ਜੁਲਾਈ/ਅਗਸਤ/ਸਤੰਬਰ1991
July/August/September 1991

# ਵਤਨ



ਕੈਨੇਡਾ ਵਿਚ ਇਥੋਂ ਦੇ ਜੀਵਨ ਬਾਰੇ ਲਿਖੇ ਤੇ ਖੇਡੇ ਗਏ ਪਹਿਲੇ ਪੰਜਾਬੀ ਨਾਟਕ 'ਦੂਜਾ ਪਾਸਾ' ਦਾ ਇਕ ਸੀਨ

## ਕੈਨੇਡੀਅਨ ਪੰਜਾਬੀ ਰੰਗਮੰਚ ਵਿਸ਼ੇਸ਼ ਅੰਕ

ਪੰਜਾਬੀ ਬੋਲੀ, ਸਾਹਿਤ, ਅਤੇ
ਸਭਿਆਚਾਰ ਦਾ ਤ੍ਰੈਮਾਸਕ ਪੱਤਰ।

ਕੀਮਤ ਤਿੰਨ ਡਾਲਰ
Price: $3:00

# ਸੰਪਾਦਕੀ

ਵਤਨ ਇਸ ਅੰਕ ਨਾਲ ਤੀਜੇ ਵਰ੍ਹੇ 'ਚ ਦਾਖਲ ਹੋ ਰਿਹਾ ਹੈ। ਲੇਟ ਹੋਣ ਦੇ ਅਹਿਸਾਸ ਨਾਲ ਪਾਠਕਾਂ ਨੂੰ ਵਾਅਦੇ ਅਨੁਸਾਰ ਵਿਸ਼ੇਸ਼ ਅੰਕ ਪੇਸ਼ ਕਰਦਿਆਂ ਇਕ ਖੁਸ਼ੀ ਵੀ ਮਹਿਸੂਸ ਕਰ ਰਹੇ ਹਾਂ।

ਜਦੋਂ ਅਸੀਂ ਇਸ ਅੰਕ ਬਾਰੇ ਐਲਾਨ ਕੀਤਾ ਸੀ ਤਾਂ ਸਾਡੇ ਮਨ ਵਿਚ ਵੱਧ ਤੋਂ ਵੱਧ ਇਹ ਹੀ ਖਿਆਲ ਸੀ ਕਿ ਇਥੋਂ ਦੀਆਂ ਰੰਗਮੰਚ ਦੀਆਂ ਸਰਗਰਮੀਆਂ ਨੂੰ ਯੋਜਨਾਵੱਧ ਤਰੀਕੇ ਨਾਲ ਰੀਕਾਰਡ ਕੀਤਾ ਜਾਵੇ। ਪਰ ਜਦੋਂ ਇਸ 'ਤੇ ਕੰਮ ਕਰਨਾ ਸ਼ੁਰੂ ਕੀਤਾ ਤਾਂ ਨਾਲ ਨਾਲ ਹੋਰ ਕਈ ਕੁਝ ਕਰਨ ਦੇ ਖਿਆਲ ਜੁੜਦੇ ਰਹੇ। ਅਸੀਂ ਕੀ ਕਰਨ ਵਿਚ ਕਾਮਯਾਬ ਹੋਏ ਹਾਂ, ਇਸ ਬਾਰੇ ਤਾਂ ਤੁਸੀਂ ਹੀ ਵਧੀਆ ਦੱਸ ਸਕੋਗੇ, ਕਿਉਂਕਿ ਸਾਡੇ ਵਸੀਲੇ ਤੇ ਸਾਡੀ ਯੋਗਤਾ ਸਾਡੇ ਸੁਪਨਿਆਂ ਨਾਲੋਂ ਹਮੇਸ਼ਾਂ ਬੌਨੇ ਰਹਿੰਦੇ ਹਨ।

ਰੰਗਮੰਚ ਦੀਆਂ ਸਰਗਰਮੀਆਂ ਨੂੰ ਰੀਕਾਰਡ ਕਰਨ ਦੀ ਖਾਹਿਸ਼ ਪਿੱਛੇ ਸਾਡੇ ਮਨ 'ਚ ਕਈ ਕਾਰਨ ਹਨ। ਸੱਭ ਤੋਂ ਵੱਡਾ ਤੇ ਪਹਿਲਾ ਕਾਰਨ ਤਾਂ ਇਹੀ ਹੈ ਕਿ ਸਥਾਨਕ ਰੰਗਮੰਚ ਸੰਬੰਧੀ ਸਰਗਰਮ ਵਿਅਕਤੀਆਂ, ਸੰਸਥਾਵਾਂ ਤੇ ਸ਼ਕਤੀਆਂ ਦੀ ਸਹੀ ਸਹੀ ਤਸਵੀਰ ਤਿਆਰ ਕੀਤੀ ਜਾਵੇ ਤੇ ਆਪਣੀ ਯੋਗਤਾ, ਸ਼ਕਤੀ, ਸੀਮਾਵਾਂ ਆਦਿ ਦਾ ਸਰਵੇ ਕੀਤਾ ਜਾਵੇ। ਨਾਲ ਹੀ ਇਹ ਵੀ ਜ਼ਰੂਰੀ ਹੈ ਕਿ ਕੈਨੇਡਾ ਦੇ ਪੰਜਾਬੀ ਰੰਗਮੰਚ ਦੀ ਸੇਧ ਅਤੇ ਸੰਭਾਵਨਾਵਾਂ ਬਾਰੇ ਸਮੇਂ ਸਮੇਂ ਵਿਚਾਰ ਵਟਾਂਦਰਾ ਹੁੰਦਾ ਰਹੇ ਜੋ ਸਾਡੇ ਖਿਆਲ ਵਿਚ ਰੰਗਮੰਚ ਦੇ ਵਿਕਾਸ ਲਈ ਅਤਿ ਜ਼ਰੂਰੀ ਹੈ। ਅਸੀਂ ਆਸ ਕਰਦੇ ਹਾਂ ਕਿ ਇਸ ਅੰਕ ਵਿਚਲੀ ਸਮੱਗਰੀ ਇਸ ਪਾਸੇ ਵੱਲ ਧਿਆਨ ਕੇਂਦਰਿਤ ਕਰਨ ਵਿਚ ਕੁੱਝ ਨਾ ਕੁੱਝ ਹਿੱਸਾ ਜ਼ਰੂਰ ਪਾਵੇਗੀ। ਇਸ ਕਿਸਮ ਦੇ ਸੰਵਾਦ ਦੀ ਜ਼ਿੰਮੇਵਾਰੀ ਕਿਸੇ ਇਕ ਸੰਸਥਾ ਜਾਂ ਵਿਅਕਤੀ ਦੀ ਨਹੀਂ ਹੈ ਸਗੋਂ ਵਧੀਆ ਸਭਿਆਚਾਰਕ ਸਰਗਰਮੀਆਂ ਦਾ ਸੁਪਨਾ ਲੈਣ ਵਾਲੇ ਹਰ ਪੰਜਾਬੀ ਦੀ ਅਤੇ ਖਾਸ ਕਰ ਰੰਗਕਰਮੀਆਂ ਦੀ ਹੈ।

ਇਸ ਅੰਕ ਲਈ ਇਕੱਤਰ ਹੋਈ ਜਾਣਕਾਰੀ ਤੋਂ ਰੰਗਮੰਚ ਦੀ ਮੌਜੂਦਾ ਸਥਿਤੀ ਬਾਰੇ ਵਧੀਆ ਤੇ ਨਰੋਆ ਪ੍ਰਭਾਵ ਵੀ ਪੈਂਦਾ ਹੈ ਪਰ ਨਾਲ ਹੀ ਕੁਝ ਕੁਝ ਨਿਰਾਸ਼ਾ ਵੀ ਹੁੰਦੀ ਹੈ। ਖੁਸ਼ੀ ਵਾਲੀ ਗੱਲ ਤਾਂ ਇਹ ਹੀ ਹੈ ਕਿ 1972 ਤੋਂ ਲੈ ਕੇ ਰੰਗਮੰਚ ਦੀਆਂ ਗਤੀਆਂ ਵਿਧੀਆਂ ਹੁੰਦੀਆਂ ਰਹੀਆਂ ਹਨ ਭਾਵੇਂ ਕਦੀ ਕਦੀ ਰੁਕ ਰੁਕ ਕੇ ਹੀ ਹੋਈਆਂ ਹਨ। ਵੈਨਕੂਵਰ ਇਕ ਵੱਡਾ ਕੇਂਦਰ ਹੈ, ਇਥੇ ਵੱਖਰੇ ਵੱਖਰੇ ਲੋਕ ਵੱਖਰੇ ਵੱਖਰੇ ਸਮੇਂ ਪੰਜਾਬੀ ਰੰਗਮੰਚ ਦੀ ਸਰਗਰਮੀ ਕਰਦੇ ਰਹਿੰਦੇ ਹਨ, ਇਸ ਨਾਲ ਅਕਸਰ ਕੁਝ ਨਾ ਕੁਝ ਹੁੰਦੇ ਰਹਿਣ ਦਾ ਪ੍ਰਭਾਵ ਪੈਂਦਾ ਰਹਿੰਦਾ ਹੈ, ਭਾਵੇਂ ਕਿ ਇਹ ਕਿਸੇ ਤਰ੍ਹਾਂ ਵੀ ਤਸੱਲੀਬਖਸ਼ ਨਹੀਂ ਕਿਹਾ ਜਾ ਸਕਦਾ। ਇਸ ਦੇ ਨਾਲ ਨਾਲ ਕੈਲਗਰੀ ਅਤੇ ਐਡਮੰਟਨ ਵਿਚ ਵੀ ਸਿਹਤਮੰਦ ਰੰਗਮੰਚ ਸਥਾਪਤ ਕਰਨ ਦੀਆਂ ਨਿਰੰਤਰ ਕੋਸ਼ਿਸ਼ਾਂ ਹੋ ਰਹੀਆਂ ਹਨ। ਖਾਸ ਕਰ ਇਹਨਾਂ ਦੋਂਹ ਸ਼ਹਿਰਾਂ ਦੇ ਰੰਗਕਰਮੀਆਂ ਨੇ ਦੂਜੇ ਥਾਂਹਾਂ ਤੇ ਜਾ ਕੇ ਵੀ ਨਾਟਕ ਪੇਸ਼ ਕੀਤੇ ਹਨ ਜਿਹਦੇ ਨਾਲ ਪੰਜਾਬੀ ਨਾਟਕ ਦੀ ਗਤੀ ਵਿਧੀ ਦਾ ਘੇਰਾ ਚੌੜਾ ਹੁੰਦਾ ਹੈ ਤੇ ਇਹ ਇਕ ਵਧੀਆ ਗੱਲ ਹੈ। ਹੁਣ ਵਿਨੀਪੈੱਗ ਵਿਚ ਵੀ ਰੰਗਮੰਚ ਦੇ ਵਿਕਾਸ ਲਈ ਕੁਝ ਲੋਕ ਹਰਕਤ ਵਿਚ ਆ ਰਹੇ ਹਨ। ਪਰ ਟਰਾਂਟੋ ਵਰਗੇ ਇਤਨੇ ਵੱਡੇ ਕੇਂਦਰ ਵਿਚ ਪੰਜਾਬੀ ਰੰਗਮੰਚ ਸਰਗਰਮੀ ਦੀ ਗੈਰਹਾਜ਼ਰੀ ਬੜੀ ਨਿਰਾਸ਼ਾਜਨਕ ਹੈ। ਇਹ ਸਥਿਤੀ ਸਭਿਆਚਾਰ ਦੇ ਗੰਭੀਰ ਕਾਮਿਆਂ ਕੋਲੋਂ ਮੰਗ ਕਰਦੀ ਹੈ ਕਿ ਇਸ ਸੋਚ ਵਿਚਾਰ ਕੀਤੀ ਜਾਵੇ ਕਿ ਅਜਿਹਾ ਕਿਉਂ ਹੈ।

ਏਸੇ ਤਰ੍ਹਾਂ ਵੈਨਕੂਵਰ ਵਰਗੇ ਕੇਂਦਰ ਵਿਚ ਰੰਗਕਰਮੀਆਂ ਦੀ ਗਿਣਤੀ ਕਾਫੀ ਜ਼ਿਆਦਾ ਹੋਣ ਦੇ ਬਾਵਜੂਦ ਇਥੇ ਵੀ ਰੰਗਮੰਚ ਦੀਆਂ ਸਰਗਰਮੀਆਂ ਬਹੁਤ ਘੱਟ ਹੁੰਦੀਆਂ ਹਨ। ਜਥੇਬੰਧਕ ਮੁਸ਼ਕਲਾਂ ਕਰਕੇ ਰੰਗਮੰਚ ਦੇ ਕਿੰਨੇ ਹੀ ਗੰਭੀਰ ਲੋਕ ਬਹੁਤਾ ਸਮਾਂ ਅਕਸਰ ਬੇਹਰਕਤ ਤੇ ਉਦਾਸੀਨ ਰਹਿੰਦੇ ਹਨ। ਸਾਨੂੰ ਸੱਭ ਲੋਕਾਂ ਨੂੰ, ਜੋ ਇਸ ਪਾਸੇ ਦਿਲਚਸਪੀ ਰੱਖਦੇ ਹਨ, ਇਸ ਬਾਰੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ। ਬਹੁਤ ਲੋਕ ਪੂਰੀ ਸੁਹਿਰਦਤਾ ਤੇ ਗੰਭੀਰਤਾ ਨਾਲ ਅਕਸਰ ਇਹ ਖਾਹਿਸ਼ ਜ਼ਾਹਿਰ ਕਰਦੇ ਹਨ ਕਿ ਇਸ ਪਾਸੇ ਦਿਲਚਸਪੀ ਰੱਖਣ ਵਾਲੇ ਸਾਰੇ ਲੋਕਾਂ ਨੂੰ ਏਕਾ ਕਰਨਾ ਚਾਹੀਦਾ ਹੈ, ਇਕ ਥਾਂ ਇਕੱਠੇ ਹੋਣਾ ਚਾਹੀਦਾ ਹੈ। ਜੇ ਅਜਿਹਾ ਹੋ ਸਕੇ ਤਾਂ ਇਸਦੀ ਰੀਸ ਨਹੀਂ ਹੈ ਪਰ ਸਾਡੇ ਖਿਆਲ ਵਿਚ ਮੌਜੂਦਾ ਸਥਿਤੀਆਂ ਵਿਚ ਇਹ ਇਕ ਆਸ਼ਾਵਾਦੀ ਤੇ ਰੋਮਾਂਟਿਕ ਸੁਪਨਾ ਹੈ, ਜਿਸਦੇ ਪੂਰਾ ਹੋਣ ਦੀ ਆਸ ਵਿਚ ਬੇਹਰਕਤ ਬੈਠੇ ਰਹਿਣਾ ਕਿਸੇ ਤਰ੍ਹਾਂ ਵੀ ਸਿਆਣੀ ਗੱਲ ਨਹੀਂ ਹੈ। ਵੱਖਰੇ ਵੱਖਰੇ ਵਿਚਾਰਾਂ ਦੇ ਲੋਕਾਂ ਨੂੰ ਆਪੋ ਆਪਣੇ ਥਾਂ ਕੋਸ਼ਿਸ਼ਾਂ ਕਰਦੇ ਰਹਿਣਾ ਚਾਹੀਦਾ ਹੈ। ਆਪੋ ਆਪਣੇ ਥਾਂ ਸਰਗਰਮੀਆਂ ਕਰਦੇ ਹੋਏ ਵੀ ਅਸੀਂ ਕੁਝ ਸਾਂਝੇ ਸੁਪਨੇ ਲੈ ਸਕਦੇ ਹਾਂ ਪਰ ਗੱਲ ਕ੍ਰਿਆਸ਼ੀਲ ਹੋਣ ਦੀ ਹੈ ਢਿੱਲੇ ਹੋਣ ਦੀ ਨਹੀਂ। ਸਾਨੂੰ ਸਾਂਝਾ ਸੁਪਨਾ ਲੈਣਾ ਚਾਹੀਦਾ ਹੈ ਕਿ ਵੈਨਕੂਵਰ ਤੇ ਟਰਾਂਟੋ ਵਰਗੇ ਵੱਡੇ ਕੇਂਦਰਾਂ ਵਿਚ ਹੀ ਨਹੀਂ, ਸਗੋਂ ਕੈਲਗਰੀ ਤੇ ਐਡਮੰਟਨ ਵਿਚ ਵੀ ਇਹੋ ਜਿਹੇ ਕੇਂਦਰ ਉਸਾਰਨ ਦੀ ਕੋਸ਼ਿਸ਼ ਕੀਤੀ ਜਾਵੇ ਜਿਥੇ ਰੰਗਮੰਚ ਵਰਗੀਆਂ ਸਭਿਆਚਾਰਕ ਸਰਗਰਮੀਆਂ ਲਈ ਸਾਡੀ ਆਪਣੀ ਯੋਗ ਥਾਂ ਹੋਵੇ। ਅਸੀਂ ਸਾਂਝਾ ਸੁਪਨਾ ਲੈ ਸਕਦੇ ਹਾਂ ਕਿ ਅਸੀਂ ਆਪੋ ਆਪਣੀ ਥਾਂ ਸਰਗਰਮ ਰਹਿੰਦੇ ਸਾਲ ਦੋਂ ਸਾਲੀਂ ਸਭਿਆਚਾਰਕ ਮੇਲਿਆਂ ਦੇ ਰੂਪ ਵਿਚ ਇਕੱਠੇ ਹੋਈਏ।

ਉਪਰ ਵਿਚਾਰੀਆਂ ਜਥੇਬੰਧਕ ਕਿਸਮ ਦੀਆਂ ਗੱਲਾਂ ਦੇ ਨਾਲ ਨਾਲ ਸਾਡੇ ਵਿਚਾਰਨ ਵਾਲੇ ਹੋਰ ਵੀ ਬਹੁਤ ਸਾਰੇ ਸਵਾਲ ਹਨ। ਉਦਾਹਰਣ ਦੇ ਤੌਰ ਤੇ ਸਾਨੂੰ ਸਮੇਂ ਸਮੇਂ ਇਹ ਵੀ ਵਿਚਾਰ ਚਾਹੀਦਾ ਹੈ ਕਿ ਨਾਟਕ ਕੀਤਾ ਕਿਹੋ ਜਿਹਾ ਜਾਵੇ। ਕੀ ਇਹ ਕਾਫੀ ਹੈ ਕਿ ਪੰਜਾਬ ਦੀ ਸਥਿਤੀ ਬਾਰੇ ਅਸੀਂ ਗੁਰਸ਼ਰਨ ਸਿੰਘ, ਅਜਮੇਰ ਔਲਖ ਤੇ ਡਾਕਟਰ ਆਤਮਜੀਤ ਹੋਰਾਂ ਦੇ ਨਾਟਕ ਹੀ ਕਰੀ ਜਾਈਏ? ਇਹਨਾਂ ਨਾਟਕਕਾਰਾਂ ਦੇ ਤੇ ਇਸ ਸਥਿਤੀ ਬਾਰੇ ਹੋਰ ਲੋਕਾਂ ਦੇ ਨਾਟਕਾਂ ਦਾ ਆਪਣਾ ਮਹੱਤਵ ਹੈ, ਆਪਣਾ ਥਾਂ ਹੈ, ਪਰ ਕੀ ਸਾਨੂੰ ਇਹੋ ਜਿਹੇ ਨਾਟਕ ਲਿਖਣ ਜਾਂ ਕਰਨ ਬਾਰੇ ਨਹੀਂ ਸੋਚਣਾ ਚਾਹੀਦਾ ਜਿਹੜੇ ਇਥੇ ਰਹਿੰਦੇ ਪੰਜਾਬੀਆਂ ਉਪਰ ਪੰਜਾਬ ਦੀ ਸਥਿਤੀ ਦੇ ਪੈ ਰਹੇ ਪ੍ਰਭਾਵਾਂ ਬਾਰੇ ਹੋਵੇ? ਕੀ ਸਾਨੂੰ ਇਸ ਆਸ ਵਿਚ ਰਹਿਣਾ ਚਾਹੀਦਾ ਹੈ ਕਿ ਇਹ ਨਾਟਕ ਵੀ ਸਾਡੇ ਲਈ ਪੰਜਾਬ ਰਹਿੰਦੇ ਨਾਟਕਕਾਰ ਹੀ ਲਿਖਣਗੇ? ਸਾਡਾ ਵਿਚਾਰ ਹੈ ਕਿ ਇਹ ਕੰਮ ਸਾਨੂੰ ਖ਼ੁਦ ਹੀ ਕਰਨਾ ਚਾਹੀਦਾ ਹੈ। ਪੰਜਾਬ ਦੀ ਸਥਿਤੀ ਉਪਰ ਇਥੇ ਰਹਿੰਦੇ ਪੰਜਾਬੀਆਂ ਨੇ ਵੀ ਫੈਸਲਾਕੁਨ ਤੇ ਕਾਫੀ ਹੱਦ ਤੱਕ ਨਾਂਹ ਪੱਖੀ ਅਸਰ ਪਾਇਆ ਹੈ, ਤੇ ਸਾਨੂੰ ਉਹਨਾਂ ਦੇ ਇਸ ਅਮਲ ਬਾਰੇ ਸਾਹਿਤ ਤੇ ਰੰਗਮੰਚ ਵਿਚ ਗੱਲ ਚਲਾਉਣੀ ਚਾਹੀਦੀ ਹੈ ਤਾਂ ਕਿ ਉਹਨਾਂ ਦਾ ਇਸ ਕਾਰਜ ਦੀ ਨੁਕਸਾਨਦੇਹੀ ਵੱਲ ਧਿਆਨ ਦੁਆਇਆ ਜਾ ਸਕੇ।

(ਬਾਕੀ ਸਫਾ 83 'ਤੇ)

ਸਾਲ ਤੀਜਾ / ਅੰਕ ਪਹਿਲਾ
ਪਤਝੜ, 1991
ਜੁਲਾਈ/ਅਗਸਤ/ਸਤੰਬਰ1991

# ਵਤਨ

Vol. 3, No. 1
Fall, 1991
Jul./Aug./Sept.

Watan
P.O. Box 67681
Stn. 'O' Van., B.C.,
V5W 3V2

2nd class
Reg. No.
8753



## ਇਸ ਅੰਕ ਵਿਚ



Price: $3:00

Annual Subscription:
Canada & USA
Indiv: $12:00
Institutions: $18:00
Other Countries:18:00

# Paul's

## Plumbing, Electrical & Heating Supply



Plumbing & Bathroom Hot Water Heating
Fixtures & Supplies
Hot Water Tanks
Supplies &Installation

**We also do new houses' Plumbing**

**4578 Main St., Vancouver**
**Ph: 872-3118, 872-7277**

## SIKANDER
## HAIR STYLING (Unisex)

**6605 Fraser St. Vancouver**
(ਫਰੇਜ਼ਰ ਅਤੇ 50 ਐਵੀਨਿਊ ਉੱਪਰ)

ਅਸੀਂ ਹਰ ਤਰ੍ਹਾਂ ਦਾ ਕਟਿੰਗ ਤੇ ਸਟਾਇਲਿੰਗ ਦਾ ਕੰਮ ਕਰਦੇ ਹਾਂ। (Ladies & Gents)

* Colour
* Perms
* Facials Threadings
* Eyebrows Arching
* Lightening



ਫੋਨ: 327-1483

ਅਸੀਂ ਵਿਆਹਾਂ ਵਾਸਤੇ ਦੁਲਹਨ ਨੂੰ ਸਜਾਉਣ ਦਾ ਕੰਮ ਵੀ ਕਰਦੇ ਹਾਂ।

## The Catering King Since 1975

Serving Indian & Canadian Cuisine
Complete wedding banquet centre







8336 St. George St.
Vancouver

Ph: 325-5014
Fax: 321-3223

City Kitchen
Ph: 322-2489

## Contact Your Friendly Realtor

**Buying/Selling**

- Lots
- Home
- Acreage
- Commercial



**Karmjit S. Ghuman**
(Member Executive Circle)

List your home with me and it will be displayed on the **Real Estate Channel**

**Lakeview Realty Ltd.**
**7909 Scott Rd., Delta, B.C., V4C 6P6**

Phone: 590-3231 Fax: 590-0633
Residence: 596-7965

# ਕੈਨੇਡਾ ਵਿਚ ਪੰਜਾਬੀ ਰੰਗਮੰਚ: ਇਕ ਸਰਵੇਖਣ

|||

ਸੁਖਵੰਤ ਹੁੰਦਲ



ਕੈਨੇਡਾ ਵਿਚ ਹੋਏ ਪਹਿਲੇ ਪੰਜਾਬੀ ਨਾਟਕ 'ਤੀਜੀ ਪਾਸ' ਵਿਚ ਪਾਲ ਬਿਨਿੰਗ, ਸੁਰਿੰਦਰ ਧੰਜਲ, ਕਰਨੈਲ ਮਾਨ ਤੇ ਚਰਨਜੀਤ ਸਿੱਧੂ

ਕੈਨੇਡਾ ਵਿਚ ਪੰਜਾਬੀ ਰੰਗਮੰਚ ਦੀ ਸ਼ੁਰੂਆਤ 1972 ਵਿਚ ਪੰਜਾਬ ਕਲਚਰਲ ਐਸੋਸੀਏਸ਼ਨ ਵਲੋਂ ਕੀਤੇ ਨਾਟਕ ਤੀਜੀ ਪਾਸ ਨਾਲ ਹੋਈ। ਉਦੋਂ ਤੋਂ ਲੈ ਕੇ ਹੁਣ ਤੱਕ (ਅਗਸਤ/91) 60-70 ਦੇ ਕਰੀਬ ਨਾਟਕ 100 ਤੋਂ ਵੱਧ ਵਾਰ ਸਟੇਜ ਕੀਤੇ ਜਾ ਚੁੱਕੇ ਹਨ। ਇਹ ਨਾਟਕ ਤਕਰੀਬਨ ਉਨ੍ਹਾਂ ਸਾਰੇ ਸ਼ਹਿਰਾਂ ਵਿਚ ਹੋਏ ਹਨ ਜਿੱਥੇ ਪੰਜਾਬੀ ਵਸੋਂ ਇਕ ਕਮਿਊਨਟੀ ਦੇ ਤੌਰ ਤੇ ਸਥਾਪਤ ਹੋ ਚੁੱਕੀ ਹੈ। ਇਸ ਲੇਖ ਦਾ ਮਕਸਦ ਕੈਨਡਾ ਵਿਚ ਹੋ ਚੁੱਕੇ ਰੰਗਮੰਚ ਦਾ ਸਰਵੇਖਣ ਕਰਨਾ ਹੈ। ਇਸ ਸਰਵੇਖਣ ਵਿਚ ਕੈਨੇਡਾ ਵਿਚ ਹੋ ਰਹੇ ਰੰਗਮੰਚ ਦੇ ਜਿਨ੍ਹਾਂ ਪੱਖਾਂ ਬਾਰੇ ਗੱਲਬਾਤ ਕੀਤੀ ਜਾਵੇਗੀ ਉਹ ਹਨ: (ੳ) ਸ਼ੁਰੂਆਤ (ਅ) ਰੰਗਕਰਮੀ (ੲ) ਨਾਟਕਾਂ ਦੇ ਵਿਸ਼ੇ (ਸ) ਅਦਾਕਾਰੀ (ਹ) ਤਕਨੀਕੀ ਪੱਖ (ਕ) ਦਰਸ਼ਕ (ਖ) ਸਮੁੱਚੀ ਕੈਨੇਡੀਅਨ ਕਮਿਊਨਿਟੀ ਨਾਲ ਰਿਸ਼ਤਾ (ਗ) ਪੰਜਾਬੀ ਰੰਗਮੰਚ ਦਾ ਕੈਨੇਡਾ ਵਿਚ ਭਵਿੱਖ।

ਇਹਨਾ ਪੱਖਾਂ ਤੇ ਗੱਲਬਾਤ ਕਰਦੇ ਸਮੇਂ ਇਸ ਗੱਲ ਦਾ ਖਿਆਲ ਰੱਖਣਾ ਚਾਹੀਦਾ ਹੈ ਕਿ ਬੇਸ਼ੱਕ ਕੈਨੇਡਾ ਵਿਚ ਪੰਜਾਬੀ ਕਮਿਊਨਿਟੀ ਦਾ ਇਤਿਹਾਸ 85 ਸਾਲਾਂ ਵੱਧ ਪੁਰਾਣਾ ਹੈ ਪਰ ਵਸੋਂ ਦੀ ਵੱਡੀ ਗਿਣਤੀ ਪਿਛਲੇ 20 ਸਾਲਾਂ ਦੇ ਦੌਰਾਨ ਇਥੇ ਆਈ ਹੈ। ਇਸ ਲਈ ਕੈਨੇਡਾ ਦੀ ਪੰਜਾਬੀ ਕਮਿਊਨਿਟੀ ਸਥਾਪਤੀ ਦੇ ਮੁੱਢਲੇ ਦੌਰ ਵਿਚੋਂ ਗੁਜ਼ਰ ਰਹੀ ਹੈ। ਕਿਸੇ ਵੀ ਇਮੀਗਰੈਂਟ ਵਸੋਂ ਦੀ ਸਥਾਪਤੀ ਦੇ ਮੁੱਢਲੇ ਦੌਰ ਵਿਚ ਦੂਜੇ ਥਾਂ ਦੇ ਨਵੇਂ ਵਾਤਾਵਰਣ ਵਿਚ ਆਪਣੇ ਆਪ ਲਈ ਥਾਂ ਬਣਾਉਣਾ ਅਤੇ ਆਪਣੇ ਆਪ ਨੂੰ ਮਾਇਕ ਤੌਰ ਤੇ ਸਥਾਪਤ ਕਰਨ ਦੀ ਜੱਦੋ-ਜਹਿਦ ਅਵਾਸੀਆਂ ਦੀ ਜ਼ਿੰਦਗੀ ਦਾ ਪ੍ਰਮੁੱਖ ਮੰਤਵ ਹੁੰਦਾ ਹੈ। ਇਹ ਜੱਦੋ-ਜਹਿਦ ਜ਼ਿੰਦਗੀ ਦੇ ਦੂਜੇ ਅਸਰ ਪਾਉਂਦੀ ਹੈ ਅਤੇ ਬਹੁਤੀ ਵਾਰ ਉਹ ਪਹਿਲੂ ਜਿਨ੍ਹਾਂ ਦੀ ਕਮਿਊਨਿਟੀ ਦੇ ਜੀਵਨ ਵਿਚ ਫੌਰੀ ਲੋੜ ਨਹੀਂ ਹੁੰਦੀ (ਸ਼ਾਇਦ ਰੰਗ ਮੰਚ ਅਜਿਹੇ ਪਹਿਲੂਆਂ ਵਿਚ ਆ ਜਾਂਦਾ ਹੈ) ਉਹਨਾਂ ਵਲ ਬਹੁਤੀ ਤਵੱਜੋ ਨਹੀਂ ਦਿੱਤੀ ਜਾਂਦੀ। ਇਸ ਲਈ ਉਹ ਬਹੁਤ ਹੀ ਧੀਮੀ ਗਤੀ ਨਾਲ ਵਿਕਾਸ ਕਰਦੇ ਹਨ।

ਉੱਪਰ ਦੱਸੇ ਵੱਖਰੇ ਵੱਖਰੇ ਪਹਿਲੂਆਂ ਤੇ ਗੱਲਬਾਤ ਕਰਨ ਤੋਂ ਪਹਿਲਾਂ ਕੈਨੇਡਾ ਵਿਚ ਹੋਈਆਂ ਰੰਗਮੰਚੀ ਸਰਗਰਮੀਆਂ ਨੂੰ ਸੰਖੇਪ ਰੂਪ ਵਿਚ ਸੂਚੀਬੱਧ ਕਰ ਲੈਣਾ ਫਾਇਦੇਮੰਦ ਹੋਵੇਗਾ। ਇਹ ਸੂਚੀ ਇਸ ਤਰ੍ਹਾਂ ਪ੍ਰਕਾਰ ਹੈ:

**ਵੈਨਕੂਵਰ:** ਵੈਨਕੂਵਰ ਵਿਚ ਪੰਜਾਬ ਕਲਚਰਲ ਐਸੋਸੀਏਸ਼ਨ, ਪੰਜਾਬ ਕਲਾ ਮੰਚ (ਹਿੰਦੁਸਤਾਨ), ਵਤਨੋਂ ਦੂਰ ਆਰਟ ਫਾਊਂਡੇਸ਼ਨ, ਯੂਨਾਇਟਡ ਥਿਏਟਰ ਆਰਟਿਸਟ ਆਫ ਇੰਡੀਆ (ਹਿੰਦੁਸਤਾਨ ਤੋਂ ਆਏ ਨਿਰਦੇਸ਼ਕ ਜੁਗਿੰਦਰ ਬਾਹਰਲਾ ਦੀ ਨਿਰਦੇਸ਼ਨਾ ਹੇਠ ਸਥਾਨਕ ਕਲਾਕਾਰਾਂ ਨੇ ਤਿਆਰ ਕੀਤਾ ਨਾਟਕ), ਭਾਰਤੀ ਨਾਟ ਕੇਂਦਰ, ਪੰਜਾਬ ਕਲਾ ਕੇਂਦਰ (ਹਿੰਦੁਸਤਾਨ), ਨੌਰਾ ਰਿਚਰਡ ਰੰਗਮੰਚ, ਇਪਾਨਾ, ਸਮਾਨਤਾ, ਅਮ੍ਰਿਤਸਰ ਨਾਟਕ ਕਲਾ ਕੇਂਦਰ (ਹਿੰਦੁਸਤਾਨ), ਵੈਨਕੂਵਰ ਸੱਥ, ਦਮਨਦੀਪ ਪ੍ਰੋਡਕਸ਼ਨ ਅਤੇ ਸਰਗਮ ਆਰਟ ਐਂਡ ਥਿਏਟਰ (ਹਿੰਦੁਸਤਾਨ ਤੋਂ ਆਏ ਅਦਾਕਾਰ ਤੇ ਨਿਰਦੇਸ਼ਕ ਮੋਹਨ ਬੱਗਣ ਦੀ ਨਿਰਦੇਸ਼ਨਾ ਹੇਠ ਸਥਾਨਕ ਕਲਾਕਾਰਾਂ ਵਲੋਂ ਤਿਆਰ ਕੀਤਾ ਨਾਟਕ), ਤਿਰਲੋਕ ਸਬਲੋਕ ਅਤੇ ਸਾਥੀਆਂ, ਸਰਬਜੀਤ ਧਾਲੀਵਾਲ ਤੇ ਸਾਥੀਆਂ ਨੇ ਨਾਟਕ ਕੀਤੇ ਹਨ।

**ਗਰੈਂਡ ਪਰੇਰੀ:** ਗਰੈਂਡ ਪਰੇਰੀ ਵਿਚ ਗਰੈਂਡ ਪਰੇਰੀ ਕਲਾ ਮੰਚ ਨੇ ਨਾਟਕ ਕੀਤੇ ਹਨ।

**ਕੈਲਗਰੀ:** ਕੈਲਗਰੀ ਵਿਚ ਇਪਾਨਾ, ਅਮ੍ਰਿਤਸਰ ਨਾਟਕ ਕਲਾ ਕੇਂਦਰ (ਹਿੰਦੁਸਤਾਨ), ਲੋਕ ਸਭਿਆਚਾਰਕ ਮੰਚ ਕੈਲਗਰੀ, ਕੈਲਗਰੀ ਸਕੂਲ ਆਫ ਡਰਾਮਾ ਅਤੇ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਵਲੋਂ ਨਾਟਕ ਖੇਡੇ ਗਏ ਹਨ।

**ਐਡਮੰਟਨ:** ਐਡਮੰਟਨ ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ, ਅਮ੍ਰਿਤਸਰ ਨਾਟਕ ਕਲਾ ਕੇਂਦਰ (ਹਿੰਦੁਸਤਾਨ), ਲੋਕ ਸਭਿਆਚਾਰਕ ਮੰਚ ਕੈਲਗਰੀ, ਪੰਜਾਬੀ ਲਿਟਰੇਰੀ ਐਂਡ ਆਰਟ ਐਸੋਸੀਏਸ਼ਨ ਐਡਮੰਟਨ ਵਲੋਂ ਨਾਟਕ ਪੇਸ਼ ਕੀਤੇ ਗਏ ਹਨ।

**ਵਿਨੀਪੈੱਗ:** ਇਥੇ ਅਮ੍ਰਿਤਸਰ ਨਾਟਕ ਕਲਾ ਕੇਂਦਰ (ਹਿੰਦੁਸਤਾਨ), ਲੋਕ ਕਲਾ ਕੇਂਦਰ ਵਿਨੀਪੈੱਗ, ਲੋਕ ਸਭਿਆਚਾਰਕ ਮੰਚ ਕੈਲਗਰੀ, ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਵਲੋਂ ਨਾਟਕ ਖੇਡੇ ਗਏ ਹਨ।

**ਟੋਰਾਂਟੋ:** ਇਥੇ ਅਮ੍ਰਿਤਸਰ ਨਾਟਕ ਕਲਾ ਕੇਂਦਰ (ਹਿੰਦੁਸਤਾਨ), ਪੰਜਾਬ ਕਲਾ ਕੇਂਦਰ (ਹਿੰਦੁਸਤਾਨ), ਨੌਰਾ ਰਿਚਰਡ ਰੰਗਮੰਚ (ਹਿੰਦੁਸਤਾਨ), ਅਤੇ ਲੋਕ ਸਭਿਆਚਾਰਕ ਮੰਚ ਕੈਲਗਰੀ ਵਲੋਂ ਨਾਟਕ ਕੀਤੇ ਗਏ ਹਨ। ਟੋਰਾਂਟੋ ਦੇ ਸਬੰਧ ਵਿਚ ਇਹ ਗੱਲ ਬੜੀ ਦਿਲਚਸਪ ਹੈ ਕਿ ਇਥੇ ਬਾਹਰਲੀਆਂ ਨਾਟਮੰਡਲੀਆਂ ਨੇ ਹੀ ਆਕੇ ਨਾਟਕ ਖੇਡੇ ਹਨ। ਸਥਾਨਕ ਕਲਾਕਾਰਾਂ ਵਲੋਂ ਖੇਡੇ ਗਏ ਨਾਟਕ ਦੀ ਮੈਨੂੰ ਕੋਈ ਖਬਰ ਨਹੀਂ। ਇਸ ਸਮੇਂ ਕੈਨੇਡਾ ਵਿਚ ਵੈਨਕੂਵਰ ਵਾਂਗ ਟੋਰਾਂਟੋ ਪੰਜਾਬੀ ਵਸੋਂ ਦਾ ਗੜ੍ਹ ਹੈ। ਟੋਰਾਂਟੋ ਅਤੇ ਇਸਦੇ ਆਲੇ ਦੁਆਲੇ ਦੇ ਇਲਾਕੇ ਵਿਚ ਇਕ ਲੱਖ ਦੇ ਕਰੀਬ ਪੰਜਾਬੀ ਵਸਦੇ ਹਨ। ਉਥੇ ਸਥਾਨਕ ਰੰਗਮੰਚ ਦੀ ਸਰਗਰਮੀ ਨਾ ਹੋਣਾ ਵਿਚਾਰ ਦੀ ਮੰਗ ਵੀ ਕਰਦੇ ਹਨ। ਟੋਰਾਂਟੋ ਅਤੇ ਇਸਦੇ ਆਸ ਪਾਸ ਦੇ ਇਲਾਕਿਆਂ ਵਿਚ ਸਾਹਿਤ ਅਤੇ ਸਭਿਆਚਾਰਕ ਖੇਤਰ ਵਿਚ ਕੰਮ ਕਰ ਰਹੇ ਲੇਖਕਾਂ, ਪਤਰਕਾਰਾਂ, ਵਿਦਵਾਨਾਂ, ਸਭਿਆਚਾਰਕ ਕਾਮਿਆਂ ਨੂੰ ਚਾਹੀਦਾ ਹੈ ਕਿ ਇਸ ਬਾਰੇ ਸੋਚਣ ਕਿ ਕੀ ਕਾਰਨ ਹਨ ਜਿਨ੍ਹਾਂ ਕਰਕੇ ਸਥਾਨਕ ਪੰਜਾਬੀ ਰੰਗਮੰਚ ਟੋਰਾਂਟੋ ਵਿਚ ਸਥਾਪਤ ਨਹੀਂ ਹੋ ਸਕਿਆ। *

**ਸ਼ੁਰੂਆਤ:** 1967-68 ਤੋਂ ਬਾਅਦ ਇਮੀਗਰੇਸ਼ਨ ਕਾਨੂੰਨ ਵਿਚ ਨਰਮੀ ਆਉਣ ਕਰਕੇ ਅਗਲੇ 4-5 ਵਰ੍ਹੇ ਵੱਡੀ ਗਿਣਤੀ ਵਿਚ ਪੰਜਾਬੀ ਕੈਨੇਡਾ ਆਏ। ਇਹ ਸਾਰੇ ਆਉਣ ਵਾਲੇ ਏਥੇ ਆਰਥਿਕ ਪੱਖ ਤੋਂ ਖੁਸ਼ਹਾਲ ਜ਼ਿੰਦਗੀ ਦੀ ਤਲਾਸ਼ ਵਿਚ ਆਏ ਸਨ ਅਤੇ ਆਉਂਦੇ ਹੀ ਆਰਥਿਕ ਖੁਸ਼ਹਾਲੀ ਦੀ ਪ੍ਰਾਪਤੀ ਦੀ ਜੱਦੋ-ਜਹਿਦ ਵਿਚ ਰੁੱਝ ਗਏ। ਇਸ ਜੱਦੋ-ਜਹਿਦ ਵਿਚ ਜਿੱਥੇ ਉਹਨਾਂ ਨੂੰ ਕਾਮਯਾਬੀ ਵੀ ਮਿਲੀ ਉਸਦੇ ਨਾਲ ਨਾਲ ਇਥੇ ਨਸਲਵਾਦ ਵਰਗੀਆਂ ਮੁਸ਼ਕਿਲਾਂ ਨਾਲ ਵਾਹ ਪੈਣ ਤੇ ਮਾਨਸਿਕ ਤੌਰ ਤੇ ਜਰਬਾਂ ਵੀ ਆਈਆਂ। ਇਨ੍ਹਾਂ ਮਾਨਸਿਕ ਸੱਟਾਂ ਦਾ ਦਰਦ ਪ੍ਰਗਟਾਉਣ ਅਤੇ ਘਟਾਉਣ ਲਈ ਸਾਹਿਤਕ ਅਤੇ ਸਭਿਆਚਾਰਕ ਗਤੀਵਿਧੀਆਂ ਬਹੁਤ ਸਹਾਈ ਹੁੰਦੀਆਂ ਹਨ। ਪਰ ਇਥੇ ਅਜਿਹੀਆਂ ਗਤੀਵਿਧੀਆਂ ਦੀ ਘਾਟ ਸੀ। ਇਸ ਤਰ੍ਹਾਂ ਕੈਨੇਡਾ ਵਿਚ ਇਹ ਨਵੇਂ ਆਏ ਪੰਜਾਬੀ ਜਿੱਥੇ ਆਰਥਿਕ ਲੋੜ ਵਲੋਂ ਤ੍ਰਿਪਤ ਹੋਣ ਲੱਗੇ ਉੱਥੇ ਮਾਨਸਿਕ ਤੌਰ ਤੇ ਅਤ੍ਰਿਪਤ ਰਹਿਣ ਲੱਗੇ।

ਇਸ ਮਾਨਸਿਕ ਅਤ੍ਰਿਪਤੀ ਨੂੰ ਪੂਰਾ ਕਰਨ ਲਈ ਹਿੰਦੁਸਤਾਨ ਤੋਂ ਉਪਭੋਗੀ ਕਲਚਰ ਨਾਲ ਸਬੰਧਤ ਪ੍ਰੋਗਰਾਮ - ਹਿੰਦੁਸਤਾਨੀ ਫਿਲਮਾਂ, ਰੰਗਾਰੰਗ ਪ੍ਰੋਗਰਾਮ ਪੇਸ਼ ਕਰਨ ਵਾਲੇ ਗਾਇਕ (ਬੰਬਈ ਤੋਂ ਵੀ ਅਤੇ ਪੰਜਾਬ ਤੋਂ ਵੀ) - ਇਥੇ ਆਉਣ ਲੱਗੇ। ਇਨ੍ਹਾਂ ਸਭਿਆਚਾਰਕ ਪ੍ਰੋਗਰਾਮ ਪੇਸ਼ ਕਰਨ ਆਉਣ ਵਾਲਿਆਂ ਵਿਚ ਹੀ ਸੰਨ 1972 <u>ਪੰਜਾਬ ਕਲਾ ਮੰਚ</u> ਦੀ ਟੀਮ ਇਥੇ ਨਾਟਕਾਂ ਦੇ ਪ੍ਰੋਗਰਾਮ ਪੇਸ਼ ਕਰਨ ਆਈ। ਉਹਨਾਂ ਵੈਨਕੂਵਰ ਦੇ ਆਲੇ ਦੁਆਲੇ ਵਿਚ ਨਾਟਕਾਂ ਦੇ ਪ੍ਰੋਗਰਾਮ ਪੇਸ਼ ਕੀਤੇ। ਬਾਅਦ ਵਿਚ ਇਸ ਨਾਟਕ ਮੰਡਲੀ ਦੇ ਕੁੱਝ ਕਲਾਕਾਰ (ਯੋਗਰਾਜ, ਗੁਰਦੀਪ ਗਰੇਵਾਲ, ਮੋਹਣ ਬੱਗਣ) ਇਥੇ ਰਹਿ ਗਏ ਜਿਨ੍ਹਾਂ ਵੈਨਕੂਵਰ ਦੇ ਸਥਾਨਕ ਕਲਾਕਾਰਾਂ ਨਾਲ ਮਿਲਕੇ <u>ਵਤਨੋ ਦੂਰ ਆਰਟ ਫਾਉਂਡੇਸ਼ਨ</u> ਨਾਂ ਹੇਠ ਵੈਨਕੂਵਰ ਅਤੇ ਉਸਦੇ ਆਲੇ ਦੁਆਲੇ ਦੇ ਸ਼ਹਿਰਾਂ ਵਿਚ ਨਾਟਕ ਪੇਸ਼ ਕੀਤੇ। ਬੇਸ਼ੱਕ ਬਾਅਦ ਵਿਚ <u>ਪੰਜਾਬ ਕਲਾ ਮੰਚ</u> ਦੇ ਇਥੇ ਰਹਿ ਗਏ ਕਲਾਕਾਰ ਵਾਪਸ ਹਿੰਦੁਸਤਾਨ ਪਰਤ ਗਏ, ਪਰ <u>ਵਤਨੋਂ ਦੂਰ ਆਰਟ ਫਾਉਂਡੇਸ਼ਨ</u> ਦੇ ਸਥਾਨਕ ਕਲਾਕਾਰ ਵਤਨੋਂ ਦੂਰ ਆਰਟ ਫਾਉਂਡੇਸ਼ਨ (1974), ਭਾਰਤੀ ਨਾਟ ਕੇਂਦਰ (81-82) ਜਾਂ ਅਜਮੇਰ ਰੋਡੇ ਦੇ ਨਿਰਦੇਸ਼ਨਾਂ ਹੇਠ ਹੋਣ ਵਾਲੇ ਨਾਟਕਾਂ ਵਿਚ ਹਿੱਸਾ ਲੈਂਦੇ ਰਹੇ। ਇਸ ਤਰ੍ਹਾਂ <u>ਪੰਜਾਬ ਕਲਾ ਮੰਚ</u> ਦਾ ਕੈਨੇਡਾ ਵਿਚ ਰੰਗਮੰਚ ਸ਼ੁਰੂ ਕਰਨ ਵਿਚ ਆਪਣਾ ਹਿੱਸਾ ਹੈ।

ਉਸ ਹੀ ਸਮੇਂ ਦੇ ਦੌਰਾਨ ਕੈਨੇਡਾ ਵਿਚ ਹੋਰ ਵੀ ਜਥੇਬੰਦੀਆਂ ਨਾਟਕ ਕਰਨ ਵਿਚ ਆਪਣਾ ਯੋਗਦਾਨ ਪਾ ਰਹੀਆਂ ਸਨ। ਵੈਨਕੂਵਰ ਵਿਚ ਸੰਨ 1977 ਅਤੇ 1982 ਵਿਚ <u>ਇਪਾਨਾ</u> ਵਲੋਂ ਨਾਟਕਾਂ ਦੇ ਪ੍ਰੋਗਰਾਮ ਕੀਤੇ ਗਏ। ਤ੍ਰਿਲੋਕ ਸਬਲੋਕ ਅਤੇ ਉਸਦੇ ਸਾਥੀਆਂ ਵਲੋਂ ਇਕ ਨਾਟਕਾਂ ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। 1977 ਵਿਚ <u>ਵਤਨੋਂ ਦੂਰ ਆਰਟ ਫਾਉਂਡੇਸ਼ਨ</u> ਵਲੋਂ ਪੂਰੀ ਮਿਹਨਤ ਮਿਹਨਤ ਨਾਲ ਕਾਮਾਗਾਟਾ ਮਾਰੂ ਨਾਟਕ ਤਿਆਰ ਕਰਕੇ ਖੇਡਣ ਅਤੇ ਕਈ ਕਾਰਨਾ ਕਰਕੇ "ਪੂਰੀ ਸਫਲਤਾ ਨਾ ਮਿਲਣ ਕਰਕੇ (ਰੋਡੇ, 19)" <u>ਵਤਨੋਂ ਦੂਰ ਆਰਟ ਫਾਉਂਡੇਸ਼ਨ</u> ਦੀ ਸਰਗਰਮੀ ਰੁੱਕ ਗਈ ਅਤੇ ਅਗਲੇ 4-5 ਸਾਲ ਉਸ ਨਾਲ ਸਬੰਧਤ ਰੰਗਕਰਮੀਆਂ ਵਲੋਂ ਕੋਈ ਨਾਟਕ ਨਹੀਂ ਕੀਤਾ ਗਿਆ। ਇਸ ਸਮੇਂ ਵੈਨਕੂਵਰ ਵਿਚ ਕੁੱਝ ਵਿਅਕਤੀਆਂ ਨੇ ਇਹ ਸੋਚਣਾ ਸ਼ੁਰੂ ਕੀਤਾ ਕਿ ਕੈਨੇਡਾ ਵਿਚ ਨਾਟਕ ਮੁਢਲੀ ਸਟੇਜ਼ ਤੇ ਹੈ ਇਸ ਲਈ ਏਥੇ ਅਜਿਹੇ ਡਰਾਮੇ ਹੋਣੇ ਚਾਹੀਦੇ ਹਨ ਜਿਹੜੇ ਇਥੋਂ ਦੀ ਕਲਾਕਾਰਾਂ ਅਤੇ ਰੰਗਕਰਮੀਆਂ ਦੀ ਸਮਰੱਥਾ ਅਨੁਸਾਰ ਹੋਣ ਅਤੇ ਨਾਟਕ ਕਰਦੇ ਕਰਦੇ ਇਥੋਂ ਦੇ ਰੰਗਕਰਮੀ ਆਪਣੇ ਆਪ ਨੂੰ ਸਵੈ-ਸਿਖਿਅਤ ਕਰਕੇ ਆਪਣਾ ਵਿਕਾਸ ਕਰਨ। ਇਸ ਤਰ੍ਹਾਂ ਕਰਕੇ ਇਹ ਰੰਗਕਰਮੀ ਇਕ ਨਾਟਕ ਤੇ ਆਪਣੀ ਵਿਤੋਂ ਵੱਧ ਜ਼ੋਰ ਲਾਕੇ ਥੱਕਣ ਤੋਂ ਬੱਚਣਗੇ ਅਤੇ ਇਥੇ ਰੰਗਮੰਚ ਦੀਆਂ ਸਰਗਰਮੀਆਂ ਲਗਾਤਾਰ ਹੋ ਸਕਣਗੀਆਂ। ਇਸ ਵਿਚਾਰ ਦੁਆਲੇ ਵਿਚਾਰ ਵਟਾਂਦਰਾ ਹੁੰਦਾ ਰਿਹਾ ਪਰ ਇਹ ਸੋਚ ਦੀ ਧਾਰਨਾ ਰੱਖਣ ਵਾਲੇ ਛੇਤੀ ਹੀ ਕੋਈ ਨਾਟਕ ਪੇਸ਼ ਨਹੀਂ ਕਰ ਸਕੇ। ਉਹਨਾਂ ਨੇ ਆਪਣਾ ਪਹਿਲਾ ਪ੍ਰੋਗਰਾਮ ਮਾਰਚ 1984 ਵਿਚ <u>ਵੈਨਕੂਵਰ ਸੱਥ</u> ਦੇ ਨਾਂ ਹੇਠ ਕੀਤਾ। ਇਸ ਤਰ੍ਹਾਂ ਹੀ ਵੈਨਕੂਵਰ ਤੋਂ ਬਾਹਰ ਖਾਸ ਕਰਕੇ ਅਲਬਰਟਾ ਵਿਚ ਕੁੱਝ ਅਜਿਹੇ ਲੋਕ ਸਨ ਜੋ ਉੱਥੇ ਹਾਂ ਪੱਖੀ ਸਭਿਆਚਾਰਕ ਪ੍ਰੋਗਰਾਮ ਪੇਸ਼ ਕਰ ਚੁੱਕੇ ਸਨ ਅਤੇ ਉਹ ਵੀ ਉੱਥੇ ਚੰਗੇ ਅਤੇ ਨਿੱਗਰ ਸੋਚ ਵਾਲੇ ਨਾਟਕਾਂ ਦੇ ਪ੍ਰੋਗਰਾਮ ਕਰਨਾ ਚਾਹੁੰਦੇ ਸਨ।



ਨਾਟਕ 'ਕਣਕ ਦੀ ਬੱਲੀ' ਵਿਚ ਹਰਪਾਲ ਟਿਵਾਣਾ, ਨੀਨਾ ਟਿਵਾਣਾ ਤੇ ਯੋਗਰਾਜ ਸੇਦਾ

ਇਸ ਹੀ ਸਮੇਂ (1983) ਇਪਾਨਾ ਦੇ ਸੱਦੇ ਤੇ ਗੁਰਸ਼ਰਨ ਸਿੰਘ ਦੀ ਅਗਵਾਈ ਵਿਚ <u>ਅਮ੍ਰਿਤਸਰ ਨਾਟਕ ਕਲਾ ਕੇਂਦਰ</u> ਦੀ ਟੀਮ ਕੈਨੇਡਾ ਦੇ ਦੌਰੇ ਤੇ ਆਈ। ਆਪਣੀ ਇਸ ਫੇਰੀ ਦੌਰਾਨ <u>ਅਮ੍ਰਿਤਸਰ ਨਾਟਕ ਕਲਾ ਕੇਂਦਰ</u> ਨੇ ਕੈਨੇਡਾ ਦੇ ਪ੍ਰਮੁੱਖ ਸ਼ਹਿਰਾਂ (ਵੈਨਕੂਵਰ ਤੋਂ ਲੈਕੇ ਟਰਾਂਟੋ ਤੱਕ) ਵਿਚ ਨਾਟਕਾਂ ਦੇ ਪ੍ਰੋਗਰਾਮ ਪੇਸ਼ ਕੀਤੇ। ਇਸ ਫੇਰੀ ਦੌਰਾਨ ਕੈਨੇਡਾ ਦੇ ਵੱਖ ਵੱਖ ਸ਼ਹਿਰਾਂ ਵਿਚ ਨਾਟਕਾਂ ਵਿਚ ਦਿਲਚਸਪੀ ਰੱਖਣ ਵਾਲੇ ਲੋਕਾਂ ਨੂੰ ਗੁਰਸ਼ਰਨ ਸਿੰਘ ਨਾਲ ਮਿਲਣ ਦਾ ਮੌਕਾ ਮਿਲਿਆ। ਇਨ੍ਹਾਂ ਮੁਲਾਕਾਤਾਂ ਵਿਚ ਗੁਰਸ਼ਰਨ ਸਿੰਘ ਦੀ ਨਾਟਕ ਨਾਲ ਪ੍ਰਤੀਬੱਧਤਾ, ਨਾਟਕ ਦੀ ਲੋਕਾਂ ਤੱਕ ਸੁਨੇਹਾ ਪਹੁੰਚਾਉਣ ਦੀ ਸ਼ਕਤੀ ਅਤੇ ਆਮ ਲੋਕਾਂ ਵਲੋਂ ਨਵੀਂ ਨਾਟਕ ਮੰਡਲੀ ਬਣਾਉਣ ਲਈ ਚਾਹੀਦੀਆਂ ਮੁੱਢਲੀਆਂ ਸ਼ਰਤਾਂ ਆਦਿ ਬਾਰੇ ਗੱਲਬਾਤ ਕੀਤੀ। ਗੁਰਸ਼ਰਨ ਸਿੰਘ ਨੇ ਨਾਟਕ ਨੂੰ ਕੋਈ ਵੱਡਾ ਹਊਆ ਜਾਂ ਆਮ ਲੋਕਾਂ ਦੀ ਪਹੁੰਚ ਤੋਂ ਬਾਹਰ ਦੀ ਵਸਤ ਬਣਾ ਕੇ ਪੇਸ਼ ਨਹੀਂ ਕੀਤਾ ਸਗੋਂ ਸਮਾਜਕ ਤਬਦੀਲੀ ਲਈ ਲੋਕਾਂ ਤਕ ਸੁਨੇਹਾ ਪਹੁੰਚਾਉਣ ਵਾਸਤੇ ਇਕ ਅਸਰ ਭਰਪੂਰ ਸਾਧਨ ਦੇ ਤੌਰ ਤੇ ਪੇਸ਼ ਕੀਤਾ। ਉਹਨਾਂ ਨੇ ਮਿਲਣ ਵਾਲੇ ਲੋਕਾਂ ਨੂੰ ਨਾਟਕ ਮੰਡਲੀਆਂ ਬਣਾਉਣ ਲਈ ਉਤਸ਼ਾਹਿਤ ਕੀਤਾ। ਉਹਨਾਂ ਨਾਲ ਹੋਏ ਇਸ ਵਿਚਾਰ ਵਟਾਂਦਰੇ ਨਾਲ ਵੈਨਕੂਵਰ ਅਤੇ ਅਲਬਰਟਾ ਵਿਚ ਪਹਿਲਾਂ ਹੀ ਨਾਟਕ ਕਰਨ ਬਾਰੇ ਸੋਚ ਰਹੇ ਲੋਕਾਂ ਨੂੰ ਉਤਸ਼ਾਹ ਮਿਲਿਆ ਅਤੇ ਵੈਨਕੂਵਰ ਵਿਚ ਵੈਨਕੂਵਰ ਸੱਥ, ਕੈਲਗਰੀ ਵਿਚ ਲੋਕ ਸਭਿਆਚਾਰਕ ਮੰਚ, ਐਡਮੰਟਨ ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਆਦਿ ਗਰੁੱਪਾਂ ਵਲੋਂ ਨਾਟਕ ਹੋਣ ਲੱਗੇ। ਇਸਦੇ ਨਾਲ ਨਾਲ ਹੀ ਕਈ ਨਵੇਂ ਗਰੁੱਪ ਜਿਵੇਂ: ਵਿਨੀਪੈੱਗ ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਵਿਨੀਪੈੱਗ - ਵੀ ਹੋਂਦ ਵਿਚ ਆਏ। ਉਦੋਂ ਤੋਂ ਲੈਕੇ ਹੁਣ ਤੱਕ ਇਹ ਸਾਰੇ ਗਰੁੱਪ ਆਪਣੀ ਆਪਣੀ ਸਮਰੱਥਾ ਅਨੁਸਾਰ ਨਾਟਕ ਕਰ ਰਹੇ ਹਨ।

ਇਸ ਤਰ੍ਹਾਂ ਕੈਨੇਡਾ ਵਿਚ ਪੰਜਾਬੀ ਰੰਗਮੰਚ ਦੀ ਸ਼ੁਰੂਆਤ ਵਿਚ ਗੁਰਸ਼ਰਨ ਸਿੰਘ ਦਾ ਪ੍ਰਭਾਵ ਸੱਭ ਤੋਂ ਵੱਧ ਹੈ। ਇਸਦਾ ਕਾਰਨ ਇਹ ਹੈ ਕਿ ਨਾਟਕ ਬਾਰੇ ਗੁਰਸ਼ਰਨ ਸਿੰਘ ਦੇ ਵਿਚਾਰ ਕੈਨੇਡਾ ਵਿਚ ਪੰਜਾਬੀ ਕਮਿਊਨਿਟੀ ਦੀਆਂ ਪਰਿਸਥਤੀਆਂ ਦੇ ਅਨਕੂਲ ਸਨ ਕਿਉਂਕਿ ਬਹੁਤੇ

ਰੰਗਮੰਚ ਕਰਨ ਵਾਲੇ ਲੋਕਾਂ ਕੋਲ ਨਾਟਕ ਬਾਰੇ ਪਹਿਲਾਂ ਕੋਈ ਟ੍ਰੇਨਿੰਗ ਵਗੈਰਾ ਨਹੀਂ ਸੀ ਅਤੇ ਗੁਰਸ਼ਰਨ ਸਿੰਘ ਦੇ ਵਿਚਾਰਾਂ ਨੇ ਉਹਨਾਂ ਨੂੰ ਹਲਾਸ਼ੇਰੀ ਦਿੱਤੀ।

ਇਥੇ ਇਕ ਗੱਲ ਹੋਰ ਨੋਟ ਕਰਨ ਵਾਲੀ ਹੈ ਕਿ ਕੈਨੇਡਾ ਵਿਚ ਸਥਾਨਕ ਪੰਜਾਬੀ ਰੰਗਮੰਚ ਦੀਆਂ ਸਰਗਰਮੀਆਂ ਦੀ ਸ਼ੁਰੂਆਤ ਉਸ ਸਮੇਂ ਹੋਈ ਜਦੋਂ ਇਥੇ ਹੋਰ ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਸ਼ੁਰੂ ਹੋ ਰਹੀਆਂ ਸਨ ਜਿਵੇਂ: 1972 ਵਿਚ ਪੰਜਾਬ ਕਲਚਰਲ ਐਸੋਸੀਏਸ਼ਨ ਦੀ ਸਥਾਪਨਾ (ਭੰਗੜੇ ਦਾ ਗਰੁੱਪ), 1973 ਵਿਚ ਵਤਨੋਂ ਦੂਰ ਮੈਗਜ਼ੀਨ ਦਾ ਨਿਕਲਣਾ, 1973 ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੀ ਸਥਾਪਨਾ ਆਦਿ। ਰੰਗਮੰਚ ਨਾਲ ਸਬੰਧਤ ਕਈ ਲੋਕ ਇਨ੍ਹਾਂ ਸਰਗਰਮੀਆਂ ਵਿਚ ਵੀ ਸਰਗਰਮ ਸਨ ਅਤੇ ਇਸ ਕਰਕੇ ਇਨ੍ਹਾਂ ਸੰਸਥਾਵਾਂ ਦਾ ਰੰਗਮੰਚ ਵਲ ਹਾਂ ਪੱਖੀ ਰਵੱਈਆ ਰਿਹਾ।

**ਰੰਗਕਰਮੀ:** ਤਕਰੀਬਨ 100 ਕੁ ਦੇ ਕਰੀਬ ਲੋਕਾਂ ਨੇ ਰੰਗਮੰਚ ਕਰਨ ਦੀਆਂ ਗਤੀਵਿਧੀਆਂ ਵਿਚ ਹਿੱਸਾ ਲਿਆ ਹੈ। ਇਨ੍ਹਾਂ ਵਿਚੋਂ ਬਹੁਤੇ ਅਦਾਕਾਰੀ ਦੇ ਖੇਤਰ ਵਿਚ ਸਰਗਰਮ ਹਨ। ਰੰਗਮੰਚ ਦੇ ਦੂਜੇ ਖੇਤਰਾਂ ਖਾਸ ਕਰਕੇ ਮੰਚ-ਸਜਾ, ਰੋਸ਼ਨੀ, ਸੰਗੀਤ, ਵੇਸ਼ਭੂਸ਼ਾ ਆਦਿ ਕਰਨ ਵਾਲੇ ਨਾ ਹੋਣ ਦੇ ਬਰਾਬਰ ਹਨ। ਤਕਰੀਬਨ ਸਾਰੇ ਹੀ ਕੈਨੇਡਾ ਵਿਚ ਪਿਛਲੇ ਦੋ ਕੁ ਦਹਾਕਿਆਂ ਦੇ ਦੌਰਾਨ ਆਏ ਹਨ ਅਤੇ ਨਵੇਂ ਇਮੀਗਰੈਂਟਾਂ ਦੀ ਨਵੇਂ ਮੁਲਕ ਵਿਚ ਆਕੇ 'ਸੈੱਟ' ਹੋਣ ਦੀ ਜਿਹੜੀ ਜੱਦੋ-ਜਹਿਦ ਹੁੰਦੀ ਹੈ ਉਸ ਵਿਚੋਂ ਲੰਘ ਰਹੇ ਹਨ। ਉਹ ਰੰਗਮੰਚੀ ਸਰਗਰਮੀਆਂ ਇਸ ਜੱਦੋ-ਜਹਿਦ ਵਿਚੋਂ ਵਕਤ ਕੱਢ ਕੇ ਕਰਦੇ ਹਨ। ਇਨ੍ਹਾਂ ਰੰਗਕਰਮੀਆਂ ਵਿਚੋਂ ਕੁੱਝ ਅਜਿਹੇ ਹਨ ਜੋ ਲਗਾਤਾਰ ਕੰਮ ਕਰਦੇ ਆ ਰਹੇ ਹਨ ਅਤੇ ਕੁੱਝ ਅਜਿਹੇ ਹਨ ਜਿਨ੍ਹਾਂ ਨੇ ਇਕ ਇਕ ਜਾਂ ਦੋ ਦੋ ਨਾਟਕਾਂ ਵਿਚ ਹੀ ਹਿੱਸਾ ਲਿਆ ਹੈ।

ਇਹਨਾ ਰੰਗਕਰਮੀਆਂ ਵਿਚ ਦੋ ਤਰ੍ਹਾਂ ਦੀ ਪ੍ਰਤੀਬੱਧਤਾ ਵਾਲੇ ਲੋਕ ਹਨ। ਇਕ ਉਹ ਹਨ ਜਿਨ੍ਹਾਂ ਦੀ ਨਾਟਕ ਨਾਲ ਪ੍ਰਤੀਬੱਧਤਾ ਹੈ। ਉਹ ਨਾਟਕ ਕਰਦੇ ਹਨ ਕਿਉਂਕਿ ਉਹ ਨਾਟਕ ਕਰਨਾ ਚਾਹੁੰਦੇ ਹਨ, ਅਦਾਕਾਰ ਬਣਨਾ ਚਾਹੁੰਦੇ ਹਨ। ਦੂਸਰੇ ਉਹ ਲੋਕ ਹਨ ਜੋ ਨਾਟਕ ਵਿਚਲੇ ਸੰਦੇਸ਼ ਨਾਲ ਪ੍ਰਤੀਬੱਧ ਹਨ। ਉਹ ਲੋਕਾਂ ਤੱਕ ਸੁਨੇਹਾ ਪਹੁੰਚਾਉਣਾ ਚਾਹੁੰਦੇ ਹਨ ਇਸ ਲਈ ਨਾਟਕ ਕਰਦੇ ਹਨ। ਪੰਜਾਬੀ ਰੰਗਮੰਚ ਦੇ ਵਿਕਾਸ ਵਿਚ ਕਿਸ ਤਰ੍ਹਾਂ ਦੀ ਪ੍ਰਤੀਬੱਧਤਾ ਰੱਖਣ ਵਾਲੇ ਲੋਕਾਂ ਦਾ ਜ਼ਿਆਦਾ ਹਿੱਸਾ ਹੈ ਜਾਂ ਥੋੜਾ ਇਸ ਬਾਰੇ ਕੋਈ ਫੈਸਲਾ ਕਰਨਾ ਇਸ ਸਮੇਂ ਔਖਾ ਹੈ ਜਾਂ ਸ਼ਾਇਦ ਇਸ ਬਹਿਸ ਵਿਚ ਹੀ ਪੈਣਾ ਕੁਥਾਵਾਂ ਹੋਵੇ। ਪਰ ਹੁਣ ਤੱਕ ਦੀਆਂ ਹੋਈਆਂ ਸਰਗਰਮੀਆਂ ਤੋਂ ਇਹ ਪਤਾ ਲੱਗਦਾ ਹੈ ਕਿ ਨਾਟਕ ਦੇ ਸੰਦੇਸ਼ ਨਾਲ ਪ੍ਰਤੀਬੱਧਤਾ ਰੱਖਣ ਵਾਲਿਆਂ ਨੇ ਗਿਣਤੀ ਪੱਖੋਂ ਜ਼ਿਆਦਾ ਤੇ ਲਗਾਤਾਰ ਸਰਗਰਮੀਆਂ ਕੀਤੀਆਂ ਹਨ ।

ਬਹੁਗਿਣਤੀ ਰੰਗਕਰਮੀਆਂ ਨੇ ਰੰਗਮੰਚ ਦੇ ਖੇਤਰ ਵਿਚ ਕਿਸੇ ਵੀ ਤਰ੍ਹਾਂ ਦੀ 'ਫਾਰਮਲ' ਸਿੱਖਿਆ ਨਹੀਂ ਲਈ ਹੋਈ। ਉਹ ਰੰਗਮੰਚ ਕਰਦੇ ਹੀ ਆਪਣੀ ਆਪਣੀ ਪੱਧਰ ਤੇ ਰੰਗਮੰਚ ਬਾਰੇ ਸਿੱਖ ਰਹੇ ਹਨ। ਇਸਦਾ ਕਾਰਨ ਇਹ ਹੈ ਕਿ ਤਕਰੀਬਨ ਸਾਰੇ ਰੰਗਕਰਮੀ ਆਪਣੀ ਵਿਦਿਆ ਪੰਜਾਬ ਦੇ ਸਕੂਲਾਂ ਕਾਲਜਾਂ ਵਿਚੋਂ ਪ੍ਰਾਪਤ ਕਰਕੇ ਆਏ ਹਨ। ਜਿਸ ਸਮੇਂ (10-20 ਸਾਲ ਪਹਿਲਾਂ) ਉਹ ਸਕੂਲਾ ਕਾਲਜਾਂ ਵਿਚ ਵਿਦਿਆ ਪ੍ਰਾਪਤ ਕਰ ਰਹੇ ਸਨ ਉਸ ਸਮੇਂ (ਸ਼ਾਇਦ ਹੁਣ ਵੀ ਉਹ ਹੀ ਹਾਲ ਹੋਵੇ) ਪੰਜਾਬ ਦੇ ਵਿਦਿਅਕ ਅਦਾਰਿਆਂ ਵਿਚ ਰੰਗਮੰਚ ਬਾਰੇ ਸਿੱਖਿਆ ਦੇਣ ਦੇ ਵਸੀਲੇ ਘੱਟ ਸਨ। ਜਿਨ੍ਹਾ ਕਾਲਜਾਂ ਵਿਚ ਥਿਏਟਰ ਵਿਭਾਗ ਸਨ - ਉਹ ਕਾਲਜ ਚੰਡੀਗੜ੍ਹ ਵਰਗੇ ਸ਼ਹਿਰਾਂ ਵਿਚ ਸਨ ਜਾਂ ਯੂਨੀਵਰਸਿਟੀਆਂ ਵਿਚ। ਪਰ ਕੈਨੇਡਾ ਵਿਚ ਆਏ ਬਹੁਤੇ ਪੰਜਾਬੀ ਪੰਜਾਬ ਦੇ ਪਿੰਡਾਂ ਚੋਂ ਆਏ ਹਨ ਅਤੇ ਉਹਨਾਂ ਦੀ ਵਿਦਿਆ ਪ੍ਰਾਪਤੀ ਚੰਡੀਗੜ੍ਹ ਵਰਗੇ ਸ਼ਹਿਰ ਵਿਚ ਨਹੀਂ ਸਗੋਂ ਪਿੰਡਾ, ਕਸਬਿਆਂ ਅਤੇ ਦੂਜੇ ਸ਼ਹਿਰਾਂ ਦੇ ਕਾਲਜਾਂ ਵਿਚ ਹੋਈ ਹੈ।

ਦੂਜੀ ਗੱਲ ਇਹ ਹੈ ਅੱਜ ਦੇ ਸਮਾਜ ਵਿਚ ਵਿਦਿਆ ਪ੍ਰਾਪਤੀ ਨੌਕਰੀ ਪ੍ਰਾਪਤੀ ਨਾਲ ਬੱਝੀ ਹੋਈ ਹੈ ਅਤੇ ਪੰਜਾਬ ਵਿਚ ਇਸ ਤਰ੍ਹਾਂ ਦਾ ਹਾਲਤ ਨਹੀਂ ਸਨ/ਹਨ ਜਿੱਥੇ ਰੰਗਮੰਚ ਦੀ ਪੜ੍ਹਾਈ ਕਰਨ ਵਾਲੇ ਨੂੰ ਨੌਕਰੀ ਮਿਲ ਸਕੇ। ਇਸ ਲਈ ਪੜ੍ਹਨ ਵਾਲੇ ਬਹੁਤੇ ਲੋਕ ਇਸ ਤਰ੍ਹਾਂ ਦੀ ਪੜ੍ਹਾਈ ਨਹੀਂ ਕਰਦੇ। ਅਤੇ ਪੰਜਾਬ ਤੋਂ ਕੈਨੇਡਾ ਆਏ ਲੋਕਾਂ ਨੇ ਇਸ ਤਰ੍ਹਾਂ ਦੀ ਪੜ੍ਹਾਈ ਨਹੀਂ ਕੀਤੀ। ਕੈਨੇਡਾ ਵਿਚ ਵੀ ਇਮੀਗਰੈਂਟ ਅਤੇ ਖਾਸ ਕਰਕੇ 'ਵਿਜ਼ੀਵੈਲ' ਘੱਟ ਗਿਣਤੀਆਂ ਲਈ ਰੰਗਮੰਚ ਵਿਚ ਨੌਕਰੀ ਪ੍ਰਾਪਤੀ ਦੀ ਮੌਕੇ ਨਹੀਂ ਹਨ ਇਸ ਲਈ ਇਥੇ ਆਕੇ ਵੀ ਪੰਜਾਬੀਆਂ ਨੇ ਰੰਗਮੰਚ ਵਿਚ ਸਿੱਖਿਆ ਪ੍ਰਾਪਤ ਨਹੀਂ ਕੀਤੀ। ਪਰ ਉਹਨਾਂ ਰੰਗਕਰਮੀਆਂ- ਜਿਹੜੇ ਲਗਾਤਾਰ ਰੰਗਮੰਚ ਕਰ ਰਹੇ ਹਨ-ਦੇ ਕੰਮ ਵਲ ਦੇਖਿਆਂ ਇਹ ਗੱਲ ਸਾਫ ਦਿਖਾਈ ਦਿੰਦੀ ਹੈ ਕਿ ਉਹ ਆਪਣੇ ਤਜ਼ਰਬੇ ਤੋਂ ਸਵੈ ਸਿਖਿਅਤ ਹੋ ਰਹੇ ਹਨ ਅਤੇ ਉਹਨਾਂ ਦੇ ਕੰਮ ਵਿਚ ਨਿਖਾਰ ਆ ਰਿਹਾ ਹੈ।



ਪਾਲ ਬਿਨਿੰਗ, ਭਵਖੰਡਨ ਤੇ ਇੰਦਰੇਸ਼ ਨਾਟਕ ਦੂਜਾ ਪਾਸਾ ਵਿਚ

ਕੈਨੇਡਾ ਪੰਜਾਬੀ ਰੰਗਮੰਚ ਵਿਚ ਹਿੰਦੁਸਤਾਨ ਤੋਂ ਹੀ ਆਏ ਪੰਜਾਬੀਆਂ ਨੇ ਹੀ ਭਾਗ ਨਹੀਂ ਲਿਆ ਸਗੋਂ ਕੈਨੇਡਾ 'ਚ ਜੰਮੀ ਤੇ ਪਲੀ ਦੂਜੀ ਪੀੜ੍ਹੀ ਵਿਚੋਂ ਵੀ ਕੁੱਝ ਲੋਕਾਂ ਨੇ ਰੰਗਮੰਚ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ ਹੈ। ਇਸ ਰੁਝਾਨ ਦਾ ਬੜੀ ਖੁਸ਼ੀ ਅਤੇ ਮਾਨ ਨਾਲ ਸਵਾਗਤ ਹੋਣਾ ਚਾਹੀਦਾ ਹੈ।

**ਵਿਸ਼ੇ:** ਕੈਨੇਡਾ ਵਿਚ ਦੋ ਤਰ੍ਹਾਂ ਦੇ ਨਾਟਕ ਹੋਏ ਹਨ। ਇਕ ਉਹ ਨਾਟਕ ਜੋ ਹਿੰਦੁਸਤਾਨ 'ਚ ਰਹਿ ਰਹੇ ਲੇਖਕਾਂ ਨੇ ਲਿਖੇ ਹੋਏ ਹਨ ਅਤੇ ਦੂਸਰੇ ਉਹ ਨਾਟਕ ਜੋ ਕੈਨੇਡਾ ਵਿਚ ਰਹਿ ਰਹੇ ਲੇਖਕਾਂ ਨੇ ਲਿਖੇ ਹਨ। ਹਿੰਦੁਸਤਾਨ 'ਚ ਰਹਿ ਰਹੇ ਲੇਖਕਾਂ ਦੇ ਨਾਟਕ ਦੇ ਵਿਸ਼ੇ ਆਪਣੇ ਆਪਣੇ ਪੱਧਰ ਤੇ ਪੰਜਾਬ ਦੇ ਲੋਕਾਂ ਦੇ ਜੀਵਨ ਨਾਲ ਸਬੰਧਤ ਸਨ ਜਿਨ੍ਹਾਂ ਵਿਚ ਪੰਜਾਬ ਦੇ ਲੋਕਾਂ ਨੂੰ ਰੋਜ਼ਾਨਾ ਜ਼ਿੰਦਗੀ 'ਚ ਪੇਸ਼ ਆਉਂਦੀਆਂ ਮੁਸ਼ਕਿਲਾਂ ਦੀ ਗੱਲ ਕਰਦੇ, ਉਥੋਂ ਦੇ ਲੋਕਾਂ ਦੀਆਂ ਖੁਸ਼ੀਆਂ ਗਮੀਆਂ ਨਾਲ ਸ਼ਰੀਕ ਹੁੰਦੇ ਅਤੇ ਪੰਜਾਬ ਦੀ ਸਿਆਸੀ ਤੇ ਸਮਾਜੀ ਜੀਵਨ ਦਾ ਵਿਸ਼ਲੇਸ਼ਣ ਪੇਸ਼ ਕਰਦੇ ਨਾਟਕ ਖੇਡੇ ਗਏ। ਕੁੱਝ ਨਾਟਕ ਪੰਜਾਬ ਦੇ ਇਤਿਹਾਸ ਨਾਲ ਵੀ ਸਬੰਧਤ ਸਨ। ਜਿਨ੍ਹਾਂ ਪੰਜਾਬੀ ਨਾਟਕਕਾਰਾਂ ਦੇ ਨਾਟਕ ਇਥੇ ਖੇਡੇ ਗਏ ਹਨ ਉਹਨਾਂ ਵਿਚੋਂ ਕੁੱਝ ਇਹ ਹਨ: ਬਲਵੰਤ ਗਾਰਗੀ, ਹਰਚਰਨ ਸਿੰਘ, ਕਪੂਰ ਸਿੰਘ ਘੁੰਮਣ, ਅਜਮੇਰ ਔਲਖ, ਜੁਗਿੰਦਰ ਬਾਹਰਲਾ, ਸੰਤ ਸਿੰਘ ਸੇਖੋਂ, ਆਤਮਜੀਤ ਅਤੇ ਗੁਰਸ਼ਰਨ ਸਿੰਘ। ਇਨ੍ਹਾਂ ਵਿਚੋਂ ਸੱਭ ਤੋਂ ਵੱਧ ਨਾਟਕ ਗੁਰਸ਼ਰਨ ਸਿੰਘ ਦੇ ਖੇਡੇ ਗਏ।

ਹਿੰਦੁਸਤਾਨ 'ਚ ਰਹਿ ਰਹੇ ਨਾਟਕਕਾਰਾਂ ਦੇ ਲਿਖੇ ਜਿਹੜੇ ਨਾਟਕ ਇਥੇ ਖੇਡੇ ਗਏ ਉਹਨਾ ਦੇ ਵਿਸ਼ੇ ਹਾਂ ਪੱਖੀ ਅਤੇ ਪ੍ਰਗਤੀਵਾਦੀ ਵਿਚਾਰਾਂ ਦੇ ਸਮਰਥਕ ਸਨ। ਇਸਦੇ

ਦੋ ਕਾਰਨ ਸਨ। ਪਹਿਲਾ ਤੇ ਵੱਡਾ ਕਾਰਨ ਤਾਂ ਹੈ ਪੰਜਾਬੀ ਦੇ ਸਮੁੱਚੇ ਸਾਹਿਤ ਦਾ ਸੁਭਾਅ। ਹੁਣ ਤੱਕ ਪੰਜਾਬੀ ਦਾ ਬਹੁਗਿਣਤੀ ਸਾਹਿਤ ਹਾਂ ਪੱਖੀ ਤੇ ਪ੍ਰਗਤੀਵਾਦੀ ਸਾਹਿਤ ਦਾ ਧਾਰਨੀ ਹੈ। ਇਸ ਲਈ ਜਦੋਂ ਉਸ ਵਿਚੋਂ ਕੈਨੇਡਾ ਵਿਚ ਕਰਨ ਲਈ ਜਦੋਂ ਨਾਟਕ ਚੁਣੇ ਗਏ ਤਾਂ ਇਹ ਸੁਭਾਵਕ ਹੀ ਸੀ ਕਿ ਉਹਨਾਂ ਦਾ ਸੁਭਾਅ ਹਾਂ ਪੱਖੀ ਅਤੇ ਪ੍ਰਗਤੀਵਾਦੀ ਹੁੰਦਾ। ਦੂਸਰਾ ਕਾਰਨ ਇਹ ਹੈ ਕਿ ਕੈਨੇਡਾ ਦੇ ਬਹੁਗਿਣਤੀ ਰੰਗਕਰਮੀ ਸੱਤਰ ਦੇ ਆਲੇ ਦੁਆਲੇ ਕੈਨੇਡਾ ਆਏ ਹਨ। ਉਸ ਸਮੇਂ ਪੰਜਾਬ ਵਿਚ ਤੇ ਖਾਸ ਕਰਕੇ ਉਥੋਂ ਦੇ ਸਕੂਲਾਂ- ਕਾਲਜਾਂ ਵਿਚ ਖੱਬੇ ਪੱਖੀ ਵਿਚਾਰਧਾਰਾ ਦਾ ਖਾਸ ਪ੍ਰਭਾਵ ਸੀ ਅਤੇ ਕੈਨੇਡਾ ਵਿਚ ਆਉਣ ਵਾਲੇ ਨੌਜਵਾਨ ਕਿਸੇ ਨਾ ਕਿਸੇ ਤਰ੍ਹਾਂ ਇਸ ਵਿਚਾਰਧਾਰਾ ਤੋਂ ਪ੍ਰਭਾਵਿਤ ਸਨ। ਜਦੋਂ ਉਹਨਾਂ ਕੈਨੇਡਾ ਵਿਚ ਖੇਡਣ ਲਈ ਨਾਟਕ ਚੁਣੇ ਤਾਂ ਹਾਂ ਪੱਖੀ ਅਤੇ ਪ੍ਰਗਤੀਵਾਦੀ ਨਾਟਕ ਚੁਣੇ।

ਕੈਨੇਡਾ ਵਿਚ ਖੇਡੇ ਗਏ ਦੂਸਰੀ ਤਰ੍ਹਾਂ ਦੇ ਉਹ ਨਾਟਕ ਹਨ ਜਿਹੜੇ ਕੈਨੇਡਾ ਵਿਚ ਰਹਿ ਰਹੇ ਪੰਜਾਬੀ ਲੇਖਕਾਂ ਨੇ ਲਿਖੇ। ਇਹ ਨਾਟਕ ਕੈਨੇਡਾ ਵਿਚ ਹੋ ਰਹੇ ਪੰਜਾਬੀ ਰੰਗਮੰਚ ਲਈ ਬਹੁਤ ਮਹੱਤਤਾ ਰੱਖਦੇ ਹਨ ਕਿਉਂਕਿ ਇਹ ਨਾਟਕ ਹੀ ਹਨ ਜੋ ਇਸ ਰੰਗਮੰਚ ਨੂੰ 'ਕੈਨੇਡਾ ਦਾ ਪੰਜਾਬੀ ਰੰਗਮੰਚ ' ਬਣਾਉਂਦੇ ਹਨ ਅਤੇ ਇਸ ਰੰਗਮੰਚ ਨੂੰ ਇਕ ਰੂਪ ਦੇਕੇ ਇਸਦਾ ਕਿਰਦਾਰ ਨਿਰਧਾਰਤ ਕਰਦੇ ਹਨ। ਕੈਨੇਡਾ 'ਚ ਰਹਿ ਰਹੇ ਪੰਜਾਬੀ ਲੇਖਕ ਦਾ ਲਿਖਿਆ ਗਿਆ ਨਾਟਕ ਜੋ ਸੱਭ ਤੋਂ ਪਹਿਲਾਂ ਖੇਡਿਆ ਗਿਆ ਸੀ ਉਹ ਸੀ ਅਜਮੇਰ ਰੋਡੇ ਦਾ ਲਿਖਿਆ ਗਿਆ ਨਾਟਕ 'ਦੂਜਾ ਪਾਸਾ'। ਕੈਨੇਡਾ ਦੇ ਹੋਰ ਲੇਖਕਾਂ ਜਿਨ੍ਹਾਂ ਦੇ ਲਿਖੇ ਗਏ ਨਾਟਕ ਖੇਡੇ ਗਏ ਹਨ ਦੇ ਨਾਂ ਹਨ: ਸੁਰਜੀਤ ਕਲਸੀ, ਰਾਜ ਚੋਹਾਨ, ਸਾਧੂ, ਸੁਖਵੰਤ ਹੁੰਦਲ, ਰਮਿੰਦਰ ਸੰਧੂ, ਅੰਜੂ ਹੁੰਦਲ, ਜਗਦੀਸ਼ ਬਿਨਿੰਗ, ਹਰਜਿੰਦਰ ਸਾਂਗਰਾ ਅਤੇ ਪਿੰਦੀ ਗਿੱਲ, ਸਰਬਜੀਤ ਧਾਲੀਵਾਲ ਅਤੇ ਭੁਪਿੰਦਰ ਧਾਲੀਵਾਲ। ਇਹਨਾ ਲੇਖਕਾਂ ਦੇ ਲਿਖੇ ਨਾਟਕਾਂ ਦੇ ਵਿਸ਼ਿਆਂ ਤੇ ਨਿਗ੍ਹਾ ਮਾਰੀਏ ਤਾਂ ਉਹਨਾਂ ਦੀ ਕੈਨੇਡਾ ਦੇ ਪੰਜਾਬੀ ਕਮਿਊਨਿਟੀ ਨਾਲ ਪ੍ਰਤੀਬੱਧਤਾ ਸਾਫ ਦਿਖਾਈ ਦਿੰਦੀ ਹੈ। ਇਨ੍ਹਾਂ ਦੁਆਰਾ ਲਿਖੇ ਗਏ ਨਾਟਕਾਂ ਦੇ ਵਿਸ਼ੇ ਕੈਨੇਡਾ ਦੇ ਪੰਜਾਬੀਆਂ ਦੇ ਜੀਵਨ ਨਾਲ ਸਬੰਧਤ ਹਨ। ਉਦਾਹਰਣ ਲਈ ਇਨ੍ਹਾਂ ਨੇ : ਨਸਲਵਾਦ, ਇਮੀਗਰੇਸ਼ਨ ਦੀਆਂ ਸੱਮਸਿਆਵਾਂ, ਕਾਮਾਗਾਟਾਮਾਰੂ ਦੀ ਕਹਾਣੀ, ਪੰਜਾਬੀ ਕਮਿਊਨਿਟੀ ਵਿਚ ਪੰਜਾਬੀ ਔਰਤਾਂ ਦਾ ਦੁਖਾਂਤ, ਪੰਜਾਬੀ ਬਜ਼ੁਰਗਾਂ ਨੂੰ ਪੇਸ਼ ਆਉਂਦੀਆਂ ਸੱਮਸਿਆਵਾਂ, ਖੇਤ ਮਜ਼ਦੂਰਾਂ ਦਾ ਸ਼ੋਸ਼ਣ, ਦੂਜੀ ਪੀੜ੍ਹੀ ਅਤੇ ਪਹਿਲੀ ਪੀੜ੍ਹੀ ਦੀ ਕਦਰਾਂ ਕੀਮਤਾਂ ਵਿਚ ਵਖਰੇਵਾਂ ਹੋਣ ਕਾਰਨ ਦੂਜੀ ਪੀੜ੍ਹੀ ਦੇ ਨਿਆਣਿਆਂ ਦੇ ਵਿਆਹਾਂ ਦੀ ਸਮੱਸਿਆ ਆਦਿ।

ਉਪਰ ਦੱਸੇ ਸਾਰੇ ਵਿਸ਼ੇ ਇਸ ਸਮੇਂ ਕੈਨੇਡਾ ਦੀ ਪੰਜਾਬੀਆਂ ਦੇ ਜੀਵਨ ਵਿਚ ਭਖਵੇਂ ਵਿਸ਼ੇ ਹਨ। ਇਹਨਾ ਵਿਸ਼ਿਆਂ ਤੇ ਕੇਂਦਰਿਤ ਹੋ ਕੇ ਇਥੋਂ ਦੇ ਰੰਗਮੰਚ ਇਨ੍ਹਾਂ ਵਿਸ਼ਿਆਂ ਬਾਰੇ ਗੱਲਬਾਤ ਚਲਾਉਣ ਦੀ ਕੋਸ਼ਿਸ਼ ਕੀਤੀ ਹੈ। ਇਹ ਇਕ ਸ਼ੁੱਭ ਸ਼ਗਨ ਹੈ। ਇਨ੍ਹਾਂ ਨਾਟਕਾਂ ਦੇ ਵਿਸ਼ਿਆਂ ਵੱਲ ਦੇਖ ਕੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਕੈਨੇਡਾ ਦਾ ਪੰਜਾਬੀ ਰੰਗਮੰਚ ਸਮੱਸਿਆ ਪ੍ਰਧਾਨ ਰੰਗਮੰਚ ਹੈ। ਸ਼ਾਇਦ ਕੈਨੇਡਾ ਵਿਚ ਪੰਜਾਬੀ ਕਮਿਊਨਿਟੀ ਦੀਆਂ ਪਰਿਸਥਤੀਆਂ ਦੀ ਲੋੜ ਵੀ ਇਹੋ ਸੀ ਅਤੇ ਇਸ ਲੋੜ ਦਾ ਹੁੰਗਾਰਾ ਭਰ ਕੇ ਕੈਨੇਡਾ ਦਾ ਪੰਜਾਬੀ ਰੰਗਮੰਚ ਕਮਿਊਨਿਟੀ ਰੰਗਮੰਚ ਹੋ ਨਿਬੜਿਆ ਹੈ।

**ਅਦਾਕਾਰੀ:** ਜਿਵੇਂ ਪਹਿਲਾਂ ਦੱਸਿਆ ਜਾ ਚੁੱਕਿਆ ਹੈ ਕਿ ਕੈਨੇਡਾ ਦੇ ਰੰਗਮੰਚ ਵਿਚ ਕੰਮ ਕਰਨ ਵਾਲੇ ਅਦਾਕਾਰਾਂ ਨੇ ਇਸ ਹੁਨਰ ਬਾਰੇ ਕੋਈ ਫਾਰਮਲ ਸਿੱਖਿਆ ਨਹੀਂ ਲਈ ਹੋਈ। ਇਸ ਕਰਕੇ ਨਾਟਕ ਵਿਚ ਆਪਣਾ ਭਾਗ ਤਿਆਰ ਕਰਨ ਲੱਗੇ ਬਹੁਗਿਣਤੀ ਅਦਾਕਾਰ ਕੋਈ ਨਿਯਮਬੱਧ ਤਰੀਕਾ ਨਹੀਂ ਅਪਣਾਉਂਦੇ। ਇਥੇ ਨਿਯਮਬੱਧ ਤਰੀਕੇ ਤੋਂ ਭਾਵ ਹੈ- ਪਾਤਰ ਬਾਰੇ ਬਰੀਕੀ ਨਾਲ ਖੋਜ ਕਰਕੇ (ਉਹ ਕੀ ਪਹਿਨਦਾ ਹੈ, ਕਿਸ ਤਰ੍ਹਾਂ ਤੁਰੇਗਾ, ਉਹ ਆਪਣੀਆਂ ਭਾਵਨਾਵਾਂ- ਦਰਦ, ਸੁੱਖ, ਖਿੱਝ, ਜਿੱਤ, ਹਾਰ ਆਦਿ ਕਿਸ ਤਰ੍ਹਾਂ ਬਿਆਨ ਕਰੇਗਾ, ਸਮਾਜ ਵਿਚ ਉਸ ਤਰ੍ਹਾਂ ਦੇ ਪਾਤਰ ਦਾ ਬਾਕੀ ਸਮਾਜ ਦੇ ਮੈਂਬਰਾਂ ਨਾਲ ਕੀ ਸਬੰਧ ਹੈ, ਉਸਦਾ ਪਿਛੋਕੜ ਕੀ ਹੈ ਆਦਿ ਬਾਰੇ ਖੋਜ ਕਰਕੇ) ਉਸਨੂੰ ਤਿਆਰ ਕਰਨਾ। ਏਥੇ ਦੇ ਰੰਗਕਰਮੀ ਪਾਤਰ ਤਿਆਰ ਕਰਨ ਵੇਲੇ ਜੋ ਕੁੱਝ ਉਹਨਾਂ ਨੇ ਸਮਾਜ ਵਿਚੋਂ ਉਹਨਾਂ ਪਾਤਰਾਂ ਬਾਰੇ ਅਚੇਤ ਰੂਪ ਵਿਚ ਗ੍ਰਹਿਣ ਕੀਤਾ ਹੈ ਉਸਦੇ ਆਧਾਰ ਤੇ ਪਾਤਰ-ਤਿਆਰੀ ਕਰਦੇ ਹਨ। ਨਤੀਜੇ ਵਜੋਂ ਕਈ ਵਾਰੀ ਅਦਾਕਾਰੀ ਵਿਚ ਉਹ ਸ਼ਿੱਦਤ ਨਹੀਂ ਆਉਂਦੀ। .

ਖੋਜ ਕਰਕੇ ਪਾਤਰ ਨਾ ਤਿਆਰ ਕਰਨ ਪਿੱਛੇ ਜਿੱਥੇ ਇਕ ਕਾਰਨ 'ਫਾਰਮਲ ਟ੍ਰੇਨਿੰਗ' ਦੀ ਘਾਟ ਹੈ ਉੱਥੇ ਦੂਜਾ ਕਾਰਨ ਅਦਾਕਾਰਾਂ ਕੋਲ ਸਮੇਂ ਦੀ ਘਾਟ। ਜਿਵੇਂ ਪਹਿਲਾਂ ਹੀ ਦੱਸਿਆ ਜਾ ਚੁੱਕਾ ਹੈ ਕਿ ਤਕਰੀਬਨ ਸਾਰੇ ਰੰਗਕਰਮੀ ਆਪਣੀ ਰੋਜ਼ੀ ਕਮਾਉਣ ਅਤੇ ਨਵੇਂ ਮੁਲਕ ਵਿਚ ਸੈਟਲ ਹੋਣ ਦੀ ਜੱਦੋ-ਜਹਿਦ ਵਿਚੋਂ ਵਕਤ ਕੱਢ ਕੇ ਨਾਟਕਾਂ ਵਿਚ ਕੰਮ ਕਰਦੇ ਹਨ ਅਤੇ ਇਹ ਵਕਤ ਖੋਜ ਕਰਨ ਲਈ ਚਾਹੀਦੇ ਵਕਤ ਨਾਲੋਂ ਕਿਤੇ ਘੱਟ ਹੁੰਦਾ ਹੈ।

ਅਦਾਕਾਰੀ ਵਿਚ ਪ੍ਰਬੀਨਤਾ ਨਾ ਆਉਣ ਦਾ ਇਕ ਹੋਰ ਕਾਰਨ ਇਹ ਹੈ ਕਿ ਕੈਨੇਡਾ ਦੇ ਪੰਜਾਬੀ ਅਦਾਕਾਰਾਂ ਨੂੰ ਦੂਜੇ ਲੋਕਾਂ ਦੀ ਅਦਾਕਾਰੀ ਦੇਖਣ ਦਾ ਬਹੁਤ ਘੱਟ ਮੌਕਾ ਮਿਲਦਾ ਹੈ। ਪੰਜਾਬੀ ਰੰਗਮੰਚ ਘੱਟ ਹੁੰਦਾ ਹੈ ਅਤੇ ਪੰਜਾਬੀ ਅਦਾਕਾਰ ਇਥੇ ਹੋ ਰਹੇ ਅੰਗ੍ਰੇਜ਼ੀ ਅਤੇ ਹੋਰ ਭਾਸ਼ਾਵਾਂ ਦੇ ਨਾਟਕਾਂ ਨੂੰ ਦੇਖਣ ਬਹੁਤ ਘੱਟ ਜਾਂਦੇ ਹਨ।

ਪਰ ਫਿਰ ਵੀ ਉਹਨਾਂ ਅਦਾਕਾਰਾਂ ਜੋ ਲਗਾਤਾਰ ਨਾਟਕਾਂ ਵਿਚ ਕੰਮ ਕਰਦੇ ਆ ਰਹੇ ਹਨ ਵਲੋਂ ਪ੍ਰਭਾਵਸ਼ਾਲੀ ਅਦਾਕਾਰੀ ਦੇਖਣ ਦਾ ਮੌਕਾ ਮਿਲ ਜਾਂਦਾ ਹੈ। ਇਨ੍ਹਾਂ ਵਿਚ ਕੁੱਝ ਨਾਂ ਹਨ- ਭੁਪਿੰਦਰ ਧਾਲੀਵਾਲ, ਕਰਮਜੀਤ ਘੁਮਾਣ, ਦਰਸ਼ਨ ਮਾਨ, ਅਮ੍ਰਿਤ ਮਾਨ, ਮੱਖਣ ਟੁੱਟ, ਅਮਨਪਾਲ ਸਾਰਾ, ਜਗਦੀਸ਼ ਬਿਨਿੰਗ, ਅੰਜੂ ਹੁੰਦਲ ਆਦਿ। ਇਥੇ ਮੈਂ ਵੈਨਕੂਵਰ ਦੇ ਅਦਾਕਾਰਾਂ ਦੇ ਹੀ ਨਾਂ ਦਿੱਤੇ ਹਨ ਕਿਉਂਕਿ ਮੈਨੂੰ ਉਹਨਾਂ ਦੀ ਅਦਾਕਾਰੀ ਖੁਦ ਦੇਖਣ ਦਾ ਮੌਕਾ ਮਿਲਿਆ ਹੈ। ਮੈਨੂੰ ਪੂਰਾ ਯਕੀਨ ਹੈ ਕਿ ਦੂਜੇ ਸ਼ਹਿਰਾਂ ਖਾਸ ਕਰਕੇ ਕੈਲਗਰੀ ਅਤੇ ਐਡਮੰਟਨ ਵਿਚ ਵੀ ਵਧੀਆ ਅਦਾਕਾਰ ਜ਼ਰੂਰ ਹੋਣਗੇ। ਇਥੇ ਇਕ ਗੱਲ ਹੋਰ ਨੋਟ ਕਰਨ ਵਾਲੀ ਹੈ ਕਿ ਚੰਗੀ ਜਾਂ ਦਰਮਿਆਨੀ ਅਦਾਕਾਰੀ ਕਰਨ ਵਾਲੇ ਅਦਾਕਾਰ ਕਿਸੇ ਇਕ ਨਾਟਕ ਮੰਡਲੀ ਦੇ ਨਹੀਂ ਹਨ ਜਿਵੇਂ ਕਿ ਅਜਮੇਰ ਰੋਡੇ ਨੇ 1987 ਵਿਚ ਵੈਨਕੂਵਰ ਵਿਚ ਹੋਏ ਕੈਨੇਡੀਅਨ ਪੰਜਾਬੀ ਸਾਹਿਤ ਸਮਾਗਮ ਦੌਰਾਨ ਲਿਖੇ ਆਪਣੇ ਪਰਚੇ 'ਕੈਨੇਡੀਅਨ ਪੰਜਾਬੀ ਨਾਟਕ ਅਤੇ ਰੰਗਮੰਚ, ਵਿਚ ਪ੍ਰਭਾਵ ਦੇਣ ਦੀ ਕੋਸ਼ਿਸ਼ ਕੀਤੀ ਹੈ। ਉਹ ਆਪਣੇ ਪਰਚੇ ਵਿਚ ਵੈਨਕੂਵਰ ਸੱਥ ਦੇ ਨਾਟਕਾਂ ਉਪਰ ਟਿੱਪਣੀ ਕਰਦਾ ਲਿਖਦਾ ਹੈ ਕਿ ਸੱਥ ਦੇ ਨਾਟਕਾਂ ਵਿਚ 'ਕਚਿਆਈ' ਹੈ। ਪਰ ਦੂਜੀਆਂ ਸਥਾਨਕ ਨਾਟਕ ਮੰਡਲੀਆਂ ਵਲੋਂ ਕੀਤੇ ਨਾਟਕਾਂ ਦੀ ਅਦਾਕਾਰੀ ਜਾਂ ਉਹਨਾਂ ਨਾਟਕਾਂ ਦੀ ਕਚਿਆਈ ਜਾਂ ਪਕਿਆਈ ਬਾਰੇ ਕੋਈ ਟਿੱਪਣੀ ਨਹੀਂ ਕਰਦਾ ਜਿਸ ਤੋਂ ਅਸਿੱਧੇ ਰੂਪ ਵਿਚ ਇਹ ਪ੍ਰਭਾਵ ਪੈਂਦਾ ਹੈ ਕਿ ਦੂਜੀਆਂ ਨਾਟਕ ਮੰਡਲੀਆਂ ਦੀ ਅਦਾਕਾਰੀ ਵਿਚ ਕੋਈ ਘਾਟ ਨਹੀਂ। ਪਰ ਗੱਲ ਇਸ ਤਰ੍ਹਾਂ ਨਹੀਂ ਹੈ, ਕਿਉਂਕਿ ਏਥੋਂ ਦੇ ਰੰਗਮੰਚ ਵਿਚ ਜਿਨ੍ਹਾਂ ਅਦਾਕਾਰਾਂ ਨੇ ਚੰਗੀ



ਨਾਟਕ ਕਾਮਾਗਾਟਾ ਮਾਰੂ ਦੇ ਸੈੱਟ 'ਤੇ ਨਾਟਕ ਦੇ ਪੇਸ਼ਕਾਰ

ਅਦਾਕਾਰੀ ਕੀਤੀ ਹੈ ਉਹ ਕਿਸੇ ਇਕ ਖਾਸ ਨਾਟਕ ਮੰਡਲੀ ਨਾਲ ਰਹਿ ਕੇ ਨਹੀਂ ਕੀਤੀ ਸਗੋਂ ਜੋ ਉਹਨਾਂ ਵੱਖ ਵੱਖ ਨਾਟਕ ਮੰਡਲੀਆਂ ਨਾਲ ਵੀ ਨਾਟਕ ਕੀਤੇ ਹਨ ਤਾਂ ਉਹਨਾਂ ਨੇ ਚੰਗੀ ਅਦਾਕਾਰੀ ਕੀਤੀ ਹੈ। ਇਸ ਤਰ੍ਹਾਂ ਚੰਗੀ ਅਦਾਕਾਰੀ ਦਾ ਸਬੰਧ ਅਦਾਕਾਰ ਦੀ ਵਿਅਕਤੀਗਤ ਯੋਗਤਾ ਤੇ ਨਿਰਭਰ ਕਰਦਾ ਹੈ। ਜਿਵੇਂ ਸਮੁੱਚੇ ਰੂਪ ਵਿਚ ਭੁਪਿੰਦਰ ਧਾਲੀਵਾਲ ਨੇ ਚੰਗੀ ਅਦਾਕਾਰੀ ਕੀਤੀ ਹੈ ਭਾਵੇਂ ਉਹ ਨਾਟਕ ਵਤਨੋਂਦੂਰ ਆਰਟ ਫਾਉਂਡੇਸ਼ਨ ਵਲੋਂ ਕੀਤੇ ਗਏ ਹੋਣ, ਇਪਾਨਾ ਵਲੋਂ ਕੀਤੇ ਗਏ ਹੋਣ ਜਾਂ ਗੁਰਸ਼ਰਨ ਸਿੰਘ ਨਾਲ ਕੀਤੇ ਗਏ ਹੋਣ। ਇਸੇ ਤਰ੍ਹਾਂ ਜਗਦੀਸ਼ ਬਿਨਿੰਗ ਦੀ ਅਦਾਕਾਰੀ ਚੰਗੀ ਰਹੀ ਹੈ ਭਾਵੇਂ ਉਹ ਵੈਨਕੂਵਰ ਸੱਥ ਨਾਲ ਕੀਤੀ ਗਈ ਹੋਵੇ ਅਤੇ ਭਾਵੇਂ ਇਪਾਨਾ ਨਾਲ ਤੇ ਭਾਵੇਂ ਗੁਰਸ਼ਰਨ ਸਿੰਘ ਨਾਲ।

ਅਦਾਕਾਰਾਂ ਵਲੋਂ ਤਿਆਰ ਕੀਤੀ ਵੇਸ਼-ਭੂਸ਼ਾ ਉਪਰੀ ਨਹੀਂ ਲੱਗਦੀ।

ਮੰਚ ਸੱਜਾ, ਮੰਚ ਉਸਾਰੀ ਅਤੇ ਰੌਸ਼ਨੀ ਬਾਰੇ ਵੀ ਬਹੁਤੀਆਂ ਨਾਟਕ ਮੰਡਲੀਆਂ ਉਚੇਚਾ ਤਰੱਦਦ ਨਹੀਂ ਕਰਦੀਆਂ। ਵੈਨਕੂਵਰ ਸੱਥ, ਲੋਕ ਸਭਿਆਚਾਰਕ ਮੰਚ ਕੈਲਗਰੀ ਅਤੇ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਮੰਚ ਤੇ ਸਾਧਾਰਣ ਸਜਾਵਟ ਅਤੇ ਘੱਟ ਤੋਂ ਘੱਟ ਸਟੇਜ ਸਮੱਗਰੀ ਦੀ ਵਰਤੋਂ ਕਰਕੇ ਨਾਟਕ ਕਰਦੇ ਹਨ। ਦੂਜੇ ਪਾਸੇ ਵਤਨੋਂ ਦੂਰ ਆਰਟ ਫਾਉਂਡੇਸ਼ਨ, ਭਾਰਤੀ ਨਾਟ ਕੇਂਦਰ ਅਤੇ ਅਜਮੇਰ ਰੋਡੇ ਦੀ ਨਿਰਦੇਸ਼ਨਾ ਵਿਚ ਹੋਏ ਹੋਰ ਨਾਟਕਾਂ ਵਿਚ ਮੰਚ ਸਜਾ, ਮੰਚ ਉਸਾਰੀ ਅਤੇ ਰੋਸ਼ਨੀ ਦੀ ਵਰਤੋਂ ਦੀ ਕੋਸ਼ਿਸ਼ ਕੀਤੀ ਗਈ ਹੈ। ਉਹਨਾਂ ਦੇ ਕੁੱਝ ਇਕ ਨਾਟਕਾਂ ਵਿਚ ਮੰਚ ਸਜਾ ਅਤੇ ਮੰਚ ਉਸਾਰੀ ਵੀ ਮੰਚ ਸਜਾ, ਮੰਚ ਉਸਾਰੀ ਅਤੇ ਰੋਸ਼ਨੀ ਦੇ ਸਬੰਧ ਵਿਚ ਇਕਸਾਰਤਾ ਨਜ਼ਰ ਨਹੀਂ ਆਉਂਦੀ।

ਮੰਚ ਸਜਾ, ਮੰਚ ਉਸਾਰੀ ਅਤੇ ਰੋਸ਼ਨੀ ਦੀ ਵਰਤੋਂ ਕਰਕੇ ਰੱਤਾ ਸਾਲੂ, ਲੋਹਾ ਕੁੱਟ ਨਾਟਕਾਂ ਤੋਂ ਬਾਅਦ ਵਿਚ ਜੋ ਸਫਲ ਪੇਸ਼ਕਾਰੀ ਹੋਈ ਹੈ ਉਹ ਹੈ ਸ਼ਰਬਤੀ ਨਾਟਕ ਦੀ। ਇਹ ਨਾਟਕ ਮੋਹਣ ਬੱਗਣ ਦੀ ਨਿਰਦੇਸ਼ਨਾ ਵਿਚ ਵੈਨਕੂਵਰ ਦੇ ਸਥਾਨਕ ਕਲਾਕਾਰਾਂ ਵਲੋਂ ਤਿਆਰ ਕੀਤਾ ਗਿਆ ਸੀ। ਇਹ ਨਾਟਕ ਦੋ ਸਾਲਾਂ ਵਿਚ ਦੋ ਤਿੰਨ ਵਾਰ ਖੇਡਿਆ ਗਿਆ ਹੈ ਅਤੇ ਹਰੇਕ ਸਾਲ ਮੋਹਣ ਬੱਗਣ ਨੇ ਹਿੰਦੁਸਤਾਨ ਤੋਂ ਆਕੇ ਇਸ ਨੂੰ ਤਿਆਰ ਕਰਵਾਇਆ ਹੈ। ਇਸ ਨਾਟਕ ਤੋਂ ਬਾਅਦ ਸਥਾਨਕ ਕਲਾਕਾਰਾਂ ਦੇ ਉਸ ਗਰੁੱਪ ਵਲੋਂ ਕੋਈ ਹੋਰ ਨਾਟਕ ਸਰਗਰਮੀ ਨਹੀਂ ਕੀਤੀ ਗਈ। ਇਸ ਲਈ ਇਹ ਕਹਿਣਾ ਬਹੁਤ ਮੁਸ਼ਕਿਲ ਹੈ



ਨਾਟਕ 'ਰੱਤਾ ਸਾਲੂ' ਵਿਚ ਇੰਦਰੇਸ਼, ਅਮਨਜੀਤ ਢਿੱਲੋਂ, ਅੰਮ੍ਰਿਤ ਮਾਨ, ਚਰਨਜੀਤ ਸਿੱਧੂ, ਭਵਖੰਡਨ, ਯੋਗਰਾਜ ਸੇਦਾ, ਕਰਮਜੀਤ ਘੁਮਾਣ ਤੇ ਗੁਰਦੀਪ ਗਰੇਵਾਲ

ਕਿ ਇਸ ਪੇਸ਼ਕਾਰੀ 'ਚ ਹਿੱਸਾ ਲੈਣ ਵਾਲੇ ਸਥਾਨਕ ਕਲਾਕਾਰਾਂ ਤਕਨੀਕ ਪੱਖੋਂ ਕੈਨੇਡੀਅਨ ਪੰਜਾਬੀ ਰੰਗਮੰਚ ਤੇ ਕਿਸ ਤਰ੍ਹਾਂ ਦਾ ਪ੍ਰਭਾਵ ਪਾਉਣਗੇ।

**ਤਕਨੀਕੀ ਪੱਖ:** ਤਕਨੀਕੀ ਪੱਖਾਂ ਉਪਰ ਗੱਲਬਾਤ ਕਰਦੇ ਸਮੇਂ ਵੇਸ਼-ਭੂਸ਼ਾ, ਮੰਚ-ਸਜਾ, ਰੋਸ਼ਨੀ ਅਤੇ ਆਵਾਜ਼ ਬਾਰੇ ਗੱਲ ਬਾਤ ਕੀਤੀ ਜਾਏਗੀ। ਕੈਨੇਡਾ ਦੇ ਰੰਗਕਰਮੀਆਂ ਵਿਚ ਅਜਿਹੇ ਵਿਅਕਤੀ ਨਾ ਹੋਣ ਦੇ ਬਰਾਬਰ ਹਨ ਜਿਨ੍ਹਾਂ ਦਾ ਕੰਮ ਸਿਰਫ ਵੇਸ਼-ਭੂਸ਼ਾਂ ਦਾ ਖਿਆਲ ਰੱਖਣਾ ਹੋਵੇ। ਬਹੁਤੀ ਵਾਰ ਵੇਸ਼-ਭੂਸ਼ਾ ਬਾਰੇ ਫੈਸਲਾ ਅਦਾਕਾਰਾਂ ਤੇ ਹੀ ਛੱਡ ਦਿੱਤਾ ਜਾਂਦਾ ਹੈ। ਉਹ ਆਪਣੇ ਰੋਜ਼ਾਨਾ ਜੀਵਨ 'ਚ ਜਾਂ ਆਪਣੇ ਦੋਸਤਾਂ ਮਿੱਤਰਾਂ ਦੇ ਪਾਉਣ ਵਾਲੇ ਵਸਤਰਾਂ ਜਾਂ ਰਵਾਇਤੀ ਪਹਿਰਾਵੇ ਦੀਆਂ ਸੰਭਾਲ ਕੇ ਰੱਖੀਆਂ ਵਸਤਾਂ ਦੇ ਆਧਾਰ ਤੇ ਆਪਣੀ ਵੇਸ਼-ਭੂਸ਼ਾ ਤਿਆਰ ਕਰਦੇ ਹਨ ਅਤੇ ਅਖੀਰ ਵਿਚ ਨਿਰਦੇਸ਼ਕ ਜਾਂ ਨਾਟਕ ਵਿਚ ਭਾਗ ਲੈ ਰਹੇ ਦੂਜੇ ਕਲਾਕਾਰਾਂ ਨਾਲ ਸਲਾਹ ਮਸ਼ਵਰਾ ਕਰ ਲਿਆ ਜਾਂਦਾ ਹੈ। ਪਰ ਕਿਉਂਕਿ ਕੈਨੇਡਾ ਵਿਚ ਹੋ ਰਿਹਾ ਬਹੁਤਾ ਰੰਗਮੰਚ ਆਮ ਲੋਕਾਂ ਦੇ ਬਾਰੇ ਹੁੰਦਾ ਹੈ ਇਸ ਲਈ ਇਹਨਾ

ਅਤੇ ਰੋਸ਼ਨੀ ਦੀ ਵਰਤੋਂ ਪ੍ਰਭਾਵਸ਼ਾਲੀ ਸੀ ਜਿਵੇਂ ਕਾਮਾਗਾਟਾਮਾਰੂ ਨਾਟਕ ਵਿਚ। ਕਈ ਦੂਜੇ ਨਾਟਕਾਂ ਵਿਚ ਉਹ ਇਸ ਸਬੰਧ ਵਿਚ ਕਾਮਯਾਬ ਨਹੀਂ ਹੋਏ ਅਤੇ ਕਈ ਹਾਲਤਾਂ ਵਿਚ ਮੰਚ ਸਜਾ ਨੇ ਨਾਟਕ ਦੀ ਪੇਸ਼ਕਾਰੀ ਨੂੰ ਵਧੀਆ ਬਣਾਉਣ ਦੀ ਥਾਂ ਕਮਜ਼ੋਰ ਬਣਾਇਆ ਹੈ। ਜਿਵੇਂ ਅਜਮੇਰ ਦੇ ਨਾਟਕ ਤੀਸਰੀ ਅੱਖ ਵਿਚ ਇਕ ਮਿਡਲ ਕਲਾਸ ਪਰਿਵਾਰ ਦੇ ਬੈਠਣ ਵਾਲੇ ਕਮਰੇ ਦੇ ਦ੍ਰਿਸ਼ (ਲਿਵਿੰਗ ਰੂਮ) ਵਿਖਾਉਣ ਸਮੇਂ ਸਟੇਜ ਤੇ ਪਿਆਨੋ ਰੱਖੀ ਗਈ ਹੈ। ਪਰ ਇਸ ਹੀ ਦ੍ਰਿਸ਼ ਵਿਚ ਲਿਵਿੰਗ ਰੂਮ ਵਿਚ ਰੱਖੇ ਜਾਂਦੇ ਕਾਫੀ ਟੇਬਲ ਦੀ ਥਾਂ ਸਕੂਲ ਦੇ ਹਾਲ ਕਮਰਿਆਂ 'ਚ ਰੱਖੇ ਜਾਂਦੇ ਵੱਡੇ ਟੇਬਲ 'ਚੋਂ ਇਕ ਟੇਬਲ ਰੱਖਿਆ ਗਿਆ ਹੈ। ਨਤੀਜੇ ਵਜੋਂ ਪਿਆਨੋ ਅਤੇ ਇਸ ਵੱਡੇ ਟੇਬਲ ਦਾ ਅਸੁਮੇਲ ਦ੍ਰਿਸ਼ ਵਿਚ ਇਕ ਸੁਘੜ ਪ੍ਰਭਾਵ ਪੇਸ਼ ਕਰਨ ਦੀ ਥਾਂ ਇਕ ਉਘੜ-ਦੁਗੜਾ ਪ੍ਰਭਾਵ ਪੇਸ਼ ਕਰਦਾ ਹੈ। ਇਸ ਤਰ੍ਹਾਂ ਉਹਨਾਂ ਵਲੋਂ ਕੀਤੇ ਨਾਟਕਾਂ ਵਿਚ

ਤਕਨੀਕੀ ਪੱਖ ਤੋਂ ਇਕ ਸਮੱਸਿਆ ਜਿਸਦਾ ਸਾਰੀਆਂ ਨਾਟਕ ਮੰਡਲੀਆਂ ਨੂੰ ਤਕਰੀਬਨ ਤਕਰੀਬਨ ਸਾਰੇ ਨਾਟਕਾਂ ਦੇ ਦੌਰਾਨ ਸਾਹਮਣਾ ਕਰਨਾ ਪਿਆ ਹੈ ਉਹ ਹੈ ਆਵਾਜ਼ ਦਾ ਦਰਸ਼ਕਾਂ ਤੱਕ ਨਾ ਪਹੁੰਚਣਾ। ਨਾਟਕ ਵਿਚ ਆਵਾਜ਼ ਦੀ ਬਹੁਤ ਵੱਡੀ ਮਹੱਤਤਾ ਹੈ। ਜੇ ਦਰਸ਼ਕ ਅਦਾਕਾਰ ਵਲੋਂ ਕਹੇ ਡਾਇਲਾਗ ਨਹੀਂ ਸੁਣ ਸਕਦੇ ਤਾਂ ਫਿਰ ਨਾਟਕ ਵਿਚ ਜਿੰਨੀ ਮਰਜ਼ੀ ਵਧੀਆ ਅਦਾਕਾਰੀ ਹੋਵੇ, ਸਟੇਜ ਡਿਜ਼ਾਇਨ ਜਿੰਨਾ ਮਰਜ਼ੀ ਵਧੀਆ ਹੋਵੇ ਉਹ ਨਾਟਕ ਦਰਸ਼ਕਾਂ ਨੂੰ ਆਪਣੇ ਨਾਲ ਨਹੀਂ ਰੱਖ ਸਕਦਾ। ਕੁੱਝ ਚਿਰ ਸੁਣਨ ਦੀ ਕੋਸ਼ਿਸ਼ ਕਰਨ ਤੋਂ ਬਾਅਦ ਦਰਸ਼ਕ ਥੱਕ ਕੇ ਉਕਤਾਉਣ ਲੱਗਦੇ ਹਨ। ਕੈਨੇਡਾ ਵਿਚ ਖੇਡੇ ਗਏ ਕਾਫੀ ਨਾਟਕ ਸਿਰਫ ਅਵਾਜ਼ ਦੀ ਸਮੱਸਿਆ ਹੋਣ

ਕਰਕੇ ਸਫਲ ਹੋਣ ਦੀ ਥਾਂ ਅਸਫਲ ਹੋਏ ਹਨ। ਨਾਟਕ ਵਿਚ ਆਵਾਜ਼ ਦਾ ਖੇਤਰ ਆਪਣੇ ਆਪ ਵਿਚ ਮੁਕੰਮਲ ਖੇਤਰ ਹੈ। ਅਜੇ ਤੱਕ ਕੈਨੇਡੀਅਨ ਪੰਜਾਬੀ ਰੰਗ ਮੰਚ ਅਜਿਹਾ ਕੋਈ ਵੀ ਰੰਗਕਰਮੀ ਨਹੀਂ ਜੋ ਇਸ ਖੇਤਰ ਵਿਚ ਮਾਹਰ ਹੋਵੇ ਅਤੇ ਨਾ ਹੀ ਕੋਈ ਅਜਿਹੀ ਨਾਟਕ ਮੰਡਲੀ ਹੈ ਜਿਸ ਨੇ ਆਪਣੀ ਲੋੜਾਂ ਅਨੁਸਾਰ ਆਪਣਾ 'ਸਾਊਂਡ ਸਿਸਟਮ' ਬਣਾਇਆ ਹੋਵੇ। ਬਹੁਤੀ ਵਾਰ ਬਾਹਰੋਂ ਆਵਾਜ਼ ਦੇ ਮਾਹਿਰ ਸੱਦੇ ਜਾਂਦੇ ਹਨ ਅਤੇ ਉਹ ਕੈਨੇਡੀਅਨ ਪੰਜਾਬੀ ਨਾਟਕਾਂ ਦੌਰਾਨ ਹਾਲ ਵਿਚ ਹੁੰਦੇ ਸ਼ੋਰ ਦੇ ਲੈਵਲ ਦਾ ਸਹੀ ਅੰਦਾਜ਼ਾ ਨਾ ਲਾ ਸਕਣ ਕਾਰਨ ਧੋਖਾ ਖਾ ਜਾਂਦੇ ਹਨ।

ਨਾਟਕ ਵਿਚ ਹੋਰ ਤਕਨੀਕਾਂ ਦੇ ਪੱਖ ਤੋਂ ਵੀ ਇੱਕਾ ਦੁੱਕਾ ਹੋਰ ਤਜ਼ਰਬੇ ਹੋਏ ਹਨ। ਜਿਵੇਂ ਭਾਰਤੀ ਨਾਟ ਕੇਂਦਰ ਵਲੋਂ ਕੈਨੇਡੀਅਨ ਫਾਰਮ ਵਰਕਰਜ਼ ਯੂਨੀਅਨ ਦੇ ਇਕ ਪ੍ਰੋਗਰਾਮ ਤੇ 'ਇਕ ਕੁੜੀ ਇਕ ਸੁਪਨਾ' ਨਾਟਕ ਦੀ ਪੇਸ਼ਕਾਰੀ ਸਮੇਂ ਅਦਾਕਾਰਾਂ ਅਤੇ ਹੋਰ ਸਹਿਯੋਗੀਆਂ ਦੇ ਨਾਂ ਪ੍ਰੋਜੈਕਟਰ ਰਾਹੀਂ ਲਿਖਤੀ ਸਲਾਈਡਾਂ ਨਾਲ ਸਟੇਜ ਦੇ ਪਿਛਲੇ ਪਰਦੇ ਤੇ ਪਾਏ ਗਏ ਸਨ। ਅਜਮੇਰ ਰੋਡੇ ਦੇ ਸ਼ਬਦਾਂ ਵਿਚ "ਇਸ ਵਿਧੀ ਦੇ ਪ੍ਰਯੋਗ ਦਾ ਅਸਲੀ ਮੰਤਵ ਸੀ ਨਾਟਕਾਂ ਦੇ ਦੌਰਾਨ ਸਲਾਈਡਾਂ ਰਾਹੀਂ ਕਵਿਤਾ ਅਤੇ ਹੋਰ ਲਿਖਤਾਂ ਪਰਦੇ ਤੇ ਪ੍ਰੋਜੈਕਟ ਕਰਕੇ, ਅਦਾਕਾਰਾਂ ਦੇ ਅਬੋਲ ਮਨੋਭਾਵਾਂ ਨੂੰ ਪ੍ਰਗਟ ਕਰਨਾ ਅਤੇ ਖਾਮੋਸ਼ ਸੀਨਾਂ ਵਿਚ ਰੂਹ ਭਰਨੀ।" (ਰੋਡੇ- 20) ਪਰ ਆਪਣੇ ਬਾਅਦ ਵਿਚ ਕੀਤੇ ਨਾਟਕਾਂ ਦੌਰਾਨ ਅਜਮੇਰ ਇਸ ਵਿਧੀ ਨੂੰ ਕਿਸੇ ਵੀ ਰੂਪ ਵਿਚ ਵਰਤੋਂ ਵਿਚ ਨਹੀਂ ਲਿਆ ਸਕਿਆ।

ਨਾਟਕ ਦੌਰਾਨ ਵੱਖ ਵੱਖ ਤਕਨੀਕੀ ਸਾਧਨਾ ਦੀ ਵਰਤੋਂ ਬਾਰੇ ਵੈਨਕੂਵਰ ਵਿਚ ਵਤਨੋਂ ਦੂਰ ਆਰਟ ਫਾਊਂਡੇਸ਼ਨ, ਭਾਰਤੀ ਨਾਟ ਕੇਂਦਰ, ਅਜਮੇਰ ਰੋਡੇ ਅਤੇ ਵੈਨਕੂਵਰ ਸੱਥ ਵਿਚਕਾਰ ਇਕ ਦਿਲਚਸਪ ਬਹਿਸ ਚੱਲੀ ਹੈ। ਅਜਮੇਰ ਦਾ ਕਹਿਣਾ ਸੀ ਕਿ ਕਿਉਂਕਿ ਸੈੱਟ ਡਿਜ਼ਾਇਨ, ਸੰਗੀਤ, ਰੋਸ਼ਨੀ ਆਦਿ ਨਾਟਕ ਦੇ ਮਹੱਤਵਪੂਰਨ ਅੰਗ ਹਨ ਇਸ ਲਈ ਨਾਟਕ ਵਿਚ ਇਨ੍ਹਾਂ ਦੀ ਵਰਤੋਂ ਜ਼ਰੂਰ ਹੋਣੀ ਚਾਹੀਦੀ ਹੈ। ਜੇ ਇਹਨਾ ਸਾਰੇ ਸਾਧਨਾ ਦੀ ਵਰਤੋਂ ਨਾ ਕੀਤੀ ਜਾਵੇ ਤਾਂ ਨਾਟਕ ਵਿਚ ਪੂਰੀ ਗੱਲ ਨਹੀਂ ਬਣਦੀ। ਸ਼ਾਇਦ ਇਹ ਹੀ ਕਾਰਨਾਂ ਕਰਕੇ ਅਜਮੇਰ ਨੂੰ ਵੈਨਕੂਵਰ ਸੱਥ ਵਲੋਂ ਕੀਤੇ ਨਾਟਕ 'ਕੱਚੇ' ਲੱਗੇ ਹਨ। ਵੈਨਕੂਵਰ ਸੱਥ ਦਾ ਇਹ ਵਿਚਾਰ ਸੀ ਕਿ ਕੈਨੇਡਾ ਵਿਚ ਪੰਜਾਬੀ ਰੰਗਮੰਚ ਅਜੇ ਆਪਣੀ ਮੁੱਢਲੀ ਅਵਸਥਾ ਵਿਚ ਹੈ। ਇਸ ਦਾ ਸਾਰੇ ਪੱਖਾਂ ਦਾ ਵਿਕਾਸ ਮੁੱਢੋਂ ਸੁਢੋਂ ਹੋਣਾ ਹੈ। ਸਾਨੂੰ ਏਥੇ ਆਪਣੇ ਸਾਧਨ ਦੇਖਕੇ ਉਹਨਾਂ ਦੀ ਵਰਤੋਂ ਕਰਨੀ ਚਾਹੀਦੀ ਹੈ। ਉਦਾਹਰਣ ਲਈ ਜੇ ਇਸ ਸਮੇਂ ਕੈਨੇਡਾ ਦੇ ਪੰਜਾਬੀ ਰੰਗਮੰਚ ਕੋਲ ਰੋਸ਼ਨੀ ਜਾਂ ਸੈੱਟ ਡਿਜ਼ਾਇਨ ਕਰਨ ਵਾਲੇ ਮਾਹਰ ਜਾਂ ਇਹਨਾਂ ਖੇਤਰਾਂ ਵਿਚ ਸਵੈ-ਸਿਖਿਅਤ ਹੋਣ ਦਾ ਯਤਨ ਕਰ ਰਹੇ ਰੰਗਕਰਮੀ ਨਹੀਂ ਹਨ ਤਾਂ ਜੇ ਰੰਗਮੰਚ ਵਿਚ ਇਸ ਸਮੇਂ ਇਨ੍ਹਾਂ ਦੀ ਵਰਤੋਂ ਨਹੀਂ ਜਾਂ ਘੱਟ ਕੀਤੀ ਜਾਂਦੀ ਹੈ ਤਾਂ ਕੋਈ ਗੱਲ ਨਹੀਂ। ਸੱਥ ਦੇ ਮੈਂਬਰਾਂ ਦਾ ਵਿਚਾਰ ਸੀ/ਹੈ ਕਿ ਪੰਜਾਬੀ ਰੰਗਮੰਚ ਦੀ ਮੁੱਢਲੀ ਅਵਸਥਾ ਦਾ ਧਿਆਨ ਰੱਖਦੇ ਹੋਏ ਸਾਨੂੰ ਇਸ ਗੱਲ ਦਾ ਖਿਆਲ ਰੱਖਣਾ ਚਾਹੀਦਾ ਹੈ ਕਿ ਅਸੀਂ ਨਾਟਕ ਦੇ ਖੇਤਰ ਵਿਚ ਆਪਣੇ ਵਿਤੋਂ ਬਾਹਰਲਾ ਕਾਰਜ ਸ਼ੁਰੂ ਕਰਕੇ ਇਕ ਅੱਧ ਨਾਟਕ ਕਰਕੇ ਹੀ ਥੱਕ ਨਾ ਜਾਈਏ ਅਤੇ ਨਾਟਕ ਕਰਨਾ ਬੰਦ ਨਾ ਕਰ ਦੇਈਏ। 'ਸੰਪੂਰਨ' ਨਾਟਕ ਦੇ ਨਾਂ ਹੋਣ ਨਾਲੋਂ 'ਅਸੰਪੂਰਨ' ਨਾਟਕ ਦਾ ਹੋਣਾ ਜਿਆਦਾ ਜ਼ਰੂਰੀ ਹੈ। ਕਿਉਂਕਿ ਅਸੀਂ ਨਾਟਕ ਕਰਦੇ ਕਰਦੇ ਹੀ ਆਪਣੇ ਤਜ਼ਰਬੇ ਦੇ ਆਧਾਰ ਤੇ ਨਾਟਕ ਵਿਚ ਸੁਧਾਰ ਕਰ ਸਕਦੇ ਹਾਂ ਅਤੇ ਨਾਟਕ ਦੇ ਵੱਖ ਵੱਖ ਖੇਤਰਾਂ ਵਿਚ ਵਿਕਾਸ ਕਰ ਸਕਦੇ ਹਾਂ। ਲੱਗਦਾ ਹੈ ਅਜਮੇਰ ਵੀ ਹੁਣ ਇਸ ਗੱਲ ਨਾਲ ਕਿਸੇ ਹੱਦ ਤੱਕ ਸਹਿਮਤ ਹੈ। ਕੈਨੇਡੀਅਨ ਪੰਜਾਬੀ ਸਾਹਿਤਕ ਕਾਨਫਰੰਸ ਵਿਚ ਉਸ ਦੇ ਪਰਚੇ ਬਾਰੇ ਮੇਰੇ ਵਲੋਂ ਉਠਾਏ ਗਏ ਇਕ ਕਿੰਤੂ ਦੇ ਜੁਆਬ ਵਿਚ ਉਹ ਕਹਿੰਦਾ ਹੈ, "ਮੈਂ ਕੁੱਝ ਹੱਦ ਤੱਕ ਇਸ ਗੱਲ ਨਾਲ ਸਹਿਮਤ ਵੀ ਹਾਂ। ਕਈ ਨਾਟਕ ਅਸੀਂ ਐਨਾ ਜ਼ੋਰ ਲਾ ਕੇ ਤਿਆਰ ਕਰਦੇ ਹਾਂ ਕਿ 'ਬਰਨ ਆਉਟ' burn out ਹੋਣ ਵਾਲੀ ਗੱਲ ਹੋ ਜਾਂਦੀ ਹੈ।(ਰੋਡੇ 45)"

ਤਕਨੀਕੀ ਪੱਖਾਂ ਬਾਰੇ ਇਸ ਵਿਚਾਰ ਵਟਾਂਦਰੇ ਨੂੰ ਮੈਂ ਇਸ ਸਬੰਧ ਵਿਚ ਸਫਦਰ ਹਾਸ਼ਮੀ ਦੇ ਸ਼ਬਦਾਂ ਨਾਲ ਖਤਮ ਕਰਨਾ ਚਾਹੁੰਦਾ ਹਾਂ। ਇਹ ਸ਼ਬਦ ਉਹਨਾ ਰੰਗਮੰਚ ਬਾਰੇ ਲਿਖੇ ਇਕ ਲੇਖ, **ਲੁਭਾਉਣੀ ਮਿਹਰਾਬ** *ਜਾਂ ਕਲਾ ਾਰੇ ਵਅਕਤੀਗਤ ਅਤੇ ਸਮੂਹਿਕ ਵਿਚਾਰ* (**The Enchanted Arch** *or the Individual and Collective Views of Art)* ਵਿਚ ਲਿਖੇ ਹਨ। ਉਹ ਲਿਖਦੇ ਹਨ:

> ਇਹ ਸੱਚ ਹੈ ਕਿ ਅਦਾਕਾਰੀ ਕਰਨ ਦੀ ਥਾਂ ਦੀਆਂ ਵਿਸ਼ੇਸ਼ਤਾਵਾਂ, ਦਰਸ਼ਕਾਂ ਦੇ ਬੈਠਣ ਦੀ ਥਾਂ ਅਤੇ ਵੱਖਰੀਆਂ ਵੱਖਰੀਆਂ ਨਾਟਕ ਵਿਧੀਆਂ ਅਤੇ ਸਾਜ਼ ਡਰਾਮੇ ਦੇ ਆਖਰੀ ਰੂਪ ਨੂੰ ਨਿਸ਼ਚਿਤ ਕਰਦੇ ਨੇ ਅਤੇ ਇਸਦੇ ਨਾਲ ਹੀ ਉਹ ਆਪ ਵੀ (ਇਹ ਵਿਧੀਆਂ ਤੇ ਸਾਜ਼) ਇਸਤੋਂ ਨਿਸ਼ਚਿਤ ਹੁੰਦੇ ਹਨ। ਇਹ ਵੀ ਗੱਲ ਸੱਚ ਹੈ ਕਿ ਥਿਏਟਰ ਦੇ ਇਕ ਰੂਪ ਰਾਹੀਂ ਪੈਦਾ ਕੀਤੇ ਜਾ ਸਕਣ ਵਾਲੀ ਸ਼ਿੱਦਤ, ਇਕਾਗਰਤਾ ਅਤੇ ਪ੍ਰਭਾਵ ਸ਼ਾਇਦ ਥਿਏਟਰ ਦੇ ਦੂਜੇ ਰੂਪ ਵਿਚ ਪੈਦਾ ਕਰ ਸਕਣਾ ਸੰਭਵ ਨਾ ਹੋਵੇ। ਪਰ ਇਹ ਕਹਿਕੇ ਕਿ ਕਿਸੇ ਇਕ ਰੂਪ ਬਿਨਾਂ ਹੋਰ ਕਿਸੇ ਰੂਪ ਵਿਚ ਗੰਭੀਰ ਵਿਸ਼ਲੇਸ਼ਣ ਅਤੇ ਸੁੰਦਰ ਅਤੇ ਤਾਕਤਵਰ ਪੇਸ਼ਕਾਰੀ ਨਹੀਂ ਕੀਤੀ ਜਾ ਸਕਦੀ ਇਕ ਪਾਸੇ ਮਨੁੱਖ ਵਲੋਂ (ਗੱਲ ਕਹਿਣ ਲਈ) ਵੱਖਰੇ ਵੱਖਰੇ ਰਾਹ ਲੱਭਣ ਦੀ ਅਸੀਮਤ ਸਿਰਜਣਾਤਮਕ ਸ਼ਕਤੀ ਤੋਂ ਮੁਨਕਰ ਹੋਣਾ ਹੈ ਅਤੇ ਦੂਜੇ ਪਾਸੇ ਇਹ ਮੰਨਣਾ ਹੈ ਇਕ ਕਿਸਮ ਦੇ ਥਿਏਟਰ ਦਾ ਤਜ਼ਰਬਾ ਹੀ ਨਿਰੋਲ (absolute) ਰੂਪ ਵਿਚ ਸੱਭ ਤੋਂ ਉੱਚਾ ਅਤੇ ਸੱਭ ਤੋਂ ਨਫੀਸ ਹੈ। ਸਿਰਫ ਉਹ ਹੀ ਕਲਾਕਾਰ ਜੋ ਆਪਣੇ ਪ੍ਰਗਟਾਅ ਦੇ ਸਾਧਨਾ ਦੇ ਸ਼ਕੰਜੇ ਵਿਚ ਜਕੜਿਆ ਹੋਇਆ ਹੈ, ਇਹਨਾ ਸਾਧਨਾਂ ਦੀ ਮੁਕੰਮਲ (absolute) ਜ਼ਰੂਰਤ ਦੀ ਗੱਲ ਕਰ ਸਕਦਾ ਹੈ। (ਹਾਸ਼ਮੀ 27)




ਨਾਟਕ 'ਇਹ ਲਹੂ ਕਿਸਦਾ ਹੈ' ਵਿਚ ਰਾਜ ਕੈਲਗਰੀ, ਗੁਰਵਿੰਦਰ ਨੀਟਾ, ਰਵੀ ਪ੍ਰਕਾਸ਼ ਤੇ ਹਰਕੰਵਲਜੀਤ

**ਦਰਸ਼ਕ:** ਕੈਨੇਡੀਅਨ ਪੰਜਾਬੀ ਰੰਗਮੰਚ ਨੇ ਅਜੇ ਆਪਣੇ ਦਰਸ਼ਕ ਪੈਦਾ ਨਹੀਂ ਕਰ ਸਕਿਆ। ਬੇਸ਼ੱਕ ਨਾਟਕਾਂ ਦੇ ਪ੍ਰੋਗਰਾਮ ਵੇਖਣ 6-700 ਤੱਕ ਦਰਸ਼ਕ ਆਏ ਹਨ ਪਰ ਉਹਨਾਂ ਨੂੰ ਹਾਲ ਤੱਕ ਲਿਆਉਣ ਲਈ ਨਾਟਕ ਕਰਨ ਵਾਲਿਆਂ ਨੂੰ ਬਹੁਤ ਹੀ ਮਿਹਨਤ ਕਰਨੀ ਪੈਂਦੀ ਹੈ ਜਿਵੇਂ ਘਰ ਘਰ ਜਾਕੇ ਟਿਕਟ ਵੇਚਣਾ, ਕਈ ਕਈ ਵਾਰ ਫੋਨ ਕਰਨੇ ਇਤਿਆਦੀ। ਕਈ ਵਾਰ ਇਸ ਤਰ੍ਹਾਂ ਲੱਗਦਾ ਹੈ ਕਿ ਦਰਸ਼ਕ ਨਾਟਕ ਵੇਖਣ ਨਹੀਂ ਆਉਂਦੇ ਸਗੋਂ ਨਾਟਕ ਕਰਨ ਵਾਲਿਆਂ ਦੇ ਮੂੰਹ ਨੂੰ ਆਉਂਦੇ ਹਨ। ਨਾਟਕ ਪੰਜਾਬੀ ਲੋਕਾਂ ਦੀ ਲੋੜ ਨਹੀਂ ਹੈ। ਇਸ ਤਰ੍ਹਾਂ ਲੱਗਦਾ ਹੈ ਕਿ ਜੇ ਕੈਨੇਡਾ ਵਿਚ ਪੰਜਾਬੀ ਨਾਟਕ ਨਾ ਵੀ ਹੋਵੇ ਤਾਂ ਕੈਨੇਡਾ ਦੇ ਪੰਜਾਬੀ ਲੋਕਾਂ ਨੂੰ ਕੋਈ ਫਰਕ ਨਹੀਂ ਪੈਣ ਲੱਗਾ। ਨਾਟਕ ਬਾਰੇ ਦਰਸ਼ਕਾਂ ਦੀ ਇਹ ਨਿਰਲੇਪਤਾ ਪੰਜਾਬੀਆਂ ਦੀ ਆਪਣੇ ਸਾਹਿਤ ਅਤੇ ਸਭਿਆਚਾਰ ਬਾਰੇ ਬੇਮੁਖਤਾ ਦੀ ਹੀ ਉਪਜ ਹੈ। ਇਸ ਲਈ ਪੰਜਾਬੀ ਰੰਗਮੰਚ ਦੇ ਦਰਸ਼ਕ ਪੈਦਾ ਕਰਨ ਲਈ ਇਸ ਬੇਮੁਖਤਾ ਦੇ ਵੱਖ ਵੱਖ ਕਾਰਨਾਂ ਨੂੰ ਜਾਣ ਕੇ ਉਹਨਾਂ ਤੇ ਕੰਮ ਕਰਨਾ ਪਏਗਾ। ਇਹ ਕੰਮ ਇਕੱਲੇ ਰੰਗਕਰਮੀਆਂ ਦਾ ਹੀ ਨਹੀਂ ਸਗੋਂ ਸਾਹਿਤ ਅਤੇ ਸਭਿਆਚਾਰ ਨਾਲ ਸਬੰਧਤ ਖੇਤਰਾਂ ਵਿਚ ਕੰਮ ਕਰ ਰਹੇ ਵੱਖ ਵੱਖ ਲੋਕਾਂ- ਜਿਵੇਂ ਲੇਖਕਾਂ, ਕਲਾਕਾਰਾਂ, ਪਤਰਕਾਰਾਂ, ਸਭਿਆਚਾਰਕ ਕਾਮਿਆਂ, ਵਿਦਵਾਨਾ ਅਤੇ ਅਧਿਆਪਕਾਂ ਦਾ ਹੈ। ਇਹ ਕੰਮ ਲੰਮੇ ਸਮੇਂ ਦਾ ਹੈ। ਫੌਰੀ ਤੌਰ ਤੇ ਤਾਂ ਇਹ ਹੀ ਕੀਤਾ ਜਾ ਸਕਦਾ ਹੈ ਕਿ ਰੰਗਕਰਮੀ ਆਪਣੇ ਸਬਰ ਅਤੇ ਸਿਰੜ ਨਾਲ ਰੰਗਮੰਚ ਕਰਦੇ

**ਸਮੁੱਚੀ ਕੈਨੇਡੀਅਨ ਕਮਿਊਨਟੀ ਨਾਲ ਰਿਸ਼ਤਾ:** ਕੋਈ ਵੀ ਇਮੀਗਰੈਂਟ ਕਮਿਊਨਿਟੀ ਸਮੁੱਚੀ ਕਮਿਊਨਿਟੀ ਨਾਲੋਂ ਨਿਰਲੇਪ ਹੋ ਅਲਿਹਦਗੀ ਵਿਚ ਨਹੀਂ ਰਹਿ ਸਕਦੀ ਉਸਨੂੰ ਸਮੁੱਚੀ ਕਮਿਊਨਿਟੀ ਨਾਲ ਤਾਲਮੇਲ ਰੱਖਣਾ ਹੀ ਪੈਂਦਾ ਹੈ। ਜੇ ਕੋਈ ਕਮਿਊਨਿਟੀ ਅਲਿਹਦਾ ਰਹਿਣ ਦੀ ਕੋਸ਼ਿਸ਼ ਕਰੇਗੀ ਤਾਂ ਇਹ ਉਸਦੇ ਲਈ ਬਹੁਤ ਹੀ ਨੁਕਸਾਨਦੇਹ ਹੋਵੇਗਾ। ਇਸ ਗੱਲ ਨੂੰ ਧਿਆਨ ਵਿਚ ਰੱਖਦਿਆਂ ਪੰਜਾਬੀ ਰੰਗਕਰਮੀਆਂ ਨੇ ਪੰਜਾਬ ਰੰਗਮੰਚ ਰਾਹੀਂ ਸਮੁੱਚੀ ਕੈਨੇਡੀਅਨ ਕਮਿਊਨਿਟੀ ਨਾਲ ਜੁੜਨ ਦੀ ਕੋਸ਼ਿਸ਼ ਕੀਤੀ ਹੈ। ਇਸ ਸਬੰਧ ਵਿਚ ਸੱਭ ਤੋਂ ਵੱਧ ਯਤਨ ਵੈਨਕੂਵਰ ਵਿਚ ਵੈਨਕੂਵਰ ਸੱਥ ਨੇ ਕੀਤੇ ਹਨ। ਉਹਨਾਂ ਨੇ ਆਪਣੇ ਕਈ ਨਾਟਕ- ਪਿਕਟ ਲਾਈਨ (Picket Line), ਜ਼ਹਿਰ ਦੀ ਫਸਲ (A Crop of Poison), ਹਰ ਉਮਰ ਦਾ ਇਕੋ ਰੋਣਾ (Different Age, Same Cage), ਨਿੱਕੀ ਜਿਹੀ ਗੱਲ ਨਹੀਂ (No Small Matter) ਅਤੇ A Lesson of a Different ਪਨਿਦ- ਅੰਗਰੇਜ਼ੀ ਵਿਚ ਪੰਜਾਬੀ ਨਾ ਸਮਝ ਸਕਣ ਵਾਲੇ ਦਰਸ਼ਕਾਂ ਲਈ ਕੀਤੇ ਹਨ।

**ਕੈਨੇਡੀਅਨ ਪੰਜਾਬੀ ਰੰਗਮੰਚ ਦਾ ਭਵਿੱਖ:** ਕੈਨੇਡੀਅਨ ਪੰਜਾਬੀ ਰੰਗਮੰਚ ਦਾ ਹੁਣ ਤੱਕ ਦਾ ਪੜਾਅ ਏਥੋਂ ਦੇ ਰੰਗਕਰਮੀਆਂ ਦੇ ਸਬਰ, ਸਿਰੜ ਅਤੇ ਪ੍ਰਤੀਬੱਧਤਾ ਦੇ ਸਿਰ ਤੇ ਹੀ ਤੈਅ ਹੋਇਆ ਹੈ ਅਤੇ ਕੈਨੇਡੀਅਨ ਪੰਜਾਬੀ ਕਮਿਊਨਿਟੀ ਦੀਆਂ ਅਜੋਕੀਆਂ ਹਾਲਤਾਂ ਨੂੰ ਦੇਖਦਿਆਂ ਇਹ ਹੀ ਕਿਹਾ ਜਾ ਸਕਦਾ ਹੈ ਕਿ ਭਵਿੱਖ ਵਿਚ ਵੀ ਸਾਨੂੰ ਇਸ ਸਬਰ ਅਤੇ ਸਿਰੜ ਦੀ ਬਹੁਤ ਜ਼ਰੂਰਤ ਪਵੇਗੀ। ਮੇਰੀ ਆਪਣੀ ਸਮਝ ਮੁਤਾਬਕ ਕੈਨਡਾ ਦੇ ਰੰਗਕਰਮੀਆਂ ਕੋਲ ਇਸ ਸਬਰ ਸਿਰੜ ਦੀ ਘਾਟ ਨਹੀਂ। ਇਸ ਲਈ ਕੈਨੇਡਾ ਵਿਚ ਪੰਜਾਬੀ ਰੰਗਮੰਚ ਆਪਣੇ ਚਾਲੇ (ਬੇਸ਼ੱਕ ਧੀਮੀ) ਅੱਗੇ ਵੱਧਦਾ ਰਹੇਗਾ। ਭਵਿੱਖ ਲਈ ਕੁੱਝ ਸੁਝਾਅ ਹਾਜ਼ਰ ਹਨ:

<u>ਆਪਸੀ ਤਾਲਮੇਲ:</u> ਕੈਨੇਡਾ ਦੇ ਵੱਖ ਵੱਖ ਸ਼ਹਿਰਾਂ ਵਿਚ ਨਾਟਕ ਕਰ ਰਹੀਆਂ ਮੰਡਲੀਆਂ ਵਿਚ ਆਪਸੀ ਤਾਲਮੇਲ ਵੱਧਣਾ ਚਾਹੀਦਾ ਹੈ। ਸਾਲ ਵਿਚ ਇਕ ਅਜਿਹਾ ਪ੍ਰੋਗਰਾਮ ਹੋਣਾ ਚਾਹੀਦਾ ਹੈ ਜਿੱਥੇ ਸਾਰੀਆਂ ਨਾਟਕ ਮੰਡਲੀਆਂ ਸ਼ਾਮਲ ਹੋਣ। ਇਸ ਪ੍ਰੋਗਰਾਮ ਵਿਚ ਜਿੱਥੇ ਵੱਖ ਵੱਖ ਨਾਟਕ ਮੰਡਲੀਆਂ ਆਪਣੇ ਨਾਟਕ ਪੇਸ਼ ਕਰਨ ਉਸਦੇ ਨਾਲ ਹੀ ਨਾਟਕ ਦੇ ਵੱਖ ਵੱਖ ਪੱਖਾਂ ਅਤੇ ਆਪਣੇ ਆਪਣੇ ਤਜ਼ਰਬਿਆਂ ਬਾਰੇ ਵਿਚਾਰ ਵਟਾਂਦਰਾ ਕੀਤਾ ਜਾਵੇ। ਅਜਿਹਾ ਕਰਕੇ ਅਸੀਂ ਇਕ ਦੂਸਰੇ ਨੂੰ ਉਤਸ਼ਾਹਿਤ ਕਰ ਸਕਾਂਗੇ ਅਤੇ ਨਾਲ ਹੀ ਇਕ ਦੂਸਰੇ ਤੋਂ ਸਿੱਖ ਸਕਾਂਗੇ।

<u>ਸਿੱਖਿਆ:</u> ਰੰਗਕਰਮੀਆਂ ਨੂੰ ਸਵੈਸਿਖਿੱਆ ਬਾਰੇ ਹੋਰ ਯਤਨ ਕਰਨੇ ਚਾਹੀਦੇ ਹਨ। ਖਾਸ ਕਰਕੇ ਮੰਚ ਸਜਾ, ਰੋਸ਼ਨੀ, ਵੇਸ਼-ਭੂਸ਼ਾ ਆਦਿ ਬਾਰੇ।

<u>ਨਵੇਂ ਤਜ਼ਰਬੇ:</u> ਨਾਟਕ ਵਿਚ ਨਵੇਂ ਤਜ਼ਰਬੇ ਕਰਨ ਦੇ ਯਤਨ ਕਰਨੇ ਚਾਹੀਦੇ ਹਨ। ਜਿਵੇਂ ਉੱਪਰ ਇਹ ਦੱਸਿਆ ਗਿਆ ਹੈ ਕਿ ਦਰਸ਼ਕਾਂ ਨੂੰ ਨਾਟਕ ਹਾਲ ਵਿਚ ਲਿਆਉਣ ਲਈ ਨਾਟਕ ਕਰਨ ਵਾਲਿਆਂ ਨੂੰ ਕਾਫੀ ਮਿਹਨਤ ਕਰਨੀ ਪੈਂਦੀ ਹੈ। ਹੁਣ ਤਕਰੀਬਨ ਕੈਨੇਡਾ ਦੇ ਬਹੁਤੇ ਸ਼ਹਿਰਾਂ ਵਿਚ ਪੰਜਾਬੀ ਮਾਰਕੀਟਾਂ ਸਥਾਪਤ ਹੋ ਚੁੱਕੀਆਂ ਹਨ ਜਾਂ ਹਰ ਸ਼ਹਿਰ ਵਿਚ ਕੋਈ ਨਾ ਕੋਈ ਅਜਿਹਾ ਥਾਂ ਹੈ ਜਿੱਥੇ ਪੰਜਾਬੀ ਇਕੱਠੇ ਹੁੰਦੇ ਹਨ। ਨੁੱਕੜ ਨਾਟਕ ਦੀ ਵਿਧੀ ਅਪਣਾਅ ਕੇ ਅਜਿਹੀਆਂ ਥਾਵਾਂ ਤੇ ਨਾਟਕ ਕਰਨੇ ਚਾਹੀਦੇ ਹਨ ਤਾਂਕਿ ਜੇ ਦਰਸ਼ਕ ਨਾਟਕ ਦੇਖਣ ਨਹੀਂ ਆਉਂਦੇ ਤਾਂ ਨਾਟਕ ਨੂੰ ਦਰਸ਼ਕਾਂ ਤੱਕ ਲਿਜਾਇਆ ਜਾ ਸਕੇ।

<u>ਕੈਨੇਡਾ ਦੇ ਜੀਵਨ ਬਾਰੇ ਨਾਟਕ:</u> ਅਜੇ ਤੱਕ ਕਈ ਨਾਟਕ ਮੰਡਲੀਆਂ ਹਿੰਦੁਸਤਾਨ ਦੀਆਂ ਹਾਲਤਾਂ ਬਾਰੇ ਹੀ ਨਾਟਕ ਕਰਦੀਆਂ ਹਨ। ਆਪਣੇ ਆਪ ਵਿਚ ਇਹ ਕੋਈ ਮਾੜੀ ਗੱਲ ਨਹੀਂ ਕਿਉਂਕਿ ਅਜੇ ਤੱਕ ਵੀ ਕੈਨੇਡਾ ਦੇ ਪੰਜਾਬੀ ਆਪਣੇ ਮਨੋਰੰਜਨ ਲਈ ਹਿੰਦੁਸਤਾਨ 'ਚ ਪੈਦਾ ਕੀਤੇ ਪ੍ਰੋਗਰਾਮਾਂ (ਜਿਵੇਂ ਫਿਲਮਾਂ, ਉੱਥੋਂ ਆਉਣ ਵਾਲੇ ਕਲਾਕਾਰਾਂ ਦੇ ਸ਼ੋਅ) ਨਾਲ ਹੀ ਕਰਦੇ ਹਨ। ਪਰ ਕੈਨੇਡਾ ਵਿਚ ਹੋ ਰਿਹਾ ਰੰਗਮੰਚ ਸਹੀ ਅਰਥਾਂ ਵਿਚ ਕੈਨੇਡੀਅਨ ਪੰਜਾਬੀ ਰੰਗਮੰਚ ਤਾਂ ਹੀ ਬਣੇਗਾ ਜੇ ਏਥੇ ਹੋ ਰਹੇ ਨਾਟਕ ਕੈਨੇਡਾ ਦੇ ਪੰਜਾਬੀਆਂ ਦੇ ਜੀਵਨ ਨਾਲ ਸਬੰਧਤ ਹੋਣਗੇ। ਇਸਦੇ ਨਾਲ ਨਾਲ ਹੀ ਦਰਸ਼ਕ ਵੀ ਇਸ ਰੰਗਮੰਚ ਨੂੰ ਛੇਤੀਂ ਅਪਨਾਉਣਗੇ। ਇਸ ਸਬੰਧ ਵਿਚ ਇਕ ਜੋ ਔਕੜ ਹੈ ਉਹ ਹੈ ਕੈਨੇਡਾ ਦੇ ਪੰਜਾਬੀਆਂ ਵਲੋਂ ਲਿਖੇ ਨਾਟਕਾਂ ਦੀ



ਨਾਟਕ 'ਸਿਉਂਕ' ਵਿਚ ਜਰਨੈਲ ਲੇਲ, ਸਰਦਾਰ ਬੋਲ, ਅਮਨਪਾਲ ਸਾਰਾ, ਮੱਖਣ ਟੁੱਟ ਤੇ ਪਾਲ ਬਿਨਿੰਗ

ਘਾਟ। ਜਿਹੜੇ ਨਾਟਕ ਹੁਣ ਤੱਕ ਲਿਖੇ ਜਾ ਚੁੱਕੇ ਹਨ ਉਹਨਾਂ ਨੂੰ ਖੇਡਿਆ ਜਾਣਾ ਚਾਹੀਦਾ ਹੈ। ਇਸਦੇ ਨਾਲ ਹੀ ਵੱਖ ਵੱਖ ਨਾਟਕ ਮੰਡਲੀਆਂ ਦੇ ਮੈਂਬਰ ਵਰਕਸ਼ਾਪਾਂ ਲਾਕੇ ਸਾਂਝੇ ਤੌਰ ਤੇ ਨਾਟਕ ਲਿਖ ਸਕਦੇ ਹਨ।

<u>ਰੀਵੀਊ ਅਤੇ ਆਲੋਚਨਾ:</u> ਅਜੇ ਤੱਕ ਕੈਨੇਡਾ ਦੇ ਪੰਜਾਬੀ ਰੰਗਮੰਚ ਦੇ ਮਾਮਲੇ ਵਿਚ ਇਸ ਪੱਖ ਤੋਂ ਬਹੁਤ ਘਾਟ ਰਹੀ ਹੈ। ਅਜੇ ਤੱਕ ਤਾਂ ਨਾਟਕ ਕਰਨ ਵਾਲਿਆਂ ਨੂੰ ਹੀ ਆਪਣੇ ਨਾਟਕਾਂ ਦੇ ਰੀਵੀਊ ਅਤੇ ਰੀਪੋਰਟਾਂ ਆਪ ਹੀ ਲਿਖਣੀਆਂ ਪਈਆਂ ਹਨ। ਕੈਨੇਡਾ ਦੇ ਸਾਹਿਤਕ ਅਤੇ ਸਭਿਆਚਾਰਕ ਖੇਤਰ ਵਿਚ ਸਰਗਰਮ ਦੂਸਰੇ ਲੇਖਕਾਂ ਵਲੋਂ ਇਸ ਸਬੰਧ ਵਿਚ ਕੋਈ ਦਿਲਚਸਪੀ ਨਹੀਂ ਲਈ ਗਈ। ਜੇ ਦੂਸਰੇ ਲੇਖਕ ਕੈਨੇਡਾ 'ਚ ਹੋ ਰਹੇ ਰੰਗਮੰਚ ਬਾਰੇ ·ਰੀਵੀਊ ਅਤੇ ਹਾਂ ਪੱਖੀ ਆਲੋਚਨਾ ਕਰਨਾਂ ਸ਼ੁਰੂ ਕਰਨ ਤਾਂ ਕੈਨੇਡਾ ਦੇ ਪੰਜਾਬੀ ਰੰਗਮੰਚ ਦੇ ਵਿਕਾਸ ਵਿਚ ਇਹ ਗੱਲ ਕਾਫੀ ਸਹਾਈ ਹੋ ਸਕਦੀ ਹੈ।

<u>ਕੈਨੇਡਾ ਹੋ ਰਹੇ ਹੋਰ ਰੰਗਮੰਚ ਨਾਲ ਸਾਂਝ:</u> ਕੈਨੇਡਾ ਵਿਚ ਹੋ ਰਹੇ ਅੰਗ੍ਰੇਜ਼ੀ ਅਤੇ ਹੋਰ ਵੱਖ ਵੱਖ ਇਮੀਗਰੈਂਟ ਕਮਿਊਨਿਟੀਆਂ ਵਲੋਂ ਹੋ ਰਹੇ ਰੰਗਮੰਚ ਨਾਲ ਸਾਂਝ ਪੈਦਾ ਕਰਨੀ ਚਾਹੀਦੀ ਹੈ। ਅਜੇ ਤੱਕ ਕੈਨੇਡਾ ਦਾ ਪੰਜਾਬੀ ਰੰਗਮੰਚ ਵਿਸ਼ੇ ਪੱਖੋਂ ਕੈਨੇਡਾ ਵਿਚ ਹੋ ਰਹੇ ਅਲਟਰਨੇਟਿਵ ਥਿਏਟਰ ਦੇ ਨੇੜੇ ਹੈ। ਇਸ ਲਈ ਅਜਿਹੇ ਥਿਏਟਰ ਨਾਲ ਸਾਂਝ ਜੋੜਨੀ ਚਾਹੀਦੀ ਹੈ। ○

ਹਵਾਲੇ:

* ਹੋ ਚੁੱਕੇ ਨਾਟਕਾਂ ਬਾਰੇ ਇਹ ਜਾਣਕਾਰੀ ਬਹੁਤ ਹੀ ਸੰਖੇਪ ਹੈ। ਆਪਣੇ ਵਲੋਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਕੋਈ ਨਾਂ ਰਹਿ ਨਾ ਜਾਵੇ ਪਰ ਜੇ ਕਿਸੇ ਨਾਟਕ ਮੰਡਲੀ ਦਾ ਨਾਂ ਰਹਿ ਗਿਆ ਹੋਵੇ ਤਾਂ ਉਹ ਲੇਖਕ ਨਾਲ ਸੰਪਰਕ ਕਰ ਸਕਦੇ ਹਨ ਤਾਂਕਿ ਗਲਤੀ ਦਾ ਸੁਧਾਰ ਕੀਤਾ ਜਾ ਸਕੇ।

ਹਾਸ਼ਮੀ, ਸਫਦਰ। <u>ਰਾਈਟ ਟੂ ਪਰਫੋਰਮ: ਸੀਲੈਕਟਡ ਰਾਈਟਿੰਗਜ਼ ਆਫ ਸਫਦਰ ਹਾਸ਼ਮੀ।</u> ਦਿੱਲੀ: ਸਫਦਰ ਹਾਸ਼ਮੀ ਮੈਮੋਰੀਅਲ ਟਰਸਟ, 1989।

ਰੌਡੇ, ਅਜਮੇਰ। "ਕੈਨੇਡੀਅਨ ਪੰਜਾਬੀ ਨਾਟਕ ਅਤੇ ਰੰਗਮੰਚ। <u>"ਕੈਨੇਡੀਅਨ ਪੰਜਾਬੀ ਸਾਹਿਤ ਅਤੇ ਸਭਿਆਚਾਰ ਵਿਚ।</u> ਸੰਪਾਦਨ: ਪੰਜਾਬੀ ਲੇਖਕ ਮੰਚ ਵੈਨਕੂਵਰ। ਲੰਡਨ, ਕੈਨੇਡਾ: 1990।

---

# ਤੀਸਰੀ ਅੱਖ

## ਅਜਮੇਰ ਰੋਡੇ

ਪਾਤਰ: ਦੀਪੀ, ਜਸਪਾਲ, ਜੇਮੀ, ਡਾਕਟਰ ਪਰਕਾਸ਼, ਸ਼ੈਲੀ

### (ਪਹਿਲਾ ਹਿੱਸਾ)

(ਪਿਛੋਕੜ ਵਿਚ ਸੰਗੀਤ ਚਲ ਰਿਹਾ ਹੈ ਅਤੇ ਹੌਲੀ ਹੌਲੀ ਪਰਦਾ ਖੁਲ੍ਹਦਾ ਹੈ। ਮੰਚ ਉੱਤੇ ਇਕ ਦਫਤਰ ਦਿਖਾਈ ਦਿੰਦਾ ਹੈ ਜੋ ਕਿਸੇ ਵੱਡੀ ਬਿਲਡਿੰਗ ਵਿਚ ਸਥਿੱਤ ਹੈ। ਦਫਤਰ ਵਿਚ ਡੈਸਕ, ਕੁਰਸੀ, ਪੌਦਾ, ਕਾਗਜ਼ ਅਤੇ ਪੈੱਨ ਆਦਿ ਪਏ ਹਨ। ਨਾਲ ਹੀ ਇਕ ਰੱਦੀ ਸੁੱਟਣ ਵਾਲੀ ਬਾਲਟੀ ਵੀ ਪਈ ਹੈ। ਸ਼ਾਮ ਦਾ ਸਮਾਂ ਹੈ। ਬਿਲਡਿੰਗ ਵਿਚ ਸੁੰਨਸਾਨ ਹੈ, ਕੇਵਲ ਸਫਾਈ ਕਰਨ ਵਾਲੇ ਲੋਕ ਹੀ ਮੌਜੂਦ ਹਨ।

ਕੁਰਸੀ ਉਤੇ ਇਕ ਨੌਜਵਾਨ ਕੁੜੀ ਬੈਠੀ ਹੈ। ਉਸਦਾ ਮੂੰਹ ਦਰਸ਼ਕਾਂ ਵਲ ਹੈ ਪਰ ਮੱਥਾ ਝੁਕ ਕੇ ਡੈਸਕ ਉੱਤੇ ਲੱਗਾ ਹੋਇਆ ਹੈ। ਖਿੱਲਰੇ ਵਾਲਾਂ ਨੇ ਉਸਦਾ ਮੂੰਹ ਅਤੇ ਮੋਢੇ ਢਕੇ ਹੋਏ ਹਨ। ਸੱਜੀ ਬਾਂਹ ਡੈਸਕ ਉੱਤੇ ਸਿੱਧੀ ਪਈ ਹੈ ਅਤੇ ਖੱਬੀ ਲੁਕੀ ਹੋਈ ਹੈ। ਡੈਸਕ ਦੇ ਸੱਜੇ ਪਾਸੇ ਉੱਤੇ ਇਕ ਫੋਨ ਪਿਆ ਹੈ। ਕੁੜੀ ਉੱਕਾ ਅਹਿਲ ਹੈ ਅਤੇ ਪਛਾਨਣੀ ਮੁਸ਼ਕਿਲ ਹੈ। ਉਸਦੇ ਸਾਹਮਣੇ ਇਕ ਨਿੱਕੀ ਜਿਹੀ ਸ਼ੀਸ਼ੀ ਪਈ ਹੈ ਜਿਸ ਵਿਚ ਕੁਝ ਚਿੱਟੀਆਂ ਗੋਲੀਆਂ ਹਨ। ਪਿਛੋਕੜ ਵਿਚੋਂ ਆ ਰਿਹਾ ਸੰਗੀਤ ਉਸੇ ਤਰਾਂ ਚਲ ਰਿਹਾ ਹੈ।

ਇਸ ਸਮੇਂ ਮੰਚ ਦੇ ਖੱਬੇ ਹੱਥ ਵਲੋਂ ਜਸਪਾਲ ਦਾਖਲ ਹੁੰਦੀ ਹੈ। ਉਸ ਦੇ ਹੱਥ ਵਿਚ ਸਫਾਈ ਕਰਨ ਵਾਲਾ ਝਾੜੂ ਜਾਂ ਬਰੱਸ਼ ਹੈ। ਉਹ ਆਪਣੀਆਂ ਸੋਚਾਂ ਵਿਚ ਪੂਰੀ ਤਰ੍ਹਾਂ ਮਸਰੂਫ ਹੈ ਅਤੇ ਬੇਧਿਆਨੇ ਹੀ ਏਧਰ ਓਧਰ ਬਰੱਸ਼ ਮਾਰਦੀ ਹੈ। ਫੇਰ ਡੈਸਕ ਸਾਫ ਕਰਨ ਲਗਦੀ ਹੈ। ਅਚਾਨਕ ਉਸਦੀ ਨਜ਼ਰ ਡੈਸਕ ਤੇ ਝੁਕੀ ਅਹਿਲ ਕੁੜੀ ਉੱਤੇ ਪੈਂਦੀ ਹੈ। ਉਹ ਇਕ ਦਮ ਤ੍ਰਭਕ ਕੇ ਪਿੱਛੇ ਹੱਟ ਜਾਂਦੀ ਹੈ। ਦਿਲ ਜ਼ੋਰ ਜ਼ੋਰ ਨਾਲ ਧੜਕਣ ਲੱਗ ਪੈਂਦਾ ਹੈ। ਉਹ ਚਾਰ ਚੁਫੇਰੇ ਨਜ਼ਰ ਮਾਰਦੀ ਹੈ ਅਤੇ ਡਰ ਜਾਂਦੀ ਹੈ। ਹੌਂਸਲਾ ਕਰਕੇ ਕੁੜੀ ਦੇ ਨੇੜੇ ਆਉਂਦੀ ਹੈ ਅਤੇ ਉਸਨੂੰ ਗਹੁ ਨਾਲ ਵੇਖਦੀ ਹੈ। ਫੇਰ ਹੈਲੋ ਕਹਿੰਦੀ ਹੈ ਪਰ ਕੁੜੀ ਉਸੇ ਤਰ੍ਹਾਂ ਪਈ ਰਹਿੰਦੀ ਹੈ। ਫੇਰ ਗੋਲੀਆਂ ਵਾਲੀ ਸ਼ੀਸ਼ੀ ਉੱਤੇ ਨਿਗ੍ਹਾ ਪੈਂਦੀ ਹੈ। ਚੁੱਕ ਕੇ ਵੇਖਣ ਲਗਦੀ ਹੈ ਪਰ ਕੁੱਝ ਸੋਚ ਕੇ ਸ਼ੀਸ਼ੀ ਨੂੰ ਹੱਥ ਨਹੀਂ ਲਾਉਂਦੀ। ਹੌਲੀ ਜਿਹੀ ਅਹਿਲ ਪਈ ਕੁੜੀ ਦਾ ਹੱਥ ਹਿਲਾਉਂਦੀ ਹੈ। ਹਿੱਲਣ ਨਾਲ ਕੁੜੀ ਦਾ ਹੱਥ ਡੈਸਕ ਤੋਂ ਥੱਲੇ ਲੁਟਕ ਜਾਂਦਾ ਹੈ। ਜਸਪਾਲ ਕਾਹਲੀ ਨਾਲ ਕੁੜੀ ਦਾ ਹੱਥ ਫੇਰ ਡੈਸਕ ਉੱਤੇ ਰੱਖ ਦਿੰਦੀ ਹੈ ਅਤੇ ਇਕਦਮ ਪਿੱਛੇ ਹਟਦੀ ਹੈ। ਫੇਰ ਡੈਸਕ ਤੇ ਪਿਆ ਫੋਨ ਘੁਮਾਉਂਦੀ ਹੈ। ਆਪਣਾ ਖੱਬਾ ਹੱਥ ਡੈਸਕ ਤੇ ਥੰਮ ਲੈਂਦੀ ਹੈ ਤੇ ਕਾਹਲੀ ਕਾਹਲੀ ਕੁੱਝ ਬੋਲਦੀ ਹੈ ਜੋ ਦਰਸ਼ਕਾਂ ਨੂੰ ਸਾਫ ਸੁਣਾਈ ਨਹੀਂ ਦਿੰਦਾ। ਉਸਦੀ ਬੋਲਦੀ ਬੋਲਦੀ ਦੇ ਖੱਬੇ ਹੱਥ ਉੱਤੇ ਅਚਾਨਕ ਅਹਿਲ ਪਈ ਕੁੜੀ ਦਾ ਸੱਜਾ ਹੱਥ ਟਿਕਦਾ ਹੈ ਤੇ ਉਸਨੂੰ ਘੁੱਟ ਲੈਂਦਾ ਹੈ। ਜਸਪਾਲ ਦੀ ਚੀਕ ਨਿਕਲ ਜਾਂਦੀ ਹੈ ਤੇ ਫੋਨ ਥੱਲੇ ਡਿੱਗ ਪੈਂਦਾ ਹੈ। ਦੀਪੀ ਇਕ ਦਮ ਡੈਸਕ ਤੋਂ ਉੱਠਦੀ ਹੈ ਤੇ ਖਿੜਖਿੜਾ ਕੇ ਹਸਦੀ ਹੈ। ਜਸਪਾਲ ਅਜੇ ਵੀ ਉਸ ਵੱਲ ਡਰੀ ਹੋਈ ਚੌੜੀਆਂ ਅੱਖਾਂ ਨਾਲ ਵੇਖਦੀ ਹੈ)

ਦੀਪੀ: (ਹਸਦੀ ਹੋਈ) ਕਿਉਂ, ਤੂੰ ਤਾਂ ਕਹਿੰਦੀ ਸੀ ਮੈਨੂੰ ਡਰ ਨੀ ਲਗਦਾ, ਹੁਣ? ਡਰੀ ਕਿ ਨਹੀਂ? (ਜਸਪਾਲ ਉਸਦਾ ਜਵਾਬ ਨਹੀਂ ਦਿੰਦੀ ਅਤੇ ਸਾਹ ਠੀਕ ਕਰਨ ਲਈ ਡੈਸਕ ਤੇ ਬੈਠਦੀ ਹੈ) (ਦੀਪੀ ਅਜੇ ਵੀ ਹੱਸੀ ਜਾਂਦੀ ਹੈ) ਕਿਤੇ ਜਾਦੇ ਤਾਂ ਨੀ ਡਰਗੀ, ਆਈ ਐਮ ਸੌਰੀ ਪਾਲ, ਰੀਅਲੀ ਸੌਰੀ। (ਫੇਰ ਹਸਦੀ ਹੈ)। ਲਿਆ ਤੇਰਾ ਕਾਲਜਾ ਵੇਖਾਂ ਕਿੰਨ੍ਹਾ ਕੁ ਫੜ ਫੜ ਕਰਦਾ ਹੈ (ਦੀਪੀ ਜਸਪਾਲ ਵੱਲ ਨੂੰ ਆਉਂਦੀ ਹੈ)

(ਜਸਪਾਲ ਅਚਾਨਕ ਡੈਸਕ ਤੋਂ ਉੱਠਦੀ ਹੈ ਤੇ ਸਫਾਈ ਵਾਲਾ ਬਰੱਸ਼ ਦੀਪੀ ਵੱਲ ਨੂੰ ਚੁੱਕਦੀ ਹੈ। ਦੀਪੀ ਹੱਸਦੀ ਹੱਸਦੀ ਅੱਗੇ ਅੱਗੇ ਨਸਦੀ ਹੈ। ਉਹ ਅੱਗੇ ਪਿੱਛੇ ਮੰਚ ਉੱਤੇ ਦੋ ਤਿੰਨ ਚੱਕਰ ਲਾਉਂਦੀਆਂ ਹਨ। ਜਸਪਾਲ ਡੈਸਕ ਤੇ ਬੈਠ ਜਾਂਦੀ ਹੈ। ਦੀਪੀ ਵੀ ਉਸਦੇ ਲਾਗੇ ਹੀ ਖੜ੍ਹ ਜਾਂਦੀ ਹੈ। ਉਹ ਅਜੇ ਵੀ ਹੱਸੀ ਜਾਂਦੀ ਹੈ)

ਪਾਲ: ਹਾਏ ਹਾਏ ਦੀਪੀ। ਅੱਜ ਤਾਂ ਮੇਰੀ ਜਾਨ ਈ ਕੱਢ ਤੀ ਤੂੰ। ਕਿੰਨੀ ਭੈੜੀ ਐਂ। ਫੇਰ ਜੇ ਇਉਂ ਕੀਤੀ, ਮੈਂ ਬੋਲਣਾ ਨੀ ਤੇਰੇ ਨਾਲ। ਕਾਲਜਾ ਅਜੇ ਤੱਕ ਧੱਕ ਧੱਕ ਵੱਜੀ ਜਾਂਦੈ।

ਦੀਪੀ: (ਹਸਦੀ ਹੋਈ) ਕਿਉਂ? ਆਪੇ ਤਾਂ ਕਹਿੰਦੀ ਸੀ ਮੈਨੂੰ ਡਰ ਨੀ ਲਗਦਾ ਭਾਵੇਂ ਕੱਲੀ ਹੋਵਾਂ ਤੇ ਭਾਵੇਂ ਅੱਧੀ ਰਾਤ ਹੋਵੇ ਤੇ ਭਾਵੇਂ ਸੁੰਨਸਾਨ ਬਿਲਡਿੰਗ ਹੋਵੇ।

ਜਸਪਾਲ: ਉਹ ਤਾਂ ਮੂਵੀਆਂ ਦੀ ਗੱਲ ਕਰਦੀ ਸੀ ਮੈਂ - ਤੂੰ ਤਾਂ ਹੁਣ ਆਪ ਈ ਧਰ ਕੇ ਬਹਿ ਗੀ, ਚੜੇਲ ਬਣਕੇ (ਦੋਵੇਂ ਹਸਦੀਆਂ ਹਨ)

ਦੀਪੀ: ਕੀ ਪਤੈ ਬਾਬਾ ਕਦੋਂ ਮਰਨਾ ਪੈਜੇ। ਮੈਂ ਸੋਚਿਆ ਮਰਨ ਦੀ ਪ੍ਰੈਕਟਿਸ ਈ ਕਰਕੇ ਵੇਖ ਲਈਏ (ਹਸਦੀ ਹੈ)।

ਪਾਲ: ਊਂ ਹੂੰ, ਮਰਨਾ ਹੋਵੇ ਤਾਂ ਇਨਸਾਨ ਕੋਈ ਚੰਗਾ ਕੰਮ ਕਰ ਕੇ ਮਰੇ - ਜਾਨ ਕਿਸੇ ਲੇਖੇ ਤਾਂ ਲੱਗੇ, ਅਗਲੀ ਦਰਗਾਹ ਵਿਚ ਸੁਆਗਤ ਹੋਵੇ (ਇਸ਼ਾਰਾ ਕਰਦੀ ਹੋਈ) ਆਮ ਗੋਲੀਆਂ ਖਾ ਕੇ ਮਰਨ ਦਾ ਕੀ ਫੈਦਾ?

ਦੀਪੀ: ਓ ਇਹ ਤਾਂ ਦੇਬੀ ਵਾਸਤੇ ਲਿਆਈ ਸੀ ਮੈਂ ਐਸਪ੍ਰੀਨ ਦੀਆਂ। ਮੈਂ ਤਾਂ ਦੇਬੀ ਨੂੰ ਡਰੌਣ ਵਾਸਤੇ ਬੈਠੀ ਸੀ, ਤੂੰ ਪਹਿਲਾਂ ਈ ਆਗੀ। ਮੈਂ ਤਾਂ ਵੇਖਣਾ ਸੀ ਦੇਬੀ ਮੈਨੂੰ ਮਰੀ ਨੂੰ ਵੇਖ ਕੇ ਕੀ ਕਰਦੈ। ਤੂੰ ਸਾਰਾ ਮਜ਼ਾ ਈ ਖਰਾਬ ਕਰ ਦਿੱਤਾ। ਐਂਵੇਂ ਜੇਮੀ ਨੂੰ ਫੋਨ ਕਰਨ ਲੱਗ ਪੀ।

ਪਾਲ: ਦੇਬੀ ਵਿਚਾਰੇ ਦੀਆਂ ਵੀ ਚੀਕਾਂ ਈ ਨਿਕਲਣੀਆਂ ਸੀ ਤੈਨੂੰ ਮਰੀ ਵੇਖਕੇ।

ਦੀਪੀ: ਹਾਂ ਹੈਗਾ ਵਿਚਾਰਾ ਨਾਲੇ ਹੋਰ ਕੁਸ਼, ਕੱਲ ਵੀ ਨੀ ਆਇਆ ਪ੍ਰੋਮਸ ਕਰਕੇ, ਅੱਜ ਵੀ ਨੀ ਆਇਆ ਹੁਣ ਤੱਕ। ਬਹੁਤ ਬੋਰ ਕੀਤੈ ਉਹਨੇ। ਜਦੋਂ ਆਇਆ ਨਾ ਹੁਣ, ਮੈਂ ਉਸਨੂੰ ਬੋਦਿਆਂ ਤੋਂ ਫੜ੍ਹ ਲੈਂਣਾ।

ਪਾਲ: (ਹਸਦੀ ਹੋਈ) ਕਿਉਂ? ਦੇਬੀ ਨੇ ਕੀ ਬਿਗਾੜਤਾ ਤੇਰਾ

ਦੀਪੀ: ਪਿਛਲੇ ਵੀਕ ਐਂਡ ਉਹਨੇ ਮੈਨੂੰ ਵਾਲਾਂ ਤੋਂ ਫੜ੍ਹ ਲਿਆ ਤੇ ਬਹੁਤ ਮਿੰਨਤਾਂ ਕਰਵਾ ਕੇ ਛੱਡਿਆ ਤੇ ਅੱਜ ਮੈਂ ਲੁਕ ਕੇ ਖੜ੍ਹ ਜਾਣੈ।

(ਬਾਹਰੋਂ ਖੜਾਕ ਹੁੰਦਾ ਹੈ ਜਿਵੇਂ ਕੋਈ ਪੌੜੀਆਂ ਚੜ੍ਹਿਆ ਆ ਰਿਹਾ ਹੋਵੇ)

ਦੀਪੀ: ਲੈ ਔਂਦੈ ਦੇਬੀ। ਮੈਂ ਜਾਣੀ ਆਂ। ਜਦੋਂ ਉਡੀਕ ਉਡੀਕ ਕੇ ਜਾਣ ਲੱਗਾ, ਓਦੋਂ ਆਊਂ। ਤੂੰ ਉਹਨੂੰ ਹੈਲੋ ਕਹਿਕੇ ਚਲੀ ਜਾਈਂ।

ਪਾਲ: ਮੈਂ ਤਾਂ ਬਾਬਾ ਹੁਣੇ ਈ ਚਲੀ ਜਾਨੀ ਆਂ।

ਦੀਪੀ: ਨਹੀਂ ਨਹੀਂ ਤੂੰ ਐਥੇ ਈ ਠੀਕ ਆਂ ਅਜੇ (ਆਪ ਬਾਹਰ ਨੱਸ ਜਾਂਦੀ ਹੈ)

(ਕਲੀਨਿੰਗ ਕੰਪਨੀ ਦਾ ਠੇਕੇਦਾਰ ਜੇਮੀ, ਜੋ ਪਾਲ ਅਤੇ ਦੀਪੀ ਦਾ ਬੌਸ ਵੀ ਹੈ, ਪ੍ਰਵੇਸ਼ ਕਰਦਾ ਹੈ। ਉਹ ਅਤਿ ਘਬਰਾਇਆ ਹੋਇਆ ਹੈ। ਦਫਤਰ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਧਿਆਨ ਨਾਲ ਏਧਰ ਓਧਰ ਵੇਖਦਾ ਹੈ। ਫੇਰ ਹੌਲੀ ਹੌਲੀ ਜਸਪਾਲ ਕੋਲ ਆਉਂਦਾ ਹੈ)

ਜੇਮੀ: ਹਾ...ਇ ਪਾਲ, ਵੋਹ ਜੋ ਫੋਨ ਦੀਆ ਥਾ... ਵੋਹ ਤੁਮ ਨੇ ਕੀਆ ਥਾ ਨਾ....

ਪਾਲ: ਫੋਨ? (ਇਕ ਦਮ ਫੋਨ ਦਾ ਖਿਆਲ ਆਉਂਦਾ ਹੈ) ਓ ਹਾਂ, ਹਾਂ.....ਉਹ ਤਾਂ ਮੈਂ ਈ ਕੀਤਾ ਸੀ ਪਰ....

ਜੇਮੀ: ਵੋਹ....ਜੋ ਲਾਸ਼, ਨ, ਨ, ਵੋਹ ਜੋ ਡੈੱਡ ਬੌਡੀ ਆਪ ਬੋਲ ਰਹੀਂ ਥੀਂ...ਵੋਹ ਕਹਾਂ ਦੇਖੀ ਆਪ ਨੇ?

ਪਾਲ: ਦੇਖੀ ਤਾਂ ਐਥੇ ਈ ਸੀ ਜੇਮੀ ਡੈਸਕ ਉੱਤੇ ....ਪਰ

ਜੇਮੀ: ਨ, ਨ.... ਵੋਹ ਡੈੱਡ ਬੌਡੀ, ਵੋਹ ਯਹੀਂ ਥੀ? ਲੈਕਿਨ....(ਜੇਮੀ ਦੇ ਚਿਹਰੇ ਉੱਤੇ ਡਰ ਦਾ ਪ੍ਰਭਾਵ ਹੈ)

ਪਾਲ: ਮੈਂ ਤਾਂ ਜੇਮੀ ਐਵੇਂ ਈ ਡਰ ਗਈ ਸੀ, ਦੀਪੀ ਨੇ ਡਰਾ ਦੀਆ ਥਾ ਮੁਝੇ।

ਜੇਮੀ: ਦੀਪੀ? ਨ, ਨ, ਵੋਹ ਜੋ ਬਹੁਤ ਸ਼ਰਾਰਤੀ ਸੀ ਲੜਕੀ ਹੈ? ਵੈਰੀ ਮਿਸਚੀਵਿਅਸ, ਕਹਾਂ ਹੈ ਵੋਹ...ਨ, ਨ,ਨ, ਮੇਰਾ ਮਤਲਬ ਹੈ ਵੋਹ ਠੀਕ ਤੋ ਹੈ?

ਪਾਲ: ਹਾਂ, ਠੀਕ ਈ ਹੋਣੀ ਐਂ, ਉੱਧਰ ਸਫਾਈ ਕਰ ਰਹੀ ਹੋਗੀ ਕਹੀਂ।

ਜੇਮੀ: ਕਹਾਂ ਹੈ ਵੋਹ....ਦੇਖੋ ਉਸੇ , ਨ, ਨ, ਵੋਹ ਜੋ ਲਾਸਟ ਵੀਕ ਪਾਰਕਿੰਗ ਲਾਟ ਮੇਂ ਮਰਡਰ ਹੁਆ ਥਾ ....ਵੋਹ ਅਭੀ ਤੱਕ ਪਕੜਾ ਨਹੀਂ ਗਯਾ.....ਵੈਰੀ ਡੇਂਜਰਸ

ਪਾਲ: ਯਾ, ਪਰ..

ਜੇਮੀ: (ਪਾਲ ਦੀ ਗੱਲ ਟੋਕਦਾ ਹੋਇਆ) ਨ, ਨ, ਹਮੇ ਕੇਅਰਫੁਲ ਰਹਿਨਾ ਚਾਹਿਯੇ। ਫੋਨ ਤੋ ਆਪ ਨੇ ਸਹੀ ਹੀ ਕੀਆ ਥਾ ਨਾ?

ਪਾਲ: ਹਾਂ, ਫੋਨ ਤੋ ਯਹੀਂ ਸੇ ਕੀਆ ਥਾ ਪਰ...

(ਜੇਮੀ ਡਰ ਨਾਲ ਏਧਰ ਓਧਰ ਵੇਖਦਾ ਹੈ)

ਜੇਮੀ: ਅੱਛਾ ਪਾਲ, ਐਸੇ ਕਰੋ, ਆਪ ਉਧਰ ਦੀਪੀ ਕੋ ਦੇਖੀਏ....ਮੈਂ ਯਹਾਂ ਪਰ ਆਪ ਕੀ ਵੇਟ ਕਰੂੰਗਾ। ਓ. ਕੇ?

ਪਾਲ: ਲੇਕਨ....ਜੇਮੀ ਬਾਤ ਤੋ ਸੁਨ ਮੇਰੀ...

ਜੇਮੀ: ਨ, ਨ, ਮੈਂ ਯਹੀਂ ਵੇਟ ਕਰੂੰਗਾ।

(ਜਸਪਾਲ ਮੁਸਕਰਾਉਂਦੀ ਹੈ ਤੇ ਜਾਂਦੀ ਹੈ। ਜੇਮੀ ਥੋੜ੍ਹੇ ਜਿਹੇ ਡਰ ਨਾਲ ਏਧਰ ਓਧਰ ਵੇਖਦਾ ਹੈ। ਪਿਛੋਕੜ ਵਿਚ : ਡਰਾਵਾਲਾ ਸੰਗੀਤ ਉਭਰਦਾ ਹੈ। ਜੇਮੀ ਇਕ ਦੋ ਕਦਮ ਇਧਰ ਓਧਰ ਘੁੰਮਦਾ ਹੈ। ਫੇਰ ਡੈਸਕ ਦੇ ਪਾਸੇ ਵੱਲ ਥੱਲੇ ਕੋਈ ਚੀਜ਼ ਵੇਖਦਾ ਹੈ। ਪਹਿਲਾਂ ਗਹੁ ਨਾਲ ਵੇਖਦਾ ਹੈ। ਫੇਰ ਵੇਖਣ ਲਈ ਬੈਠ ਜਾਂਦਾ ਹੈ। ਉਸਦੇ ਵਾਲ ਡੈਸਕ ਤੋਂ ਉੱਪਰ ਦਿਸਦੇ ਹਨ। ਇਸ ਸਮੇਂ ਦੀਪੀ ਹੌਲੀ ਹੌਲੀ ਦਬਦੇ ਪੈਰੀਂ ਔਂਦੀ ਹੈ ਤੇ ਆਕੇ ਇਕ ਦਮ ਜੇਮੀ ਦੇ ਵਾਲ ਫੜ ਲੈਂਦੀ ਹੈ ਤੇ ਉਸਨੂੰ ਉਠੌਂਦੀ ਹੈ। ਜੇਮੀ ਦੀ ਡਰ ਦੇ ਮਾਰੇ ਜਾਨ ਨਿਕਲ ਜਾਂਦੀ ਹੈ। ਦੀਪੀ ਵਲ ਉਸਦੀ ਪਿੱਠ ਹੈ)

ਜੇਮੀ: (ਉਠਦਾ ਹੋਇਆ ਅਤੇ ਡਰ ਨਾਲ ਕੰਬਦਾ ਹੋਇਆ) ਨ,ਨ,ਨ,ਨ,ਨ,.......

(ਉਸਨੂੰ ਖੜ੍ਹਾ ਦੇਖਕੇ ਤੇ ਪਛਾਣਕੇ ਦੀਪੀ ਘਬਰਾ ਜਾਂਦੀ ਹੈ ਤੇ ਉਸਦੇ ਵਾਲ ਛੱਡ ਦਿੰਦੀ ਹੈ। ਦੀਪੀ ਦਾ ਹੱਥ ਉਸਦੀ ਪਿੱਠ ਵਿਚ ਲਗਦਾ ਹੈ। ਜੇਮੀ ਦੀ ਚੀਕ ਨਿਕਲਦੀ ਹੈ ਤੇ ਉਹ ਇਕ ਦਮ ਦੀਪੀ ਵਲ ਮੂੰਹ ਭੁਆਉਂਦਾ ਹੈ। ਦੀਪੀ ਘਬਰਾਈ ਖੜ੍ਹੀ ਹੈ। ਜੇਮੀ ਅਤੇ ਦੀਪੀ ਬਿਨਾਂ ਬੋਲਿਆਂ ਇਕ ਦੂਜੇ ਦੀਆਂ ਅੱਖਾਂ ਵਿਚ ਵੇਖਦੇ ਹਨ। ਜੇਮੀ ਦਾ ਡਰ ਗੁੱਸੇ ਵਿਚ ਬਦਲ ਜਾਂਦਾ ਹੈ।)

ਜੇਮੀ: ਨ,ਨ, ਵੱਟ ਇਜ਼ ਦਿਸ ਨਾਨਸੈਂਸ?

ਦੀਪੀ: ਆਈ ਐਮ ਸੌਰੀ ਜੇਮੀ, ਰੀਅਲੀ ਸੌਰੀ....ਪਲੀਜ਼ ਜੇਮੀ ਮੈਨੂੰ ਭੁਲੇਖਾ ਲੱਗ ਗਿਆ।

ਜੇਮੀ: (ਗੁੱਸੇ ਵਿਚ) ਨ,ਨ, ..ਵੱਟ ਆਰ ਯੂ ਡੂਇੰਗ ਹਿਅਰ?

ਦੀਪੀ: ਆਈ ਐਮ ਸੌਰੀ ਜੇਮੀ, ਮੈਂ ਸੋਚਿਆ ਦੇਬੀ ਐ ਕਿਤੇ। ਮੈਂ ਉਹਦੀ ਵੇਟ ਕਰਦੀ ਸੀ (ਜੇਮੀ ਦੇ ਮੋਢੇ ਨੂੰ ਹੱਥ ਲਾਕੇ) ਪਲੀਜ਼ ਜੇਮੀ.......

(ਜੇਮੀ ਦਾ ਗੁੱਸਾ ਠੰਡਾ ਹੋ ਜਾਂਦਾ ਹੈ)

ਜੇਮੀ: ਕਯਾ ਹੈ ਯੇਹ ਡੇਬੀ, ਡੇਬੀ, ਕੋਨ ਹੈ ਵੋਹ। ਕਲ ਭੀ ਤੂੰ ਵੇਟ ਕਰ ਰਹੀ ਥੀ ਉਸਕੀ, ਆਜ ਭੀ। ਕਾਮ ਕਯਾ ਕਰੇਗਾ ਵੋਯ, ਆਤਾ ਤੋ ਹੈ ਨਹੀਂ?

ਦੀਪੀ: ਨਹੀਂ ਜੇਮੀ, ਦੇਬੀ ਇਜ਼ ਵੈਰੀ ਨਾਈਸ, ਬਹੁਤ ਕੰਮ ਕਰਦੈ, ਪਲੀਜ਼ ਜੇਮੀ ਉਹਨੂੰ ਏਥੇ ਕੰਮ ਦੇ ਦੇ।

ਜੇਮੀ: ਨ, ਨ..ਵੋਹ...ਅੱਛਾ ਜਬ ਆਇਆ ਤੋ ਭੇਜ ਦੇਣਾ ਮੇਰੇ ਪਾਸ...ਲੇਕਿਨ ਅੱਬ ਤੂੰ ਕਾਮ ਕਰ...ਗੈਟ ਬਿਜ਼ੀ, ਓ. ਕੇ.।

ਦੀਪੀ: ਓ.ਕੇ.ਓ.ਕੇ, ਥੈਂਕ ਯੂ ਜੇਮੀ, ਯੂ ਆਰ ਸੋ ਨਾਈਸ, ਥੈਂਕ ਯੂ ਵੈਰੀ ਮੱਚ।

(ਜੇਮੀ ਬਾਹਰ ਜਾਂਦਾ ਹੈ। ਦੀਪੀ ਕਾਹਲੀ ਕਾਹਲੀ ਬਰੱਸ਼ ਚਲੌਂਦੀ ਹੈ ਅਤੇ ਹਸਦੀ ਹੈ। ਕੁਝ ਚਿਰ ਪਿੱਛੋਂ ਪਾਲ ਦਾਖਲ ਹੁੰਦੀ ਹੈ)

ਪਾਲ: ਆਇਆ ਨੀ ਅਜੇ ਤੱਕ ਦੇਬੀ?

ਦੀਪੀ: ਨਹੀਂ। ਬਹੁਤ ਬੋਰ ਕੀਤੈ ਉਹਨੇ। ਮੈਂ ਤਾਂ ਸੋਚਿਆ ਜੇ ਉਹ ਫਾਰਮਾਂ ਚੋਂ ਹੱਟ ਕੇ ਐਥੇ ਲੱਗ ਜੇ ਤਾਂ ਚੰਗਾ ਐ ਪਰ ਉਹ ਆਉਂਦਾ ਈ ਨਹੀਂ।

ਪਾਲ: ਕਿਉਂ ਫਾਰਮਾਂ ਦਾ ਕੰਮ ਕੀ ਮਾੜੈ? ਤੂੰ ਕੀਤਾ ਫਾਰਮਾਂ 'ਚ ਕੰਮ?

ਦੀਪੀ: (ਸਿਰ ਹਲੌਂਦੀ ਹੋਈ) ਹਾਂ। ਓਥੇ ਤਾਂ ਮਿਲਿਆ ਸੀ ਦੇਬੀ।

ਪਾਲ: ਅੱਛਾ।

ਦੀਪੀ: ਪਰ ਫਾਰਮਾਂ ਦਾ ਕੰਮ ਬਹੁਤ ਔਖਾ ਐ, ਮੈਨੂੰ ਤਾਂ ਸੱਚੀਂ ਸਮਝ ਨੀ ਔਂਦੀ ਜੁਆਕਾਂ ਵਾਲੀਆਂ ਤੀਵੀਆਂ ਕਿਵੇਂ ਕਰਦੀਆਂ। ਤੜਕੇ ਵੈਨਾਂ ਵਿਚ ਲੱਦ ਕੇ ਲੈ ਜਾਂਦੇ ਐ ਫਾਰਮਾਂ ਨੂੰ ਤੇ ਰਾਤ ਨੂੰ ਆਕੇ ਘਰੀਂ ਉਤਾਰਦੇ ਐ। ਫੇਰ ਆਕੇ ਖਾਣਾ ਬਣੌਂਦੀਆਂ, ਬਰਤਣ ਸਾਫ ਕਰਦੀਆਂ, ਜੁਆਕਾਂ ਨੂੰ ਸੁਆਉਂਦੀਆਂ....। (ਮੱਥੇ ਤੇ ਹੱਥ ਮਾਰਦੀ ਹੈ)। ਤੇ ਓਥੇ ਫਾਰਮਾਂ 'ਚ ਓਥੇ ਤਾਂ ਊਂ ਈ ਹੱਦ ਲੱਥੀ ਹੋਈ ਐ। ਕੰਮ ਕਰਵੌਣ ਵਾਲੇ ਸਿੱਧੀਆਂ ਗਾਲ੍ਹਾਂ ਕੱਢਦੇ ਐ। ਕਿਸੇ ਨੂੰ ਪੈਸੇ ਦਿੰਦੇ ਐ ਕਿਸੇ ਨੂੰ ਨਹੀਂ। ਜਦੋਂ ਚੈੱਕ ਮਿਲਦੈ ਤਾਂ ਅੱਗੋਂ ਘਰ ਵਾਲਾ ਹੱਥੋਂ ਫੜ ਲੈਂਦਾ ... ਤੀਵੀਆਂ ਨੂੰ ਤਾਂ ਪੈਸੇ ਵੇਖਣੇ ਵੀ ਨਸੀਬ ਨੀ ਹੁੰਦੇ। ਮੈਂ ਤਾਂ ਕਹਿਣੀ ਆਂ ਤੇਰੇ ਵਰਗੀਆਂ ਪੜ੍ਹੀਆਂ ਲਿਖੀਆਂ ਨੂੰ ਜ਼ਰੂਰ ਸੋਚਣਾ ਚਾਹੀਦੈ ਆਪਣੀਆਂ ਤੀਵੀਆਂ ਬਾਰੇ (ਦੀਪੀ ਸਭ ਕੁੱਝ ਇਕੋ ਸਾਹ ਬੋਲ ਜਾਂਦੀ ਹੈ)।

ਪਾਲ: ਹਾਂ ਸੋਚਣਾ ਤਾਂ ਜ਼ਰੂਰ ਚਾਹੀਦੈ, ਜੀ ਵੀ ਬਹੁਤ ਕਰਦੈ ਜੋ ਮੈਂ ਟ੍ਰਾਂਜ਼ੀਸ਼ਨ ਹਾਊਸ ਵਿਚ ਔਰਤਾਂ ਦਾ ਹਾਲ ਵੇਖਿਆ ਉਹ ਉਸ ਤੋਂ ਵੀ ਪਰ੍ਹੇ ਹੈ। ਪਰ ਕਰੀਏ ਕੀ ਅਜੇ ਤਾਂ ਆਪਣੀ ਈ ਤਾਣੀ ਬਹੁਤ ਉਲਝੀ ਹੋਈ ਐ।

ਦੀਪੀ: (ਗੱਲ ਬਦਲਦੀ ਹੋਈ) ਅੱਛਾ, ਮੈਂ ਇਕ ਮਿੰਟ ਦੇਬੀ ਨੂੰ ਫੋਨ ਕਰਕੇ ਵੇਖਦੀ ਆਂ।

(ਦੀਪੀ ਡੈਸਕ ਉੱਤੇ ਪਿਆ ਫੋਨ ਘੁਮਾਉਂਦੀ ਹੈ। ਹੈਲੋ ਦੀ ਉਡੀਕ ਕਰਦੀ ਹੈ ਪਰ ਬਿਨਾਂ ਜਵਾਬ ਦਿੱਤੇ ਫੋਨ ਰੱਖ ਦਿੰਦੀ ਹੈ)

ਪਾਲ: ਕਿਉਂ, ਬਿਜ਼ੀ ਸੀ ?

ਦੀਪੀ: ਨਹੀਂ। ਮੈਂ ਫੋਨ ਕੀਤਾ ਸੀ ਅੱਗੋਂ ਦੇਬੀ ਦਾ ਡੈਡੀ ਬੋਲਿਆ 'ਯੈਲੋ'। (ਉਸਦੀ ਨਕਲ ਲਾਹੁੰਦੀ ਹੈ। ਦੋਵੇਂ ਹਸਦੀਆਂ ਹਨ।) ਮੈਂ ਫੋਨ ਓਥੇ ਈ ਰੱਖ ਤਾ। ਮੇਰਾ ਖਿਆਲ ਐ, ਦੇਬੀ ਐਥੇ ਈ ਆਉਂਦਾ ਹੋਣੇ।

ਪਾਲ: ਅੱਛਾ। ਲਗਦੈ ਦੇਬੀ ਬਹੁਤ ਸਮਾਰਟ ਹੈ ?

ਦੀਪੀ: ਸਮਾਰਟ? ਤੂੰ, ਨਿਰਾ ਘੁੱਗੂ ਐ।

ਪਾਲ: (ਹਸਦੀ ਹੋਈ) ਕਿਉਂ?

ਦੀਪੀ: ਕੁਸ਼ ਕਹੋ ਤਾਂ ਸਮਝਦਾ ਈ ਨਹੀਂ। ਪਿਛਲੇ ਹਫਤੇ ਅਸੀਂ ਸ਼ਾਮ ਨੂੰ ਪਾਰਕ ਵਿਚ ਸੈਰ ਕਰਦੇ ਸੀ। ਨਾਲੋ ਨਾਲ ਤੁਰੇ ਜਾਂਦੇ ਸਾਂ। ਕੋਲੋਂ ਦੀ ਇਕ ਹੋਰ ਕਪਲ ਹੱਥ 'ਚ ਹੱਥ ਪੀ' ਜਾਂਦਾ ਲੰਘਿਆ। ਬੜਾ ਰੋਮਾਂਟਿਕ ਜਿਹਾ ਲੱਗਾ। ਮੈਂ ਉਸ ਦੀਆਂ ਅੱਖਾਂ 'ਚ ਵੇਖ ਕੇ ਕਿਹਾ 'ਦੇਬੀ, ਮੇਰੇ ਹੱਥਾਂ ਨੂੰ ਠੰਡ ਜਿਹੀ ਲਗਦੀ ਐ। ਕਹਿੰਦਾ 'ਗਲਵਜ਼ ਪਾ ਲਾ'। (ਦੋਵੇਂ ਹਸਦੀਆਂ ਹਨ)

ਪਾਲ: ਤੇ ਤੂੰ ਕਿਹੜੀ ਘੱਟ ਘੁਗੂ ਐਂ। ਜੇ ਦੇਬੀ ਵਾਕਿਆ ਈ ਚੰਗਾ ਮੁੰਡਾ ਹੈ ਤਾਂ ਤੂੰ ਆਪਣੇ ਘਰਦਿਆਂ ਨਾਲ ਸਿਧੀ ਗਲ ਕਿਉਂ ਨੀ ਕਰ ਲੈਂਦੀ?

ਦੀਪੀ: ਨਾ ਬਾਬਾ, ਮੈਥੋਂ ਨੀ ਸਿੱਧੀ ਗੱਲ ਆਖੀ ਜਾਣੀ। ਅੱਗੇ ਸਿੱਧੀ ਨੇ ਤਾਂ ਪੁਆੜਾ ਪਾਇਆ ਸਾਰਾ।

ਪਾਲ: ਕਿਉਂ?

ਦੀਪੀ: ਜਦੋਂ ਫਾਰਮਾਂ 'ਚ ਕੰਮ ਕਰਦੀ ਸੀ ਨਾ, ਮੈਂ ਆਪਣੀ ਵੱਡੀ ਭੈਣ ਨੂੰ ਦੇਬੀ ਬਾਰੇ ਦੱਸ ਬੈਠੀ। ਉਹਨੇ ਅੱਗੇ ਆਪਣੇ ਪਤੀ ਦੇਵ ਨਾਲ ਗੱਲ ਕਰ ਤੀ। ਉਹ ਮੇਰੇ ਤੇ ਵਰ੍ਹ ਪਿਆ। ਕਹਿੰਦਾ (ਆਪਣੇ ਜੀਜੇ ਦੀ ਨਕਲ ਲੌਂਦੀ ਹੋਈ) ਬਗਾਨੇ ਮੁੰਡਿਆਂ ਨਾਲ ਯਾਰੀਆਂ ਲੋਨੀ ਫਿਰਦੀ ਆਂ, ਸ਼ਰਮ ਲਾਹੀ ਹੋਈ ਐ, ਸਾਡੀ ਇੱਜ਼ਤ ਮਿੱਟੀ 'ਚ ਰੋਲਦੀ ਐਂ..ਖਬਰਦਾਰ ਜੇਂ ਮੁੜ ਕੇ ਫਾਰਮਾਂ 'ਚ ਗਈ। ਖਬਰਦਾਰ ਜੇ ਮੁੜ ਕੇ ਕਿਸੇ ਦੇਬੀ ਦੂਬੀ ਨਾਲ ਗੱਲ ਕੀਤੀ। ਟੋਟੇ ਟੋਟੇ ਕਰ ਕੇ ਰੱਖ ਦੂੰ। ਹੂੰਅ।

ਪਾਲ: ਤੇਰਾ ਜੀਜਾ ਗੁੱਸੇ ਕਿਉਂ ਹੋਇਆ ਐਨਾ ਤੇਰੇ ਤੇ?

ਦੀਪੀ: ਬੱਸ ਗੱਲ ਈ ਐਹੋ ਜੀ ਐ, (ਉਦਾਸ ਲਹਿਜੇ 'ਚ) ਮੇਰਾ ਜੀਜਾ ਆਪਣੇ ਵੱਡੇ ਭਰਾ ਨੂੰ ਮੰਗਵਾਉਣਾ ਚਾਹੁੰਦਾ ਐਥੇ, ਮੇਰੇ ਨਾਲ ਵਿਆਹ ਕਰਕੇ।

ਪਾਲ: ਤੈਨੂੰ ਠੀਕ ਨੀ ਲੱਗਦਾ ਉਹ, ਵੱਡੀ ਉਮਰ ਦਾ ਐ?

ਦੀਪੀ: ਉਹਦੇ ਤਿੰਨ ਬੱਚੇ ਐ। ਵੱਡੀ ਕੁੜੀ ਤਾਂ ਮੇਰੇ ਹਾਣ ਦੀ ਐ - ਘਰਵਾਲੀ ਦੀ ਡੈੱਥ ਹੋ ਚੁੱਕੀ ਐ। ਆਪ ਪੱਕਾ ਸ਼ਰਾਬੀ ਐ।

ਪਾਲ: ਓਹ ਮਾਈ ਗਾਡ, ਤੇਰੀ ਭੈਣ ਨੀ ਉਹਨੂੰ ਰੋਕਦੀ ਏਸ ਗੱਲੋਂ?

ਦੀਪੀ: ਭੈਣ ਤਾਂ ਆਪ ਗੁਲਾਮਾਂ ਵਾਂਗ ਰਹਿੰਦੀ ਐ। ਜੇ ਕੁਸ਼ ਕਹਿੰਦੀ ਐ ਤਾਂ ਉਹਨੂੰ ਵੀ ਘਰੋਂ ਕੱਢਦੈ। ਉਹ ਵਿਚਾਰੀ ਕੀ ਕਰ ਸਕਦੀ ਐ?

ਪਾਲ: ਤੇ ਮਾਂ ਪਿਉ ਤੇਰੇ?

ਦੀਪੀ: (ਗੁੱਸੇ ਨਾਲ) ਇੰਡੀਆ 'ਚ ਬੈਠੇ ਉਹ ਵੀ ਜੁਆਈ ਮਗਰ ਲੱਗੇ ਐ। ਕਹਿੰਦੇ ਜੇ ਤੂੰ ਇਹ ਵਿਆਹ ਨਾ ਕੀਤਾ ਤਾਂ ਕਨੇਡਾ ਤੋਂ ਵਾਪਸ ਆ ਜੇਂਗੀ, ਐਥੇ ਸਾਰੀ ਉਮਰ ਧੱਕੇ ਖਾਂਦੀ ਫਿਰੇਂਗੀ। ਦੱਸ ਪਾਲ ਮੈਂ ਕੀ ਕਰਾਂ - ਕੀ ਵਿਗਾੜਿਆ ਮੈਂ ਕਿਸੇ ਦਾ - ਕਿਉਂ ਮੇਰੇ ਆਪਣੇ ਮਾਂ ਬਾਪ ਮੈਨੂੰ ਬਰਬਾਦ ਵੇਖ ਕੇ ਰਾਜੀ ਐ। (ਰੋਣੀ ਅਵਾਜ਼ 'ਚ) ਮੈਂ ਵੀ ਇਨਸਾਨ ਆਂ, ਮੇਰਾ ਵੀ ਜਿਉਣ ਨੂੰ ਜੀ ਕਰਦੈ, ਆਪਣਾ ਘਰ ਬਨਾਉਣ ਨੂੰ...

ਪਾਲ: ਨਹੀਂ ਦੀਪੀ ਨਹੀਂ, ਇਸ ਤਰ੍ਹਾਂ ਨਹੀਂ ਹੋਵੇਗਾ - ਹੌਂਸਲਾ ਨਾ ਹਾਰ..ਦੇਬੀ ਜਰੂਰ ਤੇਰਾ ਸਾਥ ਦੇਵੇਗਾ - ਦੇਬੀ ਜਰੂਰ ਚੰਗਾ ਈ ਹੋਵੇਗਾ।

ਦੀਪੀ: (ਸਾਹ ਲੈ ਕੇ) ਹੁਣ ਤਾਂ ਦੇਬੀ ਈ ਮੇਰੀ ਉਮੀਦ ਹੈ ਪਾਲ। ਉਹ ਚੋਵੀ ਘੰਟੇ ਮੇਰੇ ਦਿਲ ਦਿਮਾਗ ਤੇ ਛਾਇਆ ਰਹਿੰਦਾ ਹੈ। ਦੇਬੀ ਬਹੁਤ ਚੰਗਾ ਲਗਦੈ। ਪਰ ਉਹ ਵੀ ਆਪਣੇ ਘਰ ਵਾਲਿਆਂ ਦੇ ਜਾਲ 'ਚ ਉਲਝ ਸਕਦੈ - ਜੇ ਉਹ ਵੀ ਧੋਖਾ ਦੇ ਗਿਆ ਤਾਂ ਫੇਰ....

ਪਾਲ: ਫੇਰ ਕੀ?

ਦੀਪੀ: ਫੇਰ?

(ਕੁਝ ਸੋਚਦੀ ਐ, ਜਾ ਕੇ ਡੈਸਕ ਤੇ ਚੜ੍ਹ ਜਾਂਦੀ ਹੈ ਤੇ ਥੱਲੇ ਛਾਲ ਮਾਰਨ ਵਾਂਗ ਕਰਦੀ ਹੈ) ਫੇਰ ਪੁਲ ਉਤੋਂ....(ਥੱਲੇ ਹੱਥ ਦਾ ਇਸ਼ਾਰਾ ਕਰਦੀ ਹੈ)

ਪਾਲ: (ਉਸਦੇ ਹੱਥ ਫੜ੍ਹਕੇ ਮੇਜ਼ ਤੋਂ ਉਤਾਰਦੀ ਹੋਈ) ਨ, ਨ......ਖੁਦਕਸ਼ੀ ਨਹੀਂ, ਦੀਪੀ। ਇਹ ਕਮਜ਼ੋਰੀ ਹੈ - ਜ਼ਿੰਦਗੀ ਔਰਤ ਸਾਹਮਣੇ ਇਕ ਵੰਗਾਰ ਬਣ ਕੇ ਪੇਸ਼ ਹੁੰਦੀ ਹੈ - ਇਕ ਚੈਲੰਜ ਬਣਕੇ - ਇਸ ਦਾ ਬਹਾਦਰਾਂ ਵਾਂਗ ਸਾਹਮਨਾ ਕਰਨਾ ਹੈ - ਬੁਜ਼ਦਿਲਾਂ ਵਾਂਗ ਹੋ ਕੇ ਨੀ - ਮਰਨ ਦਾ ਖਿਆਲ ਤਾਂ ਇਕ ਵਾਰ ਮੇਰੇ ਜਿਹਨ ਚੋਂ ਵੀ ਗੁਜ਼ਰਿਆ ਸੀ...ਪਰ ਦੀਪੀ ਤੂੰ ਐਸਾ ਭੁਲ ਕੇ ਵੀ ਨਹੀਂ ਸੋਚੀਂ।

ਦੀਪੀ: ਕਦੇ ਕਦੇ ਮੇਰੇ ਤੇ ਬਹੁਤ ਡਿਪਰੈਸ਼ਨ ਆਉਂਦਾ ਹੈ। ਸਿਰ ਦਾ ਅੱਧਾ ਪਾਸਾ ਅੰਤਾ ਦਾ ਦੁਖਦੈ। ਓਦੋਂ ਜ਼ਿੰਦਗੀ ਮੇਰੇ ਚੋਂ ਨਿਕਲ ਕੇ ਪਾਸੇ ਖੜ੍ਹ ਜਾਂਦੀ ਹੈ ਤੇ ਮੈਂ ਪਾਤਾਲ 'ਚ ਗਰਕ ਜਾਂਦੀ ਹਾਂ। ਓਦੋਂ ਮੇਰੀ ਹਰ ਸੋਚ ਮੈਨੂੰ ਮੌਤ ਵੱਲ ਹੀ ਧੂ ਕੇ ਲਿਜਾਂਦੀ ਹੈ। ਕਿਸੇ ਦਿਨ ਬੱਸ ਐਸੇ ਤਰਾਂ.....

ਪਾਲ: (ਆਪਣਾ ਮੱਥਾ ਘੁਟਦੀ ਹੋਈ ਜਿਵੇਂ ਉਸਦਾ ਆਪਣਾ ਸਿਰ ਦੁਖਣ ਲੱਗ ਪਿਆ ਹੋਵੇ) ਦੀਪੀ, ਪ੍ਰੋਮਸ ਕਰ, ਜਦੋਂ ਤੇਰੇ ਤੇ ਡਿਪਰੈਸ਼ਨ ਆਵੇ ਤੂੰ ਮੈਨੂੰ ਜ਼ਰੂਰ ਫੋਨ ਕਰੇਂਗੀ। ਜਦੋਂ ਤੈਨੂੰ ਮਰਨ ਦਾ ਖਿਆਲ ਆਵੇ, ਤੂੰ ਮੇਰੇ ਨਾਲ ਜ਼ਰੂਰ ਗੱਲ ਕਰੇਂਗੀ। ਮੈਂ ਜਿੱਥੇ ਵੀ ਹੋਵਾਂ ਤੂੰ ਮੇਰੇ ਨਾਲ ਜ਼ਰੂਰ ਗੱਲ ਕਰੇਂਗੀ। ਵਾਅਦਾ ਕਰ ਮੈਨੂੰ ਆਪਣੀ ਵੱਡੀ ਭੈਣ ਸਮਝ ਕੇ। (ਪਾਲ ਦੀਪੀ ਵੱਲ ਹੱਥ ਵਧੋਂਦੀ ਹੈ। ਦੀਪੀ ਉਸ ਵੱਲ ਹੱਥ ਲਿਆਉਂਦੀ ਹੋਈ ਉਸ ਨਾਲ ਆ ਕੇ ਚਿੰਬੜ ਜਾਂਦੀ ਹੈ। ਪਾਲ ਉਸਦੇ ਵਾਲਾਂ 'ਚ ਹੱਥ ਫੇਰਦੀ ਐ। ਬਾਹਰੋਂ ਖੜਾਕ ਹੁੰਦਾ ਹੈ। ਜਿਸ ਤਰਾਂ ਥੱਲਿਓਂ ਕੋਈ ਪੌੜੀਆਂ ਚੜ੍ਹ ਰਿਹਾ ਹੋਵੇ। ਦੋਵੇਂ ਇਕਦਮ ਅਲੱਗ ਹੁੰਦੀਆਂ ਹਨ ਅਤੇ ਅੱਖਾਂ ਸਾਫ ਕਰਦੀਆਂ ਹਨ।)

ਦੀਪੀ: (ਫੇਰ ਪਹਿਲਾਂ ਵਾਲੇ ਮੂਡ ਵਿਚ ਆਉਂਦੀ ਹੋਈ) ਪਾਲ ਮੈਂ ਜਾਨੀ ਆਂ। ਕਿਧਰੇ ਜੇਮੀ ਫੇਰ ਨ ਐਥੇ ਆਉਂਦਾ ਹੋਵੇ। ਜੇ ਦੇਬੀ ਆਇਆ ਤਾਂ ਉਹਨੂੰ ਥੱਲੇ ਭੇਜ ਦੇਵੀਂ (ਜਾਂਦੀ ਹੈ)

(ਜਸਪਾਲ ਕੁੱਝ ਪਲ ਦਰਵਾਜ਼ੇ ਤੇ ਖੜ੍ਹ ਕੇ ਦੀਪੀ ਵਲ ਦੇਖਦੀ ਹੈ। ਇਤਨੇ ਚਿਰ ਵਿਚ ਇਕ ਆਦਮੀ ਦੂਜੇ ਬੂਹੇ ਵਿਚੋਂ ਆਕੇ ਅੰਦਰ ਖੜ੍ਹ ਜਾਂਦਾ ਹੈ ਤੇ ਜਸਪਾਲ ਵੱਲ ਵੇਖਣ ਲੱਗ ਪੈਂਦਾ ਹੈ। ਉਸਦੇ ਚਿਹਰੇ ਉੱਤੇ ਤਣਾਓ ਹੈ। ਜਸਪਾਲ ਉਸਤੋਂ ਬੇਧਿਆਨੇ ਹੀ ਫੇਰ ਸਫਾਈ ਕਰਨ ਲੱਗ ਪੈਂਦੀ ਹੈ। ਉਸਦੇ ਚਿਹਰੇ ਤੇ ਹੁਣ ਗੰਭੀਰਤਾ ਅਤੇ ਉਦਾਸੀ ਪਰਤ ਆਉਂਦੀ ਹੈ। ਉਸਦਾ ਧਿਆਨ ਅਜੇ ਵੀ ਦੀਪੀ ਦੀਆਂ ਗੱਲਾਂ ਵਿਚ ਹੈ। ਆਦਮੀਂ ਬੂਹੇ ਤੇ ਠੱਕ ਠੱਕ ਕਰਦਾ ਹੈ। ਉਸਦੀ ਉਮਰ 35-40 ਸਾਲ ਦੇ ਕ੍ਰੀਬ ਹੈ। ਟਾਈ ਲਗਾਈ ਹੋਈ ਹੈ ਅਤੇ ਚੁਸਤ ਕਪੜੇ ਪਹਿਨੇ ਹੋਏ ਹਨ। ਜਸਪਾਲ ਸਿੱਧੀ ਆਦਮੀਂ ਦੀਆਂ ਅੱਖਾਂ ਵਿਚ ਵੇਖਦੀ ਹੈ। ਪਾਲ ਦੇ ਚਿਹਰੇ ਉੱਤੇ ਹੈਰਾਨੀ, ਗੁੱਸੇ ਅਤੇ ਡਰ ਦੇ ਮਿਲੇ ਜੁਲੇ ਪਰਭਾਵ ਉਤਰਦੇ ਹਨ। ਕੁਝ ਪਲ ਦੋਵੇਂ ਤਣਾਓ ਦੀ ਹਾਲਤ ਵਿਚ ਇਕ ਦੂਸਰੇ ਵੱਲ ਵੇਖਦੇ ਹਨ। ਆਦਮੀ ਉਸ ਕੋਲ ਆਉਂਦਾ ਹੈ ਅਤੇ ਤਨਜ਼ੀਆ ਲਹਿਜ਼ੇ ਵਿਚ ਬੋਲਦਾ ਹੈ। ਇਹ ਡਾਕਟਰ ਪਰਕਾਸ਼ ਹੈ।

ਡਾਕਟਰ: ਵੈਰੀ ਗੁੱਡ। ਸਫਾਈ ਬਹੁਤ ਵਧੀਆ ਕਰਦੀ ਐਂ। ਬਹੁਤ ਚੰਗੀ ਲਗਦੀ ਐਂ। ਵੈਰੀ ਗਰੇਸਫੁੱਲ। (ਜਸਪਾਲ ਉਸਦਾ ਜਵਾਬ ਨਹੀਂ ਦਿੰਦੀ। ਉਹ ਫੇਰ ਸਫਾਈ ਕਰਨ ਲੱਗ ਪੈਂਦੀ ਹੈ) ਜੇ ਸਫਾਈ ਕਰਨ ਦਾ ਐਨਾ ਈ ਸ਼ੌਕ ਸੀ, ਤਾਂ ਪਹਿਲਾਂ ਈ ਸ਼ੁਰੂ ਕਰ ਲੈਣਾ ਸੀ ਇਹ ਕੰਮ। (ਆਦਮੀਂ ਨੂੰ ਜਸਪਾਲ ਦੀ ਲਾਪਰਵਾਹੀ ਤੋਂ ਗੁੱਸਾ ਚੜ੍ਹ ਜਾਂਦਾ ਹੈ) ਸ਼ਰਮ ਨੀ ਆਉਂਦੀ ਤੈਨੂੰ ਐਹੋ ਜਿਹੇ ਨੀਚ ਕੰਮ ਕਰਦੀ ਨੂੰ - ਐਨੇ ਇੱਜ਼ਤਦਾਰ ਬਾਪ ਦੀ ਧੀ ਹੋ ਕੇ, ਇਕ ਡਾਕਟਰ ਦੀ ਪਤਨੀ ਹੋ ਕੇ।

ਪਾਲ: (ਡਾਕਟਰ ਦੀਆਂ ਅੱਖਾਂ 'ਚ ਵੇਖਦੀ ਹੋਈ) ਡਾਕਟਰ ਪਰਕਾਸ਼, ਮੇਰਾ ਹੁਣ ਤੇਰੇ ਨਾਲ ਕੋਈ ਵਾਸਤਾ ਨਹੀਂ। ਮੈਂ ਕੀ ਕਰਦੀ ਹਾਂ, ਕਿਉਂ ਕਰਦੀ ਹਾਂ, ਇਹ ਮੇਰੀ ਅਪਣੀ ਮਰਜ਼ੀ ਹੈ। ਮੈਨੂੰ ਅਪਣਾ ਕੰਮ ਖਤਮ ਕਰਨ ਦੇ। ਲੀਵ ਮੀ ਅਲੋਨ।

ਡਾਕਟਰ: ਪਾਲ, ਹੋਸ਼ ਟਿਕਾਣੇ ਐ ਤੇਰੇ। ਸਾਰਾ ਟਾਊਨ ਜਾਣਦਾ ਐ ਤੂੰ ਡਾਕਟਰ ਪਰਕਾਸ਼ ਦੀ ਬੀਵੀ ਹੈਂ। ਜੇ ਲੋਕ ਅਜੇ ਨਹੀਂ ਜਾਣਦੇ ਤਾਂ ਇਹ ਨਹੀਂ ਜਾਣਦੇ ਕਿ ਤੂੰ ਕਿੰਨੀ ਗਿਰ ਚੁੱਕੀ ਹੈਂ। ਇਹ ਕੰਮ ਤੂੰ ਸਿਰਫ ਮੈਨੂੰ ਬਦਨਾਮ ਕਰਨ ਲਈ ਚੁਣਿਆ ਹੈ, ਜਸਟ ਟੂ ਡਿਸਗਰੇਸ ਮਾਈ ਫੈਮਲੀ।

ਪਾਲ: ਲੋਕ ਇਹ ਵੀ ਜਾਣਦੇ ਐ ਆਪਾਂ ਅਲੱਗ ਹੋ ਚੁੱਕੇ ਹਾਂ, ਸੈਪਰੇਟਡ ਹਾਂ। ਜਦੋਂ ਡਿਵੋਰਸ ਹੋ ਗਿਆ ਲੋਕਾਂ ਨੂੰ ਇਹ ਵੀ ਪਤਾ ਲੱਗ ਜੂ ਆਪਾਂ ਡਿਵੋਰਸਡ ਹਾਂ। ਤੇਰਾ ਮੇਰਾ ਹੁਣ ਕੋਈ ਵਾਸਤਾ ਨਹੀਂ ਰਿਹਾ। ਮੇਰੀ ਵਲੋਂ ਤੂੰ ਆਜ਼ਾਦ ਹੈਂ।

ਡਾਕਟਰ: ਭਾਵੇਂ ਸੈਪਰੇਟਡ ਹੋਈਏ ਜਾਂ ਡਿਵੋਰਸਡ, ਮੈਂ ਇਹ ਨਹੀਂ ਬਰਦਾਸ਼ਤ ਕਰ ਸਕਦਾ ਕਿ ਡਾਕਟਰ ਪਰਕਾਸ਼ ਦੀ ਬੀਵੀ ਬਾਹਰ ਝਾੜੂ ਚੁੱਕ ਕੇ ਸਫਾਈਆਂ ਕਰਦੀ ਫਿਰੇ। ਆਈ ਜਸਟ ਕੈਂਟ ਟੇਕ ਇਟ। (ਜਸਪਾਲ ਚੁੱਪ ਰਹਿੰਦੀ ਹੈ)

ਡਾਕਟਰ: ਨਾ ਤੇਰਾ ਖਿਆਲ ਐ ਮੈਨੂੰ ਕੁਸ਼ ਪਤਾ ਨਹੀਂ ਕਿ ਕੀ ਕਰਦੀ ਫਿਰਦੀ ਐਂ ਤੂੰ। ਮੈਨੂੰ ਪਤਾ ਨਹੀਂ ਤੂੰ ਟ੍ਰਾਂਜ਼ੀਸ਼ਨ ਹਾਊਸ 'ਚ ਗਈ ਐਂ - ਨਾਈਟ ਸਟਰੀਟ ਉੱਤੇ ਬੇਸਮੈਂਟ 'ਚ ਰਹੀ ਹੈਂ, ਤੇ ਹੁਣ ਮੈਨੂੰ ਕਿਤੇ ਪਤਾ ਨੀ ਤੂੰ ਕਿਥੇ ਰਹਿਨੀ ਐਂ? ਕੀ ਕਰਦੀ ਫਿਰਦੀ ਐਂ? ਇਟ ਇਜ਼ ਏ ਬਲੱਡੀ ਸ਼ੇਮ।

ਪਾਲ: ਮੈਂ ਜਿੱਥੇ ਵੀ ਰਹਿਨੀ ਆਂ, ਜੋ ਕੁੱਝ ਵੀ ਕਰਦੀ ਆਂ, ਅੱਗੇ ਨਾਲੋਂ ਚੰਗੀ ਆਂ। ਜਸਟ ਲੀਵ ਮੀ ਅਲੋਨ ਓ...ਕੇ।

ਡਾਕਟਰ: ਤੂੰ ਤਰ੍ਹਾਂ ਤਰ੍ਹਾਂ ਦੇ ਮੁਸ਼ਟੰਡਿਆਂ 'ਚ ਤੁਰੀ ਫਿਰੇਂ, ਮੈਂ ਇਹੋ ਜਿਹੀਆਂ ਘਟੀਆਂ ਥਾਵਾਂ ਤੇ ਤੇਰਾ ਪਿੱਛਾ ਕਰਦਾ ਫਿਰਾਂ, ਕਿੰਨੀ ਸ਼ਰਮ ਵਾਲੀ ਗੱਲ ਐ। ਆਈ ਸਿੰਪਲੀ ਕੈਂਟ ਟਾਲਰੇਟ ਇੱਟ।

ਜਸਪਾਲ: ਤੇ ਜਦੋਂ ਡਾਕਟਰ ਪਰਕਾਸ਼ ਤਰ੍ਹਾਂ ਤਰ੍ਹਾਂ ਦੇ ਮੁਸ਼ਟੰਡਿਆਂ 'ਚ ਬੈਠ ਕੇ ਸ਼ਰਾਬਾਂ ਪੀਂਦਾ ਸੀ, ਸਾਰੀ ਸਾਰੀ ਰਾਤ ਜੂਆ ਖੇਡਦਾ ਸੀ, ਓਦੋਂ ਸੋਚਿਆ ਕਿ ਡਾਕਟਰ ਪਰਕਾਸ਼ ਦੀ ਪਤਨੀ ਕਿਸ ਤਰ੍ਹਾਂ ਟਾਲਰੇਟ ਕਰਦੀ ਸੀ?

ਡਾਕਟਰ: ਮੁਸ਼ਟੰਡਿਆਂ 'ਚ? ਤੂੰ ਪ੍ਰੋਫੈਸ਼ਨਲ ਤੇ ਬਿਜ਼ਨਿਸਮੈਨ ਲੋਕਾਂ ਨੂੰ ਮੁਸ਼ਟੰਡੇ ਕਹਿੰਦੀ ਐਂ?

ਜਸਪਾਲ: ਜਦੋਂ ਤੁਸੀਂ ਇਕ ਦੂਜੇ ਦੇ ਨਾਵਾਂ ਦੀਆਂ ਪਰਚੀਆਂ ਪਾਉਂਦੇ ਸੀ, ਓਪਰੇ ਮਰਦਾਂ ਤੀਵੀਆਂ ਦੇ ਨਾਮ ਮੇਲਦੇ ਸੀ, ਕਿਸੇ ਦੀ ਤੀਵੀਂ ਕਿਸੇ ਨਾਲ, ਕਿਸੇ ਦੀ ਕਿਸੇ ਨਾਲ, ਓਦੋਂ ਡਾਕਟਰ ਪਰਕਾਸ਼ ਇੱਜਤ ਤੇਰੀ ਕਿੱਥੇ ਗਈ ਸੀ।

ਡਾਕਟਰ: (ਕੁਝ ਨਰਮ ਲਹਿਜ਼ੇ ਵਿਚ) ਵੈੱਲ, ਇਹ ਤਾਂ ਉੱਚੀ ਕਲਾਸ ਦੀਆਂ ਗੱਲਾਂ ਐਂ, ਹਾਈ ਸੋਸਾਇਟੀ। ਇਹ ਸਭ ਇਹਨਾਂ ਮੁਲਕਾਂ ਵਿਚ ਚਲਦੈ। ਉਚੀਆਂ ਕਲਾਸਾਂ 'ਚ ਹਰ ਤਰ੍ਹਾਂ ਦੀ ਇਨਜਾਇਮੈਂਟ ਅਕਸੈਪਟੇਬਲ ਐ।

ਜਸਪਾਲ: ਜਿਸ ਹਾਈ ਕਲਾਸ ਦੇ ਲੋਕ ਪਤਨੀਆਂ ਨੂੰ ਸ਼ੋ-ਪੀਸ ਸਮਝਦੇ ਐ ਕਦੇ ਕਿਸੇ ਨੇ ਆਪਣੇ ਮੇਜ਼ ਤੇ ਰੱਖ ਲਿਆ ਕਦੇ ਕਿਸੇ ਨੇ। ਜਿੱਥੇ ਔਰਤ ਦੀਆਂ ਭਾਵਨਾਵਾਂ ਨੂੰ, ਉਸਦੀ ਹੋਂਦ ਨੂੰ ਇਕ ਬੇਜਾਨ ਚੀਜ ਸਮਝਿਆ ਜਾਂਦਾ ਹੈ, ਓਸ ਨੂੰ ਤੁਸੀਂ ਉਚੀ ਕਲਾਸ ਸਮਝਦੇ ਐਂ?

ਡਾਕਟਰ: ਫੇਰ ਓਹੀ ਪੇਂਡੂ ਗੰਵਾਰ ਔਰਤਾਂ ਵਾਲੀਆਂ ਗੱਲਾਂ? ਉਂਜ ਐਮ.ਏ ਪਾਸ। ਤੂੰ ਨੀ ਸਮਝ ਸਕਦੀ ਦੁਨੀਆਂ ਕਿੱਥੇ ਪਹੁੰਚ ਚੁੱਕੀ ਐ....ਓਹੀ ਫੀਲਿੰਗ ਹਰਟ ਹੋ

ਗੀਆਂ, ਦਿਲ ਟੁੱਟ ਗਿਆ.....ਆਲ ਦੈਟ ਬੀ.ਐਸ.। ਐਂਟਰਟੇਨਮੈਂਟ ਦੇ ਲੈਵਲ ਬਦਲ ਚੁੱਕੇ ਐ ਮੈਡਮ। ਪਰ ਤੇਰੀ ਸਮਝ ਤੋਂ ਬਾਹਰ ਦੀ ਗੱਲ ਐ ਇਹ ...ਫਰਗੈਟ ਇਟ।

ਜਸਪਾਲ: ਡਾਕਟਰ ਪਰਕਾਸ਼, ਤੁਹਾਡੇ ਸੁਗਲ ਦੇ ਸਾਮਾਨ ਵਿਚ ਔਰਤ ਦਾ ਕੀ ਦਰਜਾ ਐ? ਮੈਨੂੰ ਸਭ ਪਤੈ।

ਡਾਕਟਰ: ਫੇਰ ਔਰਤ, ਔਰਤ, ਔਰਤ...ਤੁਸੀਂ ਤੀਵੀਆਂ ਕੇਹੜਾ ਬਾਹਰ ਸੀ ਏਸ ਸੁਗਲ ਚੋਂ। ਸਿਰਫ ਤੂੰ ਹੀ ਸੀ ਜਿਹੜੀ ਮੈਨੂੰ ਐਂਮਬੈਰਸ ਕਰਦੀ ਰਹਿੰਦੀ ਸੀ, ਸੋਸਾਇਟੀ ਨਾਲ ਮੂਵ ਨਹੀ ਹੋ ਸਕਦੀ ਸੀ, ਜਾਹਲਾਂ ਵਾਂਗ ਲੜਾਈ ਪਾਈ ਰਖਦੀ ਸੀ। (ਦੀਪਾ ਪ੍ਰਵੇਸ਼ ਕਰਦੀ ਹੈ ਤੇ ਬਿਨਾਂ ਕੁਝ ਬੋਲੇ ਵਾਪਸ ਚਲੀ ਜਾਂਦੀ ਹੈ)

ਜਸਪਾਲ: ਚਲੋ ਡਾਕਟਰ ਸਾਹਿਬ, ਮੈਂ ਬੈਕਵਰਡ ਹੀ ਸਹੀ ਤੁਹਾਡੇ ਵਰਗੇ ਉੱਚੀ ਕਲਾਸ ਦੇ ਬੰਦੇ ਦੇ ਫਿੱਟ ਨਹੀਂ। ਮੈਨੂੰ ਮੁਆਫ ਕਰੋ ਤੇ ਅਪਣੀ ਕਲਾਸ ਉੱਚੀ ਰੱਖੋ।

ਡਾਕਟਰ: ਮੁੜ ਮੁੜ ਓਹੀ ਕਲਾਸ ਦੀਆਂ ਗੱਲਾਂ...ਓ. ਕੇ. ਮੈਂ ਹਾਈ ਕਲਾਸ ਦਾ ਪ੍ਰੋਫੈਸ਼ਨਲ ਆਂ। ਤੇਰਾ ਖਿਆਲ ਮੈਨੂੰ ਏਹਦੇ ਤੇ ਸ਼ਰਮਿੰਦਾ ਹੋਣਾ ਚਾਹੀਦੈ.....ਫਰਗੈੱਟ ਇੱਟ। ਜ਼ਿੰਦਗੀ 'ਚ ਮਿਹਨਤ ਕੀਤੀ ਐ, ਸਾਲਾਂ ਦੇ ਸਾਲ ਗਾਲੇ ਐ ਸਕੂਲਾਂ ਕਾਲਜਾਂ 'ਚ, ਤਾਂ ਜਾ ਕੇ ਐਮ. ਡੀ. ਦੀ ਡਿਗਰੀ ਹਾਸਲ ਕੀਤੀ ਐ। ਤੇ ਤੇਰਾ ਖਿਆਲ ਐ ਮੈਂ ਇਸ ਮਿਹਨਤ ਦਾ ਫਲ ਇਨਜੋਇ ਨ ਕਰਾਂ...ਆਪਣੀ ਅਚੀਵਮੈਂਟ ਉਤੇ ਪਰਾਊਡ ਫੀਲ ਨ ਕਰਾਂ? ...ਫਰਗੈੱਟ ਇਟ...।

ਜਸਪਾਲ: ਜਿਹੜਾ ਡਾਕਟਰ ਪੈਸੇ ਪਿਛੇ ਇਨਸਾਨੀਅਤ ਦੀ ਪਰਵਾਹ ਨੀ ਕਰਦਾ, 'ਛੋਟੀਆਂ' ਕਲਾਸਾਂ ਦਾ ਮਖੋਲ ਉਡੋਂਦਾ, ਉਹ ਆਪਣੀ ਪਤਨੀ ਦਾ ਵੀ ਮਖੋਲ ਹੀ ਉਡਾਵੇਗਾ। ਔਰਤਾਂ ਵੀ ਉਸ ਲਈ 'ਛੋਟੀ ਕਲਾਸ' ਦੇ ਹੀ ਜੀਵ ਹਨ।

ਡਾਕਟਰ: ਆਈ ਡੋਂਟ ਕੇਅਰ। ਯੂ ਆਰ ਨਾਓ ਮਿਸਿਜ਼ ਡਾਕਟਰ ਪਰਕਾਸ਼....ਹੁਣ ਤੂੰ ਉੱਚੀ ਕਲਾਸ ਨੂੰ ਬਿਲਾਂਗ ਕਰਦੀ ਐਂ। ਪਰ ਤੈਨੂੰ ਇਹ ਹਾਈ ਕਲਾਸ ਫਿਟ ਨਹੀਂ ਆਈ।

ਜਸਪਾਲ: ਮੈਨੂੰ ਤੁਹਾਡੀ ਇਸ ਹਾਈ ਕਲਾਸ ਦੇ ਚਾਲੇ ਵੇਖ ਕੇ ਨਫਰਤ ਹੋ ਗਈ ਹੈ, ਡਾਕਟਰ ਪਰਕਾਸ਼...ਥੂ (ਥੁੱਕਣ ਵਾਂਗ ਕਰਦੀ ਹੈ)

(ਡਾਕਟਰ ਜਸਪਾਲ ਵੱਲ ਅਤਿਅੰਤ ਗੁੱਸੇ ਨਾਲ ਵੇਖਦਾ ਹੈ) ਤੂੰ ਚਲਾ ਜਾਹ ਹੁਣ। ਐਥੇ ਆਕੇ ਵੀ ਮੇਰੇ ਨਾਲ ਓਹੀ ਹਾਲ ਕੀਤੈ ਜੋ ਔਂਗੇ ਸਾਰੀ ਸਾਰੀ ਰਾਤ ਕਰਦਾ ਸੀ। ਲੀਵ ਮੀ ਅਲੋਨ ਨਾਓ। ਮੈਂ ਅਪਣਾ ਕੰਮ ਨਿਬੇੜਨੈ। (ਉਹ ਫੇਰ ਸਫਾਈ ਕਰਨ ਲੱਗ ਪੈਂਦੀ ਐ। ਮੂੰਹ ਤੇ ਗੁੱਸੇ ਦਾ ਪ੍ਰਭਾਵ ਉਸੇ ਤਰਾਂ ਹੈ)

ਡਾਕਟਰ: (ਮੂਡ ਬਦਲ ਕੇ) ਪਾਲ ਮੈਂ ਇਕ ਚਾਨਸ ਹੋਰ ਦੇ ਸਕਦੈਂ - ਅਜੇ ਵੀ ਮੌਕਾ ਐ ਵਾਪਸ ਆ ਜਾ।

ਜਸਪਾਲ: ਤੇ ਫੇਰ ਓਹੀ ਰੋਜ਼ ਰੋਜ਼ ਦਾ ਕਲੇਸ਼?

ਡਾਕਟਰ: ਵੇਖ ਮੈਂ ਦੋਬਾਰਾ ਲੜਾਈ ਨੀ ਸ਼ੁਰੂ ਕਰਨੀ ਚਾਹੁੰਦਾ। ਤੂੰ ਪਾਰਟੀਆਂ 'ਚ ਨਾ ਜਾਇਆ ਕਰੀਂ ਜੇ ਨਹੀਂ ਚੰਗੀਆਂ ਲਗਦੀਆਂ। ਮੇਰੇ ਬਾਰੇ ਨ ਸਹੀ, ਤੈਨੂੰ ਬੱਚਿਆਂ ਬਾਰੇ ਤਾਂ ਕੁੱਝ ਸੋਚਣਾ ਚਾਹੀਦੈ।

ਜਸਪਾਲ: ਬੱਚਿਆਂ ਕਰ ਕੇ ਤਾਂ ਘਰ ਛੱਡਿਆ ਸੀ ਆਪ ਤਾਂ ਸ਼ਾਇਦ...

ਡਾਕਟਰ: ਬੱਚਿਆਂ ਕਰਕੇ? ਵੱਟ ਯੂ ਮੀਨ?

ਜਸਪਾਲ: ਜਦੋਂ ਮੇਰਾ ਆਪਣਾ ਦਮ ਘੁੱਟਦਾ ਸੀ ਰੋਜ਼ ਦੇ ਕਲੇਸ਼ ਵਿਚ, ਬੱਚੇ ਓਥੇ ਕਿਵੇਂ ਸੁਖਾਲਾ ਸਾਹ ਲੈ ਸਕਦੇ ਐ। ਕਲੇਸ਼ ਦਾ ਜ਼ਹਿਰ ਬੱਚਿਆਂ ਨੂੰ ਕਿਉਂ ਪਿਆਇਆ ਜਾਵੇ, ਓਹਨਾਂ ਦਾ ਕੀ ਦੋਸ਼। ਉਹਨਾਂ ਨੇ ਤਾਂ ਅਜੇ ਸਾਰੀ ਜ਼ਿੰਦਗੀ ਕੱਟਣੀ ਐਂ। ਉਹਨਾਂ ਲਈ ਸਿਰਫ ਚੰਗਾ ਖਾਣਾ ਪੀਣਾ ਤੇ ਪੜ੍ਹਾਈ ਲਿਖਾਈ ਹੀ ਤਾਂ ਜ਼ਰੂਰੀ ਨਹੀਂ। ਮੋਹ, ਪਿਆਰ ਵੀ ਜ਼ਰੂਰੀ ਹੈ। ਪਾਰਟੀਆਂ 'ਚ ਇਕ ਦੂਜੇ ਨੂੰ ਕੋਝੇ ਅਤੇ ਘਟੀਆ ਮਖੌਲ ਕਰਕੇ ਅਸੀਂ ਬੱਚਿਆਂ ਨੂੰ ਕੀ ਸਿਖੋਂਦੇ ਹਾਂ। ਲੜ ਝਗੜ ਕੇ ਉਹਨਾਂ ਨੂੰ ਹਰਟ ਕਰਨ ਤੋਂ ਸਿਵਾ ਕੀ ਕਰਦੇ ਹਾਂ (ਆਵਾਜ਼ 'ਚ ਥੋੜ੍ਹਾ ਜਿਹਾ ਰੋਣ ਭਰ ਜਾਂਦਾ ਹੈ) ਸ਼ੈਲੀ ਡੋਰ ਭੋਰ ਹੋਈ ਕਦੇ ਤੇਰੇ ਵੱਲ ਵੇਖਦੀ ਹੈ ਕਦੇ ਮੇਰੇ ਵਲ....ਕਿਸ ਤੇ ਭਰੋਸਾ ਕਰੇਗੀ ਉਹ ਵੱਡੀ ਹੋ ਕੇ। ਕੀ ਵਿਸ਼ਵਾਸ਼ ਰਹੇਗਾ ਉਹਨੂੰ ਆਪਣੇ ਆਪ ਉਤੇ (ਥੋੜ੍ਹਾ ਜਿਹਾ ਰੁਕ ਕੇ) ਇਹਦੇ ਨਾਲੋਂ ਤਾਂ ਚੰਗਾ ਐ ਉਹ ਇਕ ਜਾਣੇ ਨਾਲ ਈ ਰਹੇ....ਤੇਰੇ ਨਾਲ ਜਾਂ ਮੇਰੇ ਨਾਲ।

ਡਾਕਟਰ: (ਗੁੱਸੇ ਨਾਲ ਜਸਪਾਲ ਦੀਆਂ ਅੱਖਾਂ 'ਚ ਦੇਖਦਾ ਹੋਇਆ) ਓ, ਆਈ ਸੀ।

(ਉਹ ਇਕ ਦਮ ਬਾਹਰ ਨਿਕਲ ਜਾਂਦਾ ਹੈ। ਜਸਪਾਲ ਉਸੇ ਤਰਾਂ ਖੜ੍ਹੀ ਸੋਚਦੀ ਰਹਿੰਦੀ ਹੈ। ਸ਼ਾਇਦ ਉਹਨੂੰ ਪਰਕਾਸ਼ ਦੇ ਇਸ ਤਰਾਂ ਇਕ ਦਮ ਚਲੇ ਜਾਣ ਬਾਰੇ ਅੰਦਾਜ਼ਾ ਨਹੀਂ ਸੀ। ਉਹ ਇਸ ਪਲ ਆਸੇ ਪਾਸੇ ਵੇਖਦੀ ਹੈ ਤੇ ਕੁਰਸੀ ਤੇ ਸਿਰ ਸੁਟ ਕੇ ਬੈਠਦੀ ਹੈ। ਪਿਛੋਕੜ ਚੋਂ ਸੰਗੀਤ ਉਭਰਦਾ ਹੈ, ਉਹ ਉਠ ਕੇ ਫੇਰ ਕਾਹਲੀ ਕਾਹਲੀ ਸਫਾਈ ਕਰਨ ਲੱਗ ਪੈਂਦੀ ਹੈ ਜਿਵੇਂ ਲੇਟ ਹੋ ਗਈ ਹੋਵੇ। ਕੁਝ ਚਿਰ ਪਿਛੋਂ ਡਾਕਟਰ ਫੇਰ ਵਾਪਸ ਔਂਦਾ ਹੈ। ਸ਼ੈਲੀ ਨੂੰ ਨਾਲ ਲੈ ਕੇ। ਜਸਪਾਲ ਦਾ ਦੋਹਾਂ ਨੂੰ ਵੇਖ ਕੇ ਮੂੰਹ ਉਤਰ ਜਾਂਦਾ ਹੈ। ਸ਼ੈਲੀ ਦੀ ਉਮਰ ਦਸ ਗਿਆਰਾਂ ਸਾਲ ਦੀ ਹੈ। ਉਸਨੇ ਫਰਾਕ ਪਹਿਨੀ ਹੋਈ ਹੈ)

ਡਾਕਟਰ: ਜੇ ਸ਼ੈਲੀ ਇਕ ਪਾਸੇ ਈ ਠੀਕ ਰਹਿ ਸਕਦੀ ਐ ਤਾਂ ਮੈਂ ਇਹਨੂੰ ਵਾਪਸ ਘਰੇ ਲੈ ਚਲਿਆਂ ਹਾਂ ਆਪਣੇ ਨਾਲ।

ਜਸਪਾਲ: ਨੋ, ਨੈਵਰ....ਤੂੰ ਕਿਉਂ ਲਿਆਇਐਂ ਸ਼ੈਲੀ ਨੂੰ...ਕਿਥੋਂ?

ਡਾਕਟਰ: ਤੇਰੀ ਬੇਸਮੈਂਟ ਚੋਂ, ਓਹਨਾਂ ਲੋਕਾਂ ਕੋਲੋਂ ਜਿਨ੍ਹਾਂ ਕੋਲ ਤੂੰ ਏਹਨੂੰ ਛੱਡ ਕੇ ਆਈ ਸੀ। ਕਹਿੰਦੇ ਪਾਲ ਕਲੀਨਿੰਗ ਕਰਨ ਗਈ ਹੋਈ ਐ। ਮੇਰਾ ਸੁਣ ਕੇ ਮਰਨ ਹੋ ਗਿਆ। ਫੇਰ ਵੀ ਸੋਚਿਆ ਜਾਂਦ ਜਾਂਦਾ ਤੈਨੂੰ ਦੱਸ ਜਾਵਾਂ - ਤੂੰ ਤਾਂ ਦੱਸ ਕੇ ਨਹੀਂ ਆਈ ਸੀ। ਹੁਣ ਤੈਨੂੰ ਪਤਾ ਤਾਂ ਲੱਗ ਗਿਆ ਨਾ ਮੈਂ ਐਹੋ ਜਿਹੇ ਥਾਂ ਕਿਵੇਂ ਆ ਗਿਆ, ਕਿਉਂ ਆ ਗਿਆ.....ਸ਼ੈਲੀ ਮੇਰੇ ਨਾਲ ਚੱਲੀ ਹੈ। (ਸ਼ੈਲੀ ਹੈਰਾਨ ਜਿਹੀ ਹੋਈ ਕਦੇ ਪਾਲ ਵੱਲ ਵੇਖਦੀ ਹੈ ਕਦੇ ਪਰਕਾਸ਼ ਵੱਲ)

ਸ਼ੈਲੀ: ਮੌਮੀ!

ਜਸਪਾਲ: ਨਹੀਂ, ਨਹੀਂ, ਸ਼ੈਲੀ ਮੇਰੇ ਕੋਲ ਈ ਰਹੇਗੀ। ਤੈਨੂੰ ਕੋਈ ਹੱਕ ਨੀ ਸ਼ੈਲੀ ਨੂੰ ਵਾਪਸ ਲਿਜਾਣ ਦਾ।

ਡਾਕਟਰ: ਤੇ ਤੈਨੂੰ ਵੀ ਕੋਈ ਹੱਕ ਨੀ ਡਾਕਟਰ ਪਰਕਾਸ਼ ਦੀ ਬੇਟੀ ਨੂੰ ਲਾਊਜ਼ੀ ਬੇਸਮੈਂਟਾਂ ਵਿਚ ਰੱਖਣ ਦਾ। ਲੋਅ ਕਲਾਸ ਦੇ ਲੋਕਾਂ ਵਿਚ ਰੱਖਣ ਦਾ। ਤੂੰ ਰਹਿਣਾ ਤਾਂ ਸ਼ੋਕ ਨਾਲ ਰਹੀ ਜਾਹ।

ਪਾਲ: ਸ਼ੈਲੀ ਨੂੰ ਆਰਟ ਵਿਚ ਦਿਲਚਸਪੀ ਐ। ਪੈਸਾ ਕਮਾਉਣ ਦੀ ਧੁਨ ਵਿਚ ਤੂੰ ਉਸਦਾ ਸਾਰਾ ਟੇਲੈਂਟ ਤਬਾਹ ਕਰ ਦੇਵੇਂਗਾ।

ਡਾਕਟਰ: ਉਹਦੀ ਭਲਾਈ ਦੀ, ਉਹਨੂੰ ਡਿਵੈਲਪ ਕਰਨ ਦੀ ਤੇਰੇ ਨਾਲੋਂ ਮੈਨੂੰ ਬਹੁਤੀ ਚਿੰਤਾ ਹੈ। ਡੋਂਟ ਯੂ ਵਰੀ ਮੈਂ ਉਸਨੂੰ 'ਏ' ਕਲਾਸ ਆਰਟ ਟਿਊਟਰ ਰੱਖ ਕੇ ਦੇਵਾਂਗਾ, ਰਾਈਟ ਸ਼ੈਲੀ? ਨਵੇਂ ਤੋਂ ਨਵੇਂ ਕਪੜੇ ਲੈ ਕੇ ਦੇਵਾਂਗਾ, ਖੇਲ੍ਹਾਂ ਦੇਵਾਂਗਾ। ਮੈਂ ਇਸਦੀ ਖੁਸ਼ੀ ਲਈ ਕੁੱਝ ਵੀ ਖ੍ਰੀਦ ਸਕਦਾ ਹਾਂ। (ਸ਼ੈਲੀ ਵਿਚਾਲੇ ਖੜ੍ਹੀ ਚੋੜੀਆਂ ਅੱਖਾਂ ਨਾਲ ਥੱਲੇ ਫਰਸ਼ ਵੱਲ ਵੇਖੀ ਜਾਂਦੀ ਹੈ ਤੇ ਦੋਹਾਂ ਦੀਆਂ ਗੱਲਾਂ ਸੁਣੀ ਜਾਂਦੀ ਹੈ)

ਪਾਲ: ਤੂੰ ਪੈਸੇ ਨਾਲ ਹਰ ਸੁੱਖ ਹਰ ਸ਼ੈ ਖ੍ਰੀਦ ਸਕਦਾ ਹੈਂ ਡਾਕਟਰ ਪਰਕਾਸ਼ । ਪਰ ਬੱਚੇ ਦੀ ਮੁਸਕਾਨ ਅਤੇ ਮਾਂ ਦਾ ਪਿਆਰ ਸਟੋਰਾਂ 'ਚ ਨਹੀਂ ਵਿਕਦੇ। ਤੂੰ ਮਾਂ ਦੀ ਘਾਟ ਨੂੰ ਕਿਵੇਂ ਪੂਰਾ ਕਰ ਸਕਦਾ ਹੈਂ? ਬੀ ਫੇਅਰ, ਡਾਕਟਰ ਪਰਕਾਸ਼।

ਡਾਕਟਰ: ਹੂੰ, ਮਾਂ ਦੀ ਘਾਟ! ਤੇ ਬਾਪ? ਮੈਂ ਕਿਹੜਾ ਦਿਨ ਰਾਤ ਬਿਮਾਰਾਂ ਨਾਲ ਮੱਥਾ ਮਾਰ ਮਾਰ ਕੇ ਪੈਸਾ ਕਮਾਂਉਣਾ, ਉਹ ਆਪ ਹਜਮ ਕਰ ਜਾਨੈਂ। ਤੁਹਾਨੂੰ ਉਹਦੇ 'ਚੋਂ ਕੁਸ਼ ਨੀ ਮਿਲਿਆ ਕਦੇ। ਸ਼ੈਲੀ ਵਾਸਤੇ ਪੈਸੇ ਅਸਮਾਨ ਚੋਂ ਡਿੱਗਦੇ ਐ?

ਪਾਲ: ਮੈਨੂੰ ਤੇਰੇ ਨਾਲ ਕੋਈ ਦੁਸ਼ਮਣੀ ਨਹੀਂ ਪਰਕਾਸ਼। ਸ਼ੈਲੀ ਨੂੰ ਮੇਰੇ ਕੋਲ ਰਹਿਣ ਦੇ ਮੈਂ ਤੈਥੋਂ ਹਰੋ ਕੁਸ਼ ਨੀ ਚਾਹੁੰਦੀ। (ਸ਼ੈਲੀ ਨੂੰ ਆਪਣੇ ਨਾਲ ਲਾਉਂਦੀ ਹੋਈ)

ਡਾਕਟਰ: ਮੈਂ ਵੀ ਤੈਥੋਂ ਹੋਰ ਕੁਸ਼ ਨੀ ਚਾਹੁੰਦਾ। ਸ਼ੈਲੀ ਮੇਰੇ ਨਾਲ ਰਹੂ ਜੇ ਤੂੰ ਨਹੀਂ ਰਹਿ ਸਕਦੀ ਤਾਂ ਤੇਰੀ ਮਰਜੀ (ਸ਼ੈਲੀ ਨੂੰ ਆਪਣੇ ਵੱਲ ਖਿੱਚ ਲੈਂਦਾ ਹੈ)

ਸ਼ੈਲੀ: ਮਾਮ, ਆਪਾਂ 'ਕੱਠੇ ਨੀ ਰਹਿ ਸਕਦੇ। ਮੈਂ ਦੋਹਾਂ ਨੂੰ ਪਿਆਰ ਕਰਦੀ ਹਾਂ। ਮੈਂ ਕਿਸੇ ਬਿਨਾ ਵੀ ਨਹੀਂ ਰਹਿ ਸਕਦੀ। ਮਾਮ! (ਮਾਂ ਵੱਲ ਵੇਖਦੀ ਹੈ)...ਡੈਡੀ (ਪਿਤਾ ਵੱਲ ਵੇਖਦੀ ਹੈ)।

ਡਾਕਟਰ: ਤੇਰੀ ਮੰਮੀ ਦੀ ਮਰਜ਼ੀ ਐ, ਹਨੀ

ਪਾਲ: ਨਹੀਂ ਸ਼ੈਲੀ ਓਸ ਘਰ ਵਿਚ ਫੇਰ ਓਹੀ ਲੜਾਈ ਝਗੜਾ...ਫੇਰ ਤੂੰ ਡਿਸਟਰਬ ਰਹੇਂਗੀ, ਫੇਰ ਤੈਨੂੰ ਨਾਈਟਮੇਅਰ ਆਉਣਗੇ। ਫੇਰ ਤੂੰ ਸਾਰਾ ਸਾਰਾ ਦਿਨ ਗੁੰਮ ਸੁੰਮ ਰਿਹਾ ਕਰੇਂਗੀ। ਨਹੀਂ ਆਪਾਂ ਓਥੇ ਨਹੀਂ ਰਹਿ ਸਕਦੇ, ਨਹੀਂ ਸ਼ੈਲੀ।

ਸ਼ੈਲੀ: (ਪਾਲ ਕੋਲ ਆਉਂਦੀ ਹੋਈ ਜਿਵੇਂ ਕੁਸ਼ ਯਾਦ ਆ ਗਿਆ ਹੋਵੇ) ਮਾਮ (ਅੱਖਾਂ ਵਿਚ ਡਰ ਪ੍ਰਗਟ ਕਰਦੀ ਹੋਈ)

ਪਾਲ: ਚਿੰਤਾ ਨ ਕਰ, ਚਿੰਤਾ ਨ ਕਰ ਬੇਟੀ, ਮੈਂ ਤੈਨੂੰ ਆਪਣੇ ਕੋਲ ਈ ਰਖੂੰਗੀ। ਭਾਵੇਂ ਮੈਨੂੰ ਕੋਰਟ 'ਚ ਈ ਜਾਣਾ ਪਵੇ। ਮੈਂ ਤੈਨੂੰ ਆਪਣੇ ਕੋਲ ਈ ਰਖਾਂਗੀ। ਤੇਰੇ ਤੇ ਮੇਰਾ ਹੱਕ ਪਹਿਲਾ ਐ।

ਡਾਕਟਰ: ਹੂੰ, ਕੋਰਟ ਤਾਂ ਜਿਵੇਂ ਸ਼ੈਲੀ ਤੈਨੂੰ ਈ ਦੇ ਦੂ। ਮੈਂ ਸਭ ਪਤਾ ਕੀਤਾ ਹੋਇਐ। ਮੇਰਾ ਵੀ ਓਨਾ ਈ ਹੱਕ ਐ ਸ਼ੈਲੀ ਤੇ। ਸ਼ੈਲੀ ਜਿਸ ਕੋਲ ਰਹੂਗੀ ਓਸੇ ਦਾ ਹੱਕ ਐ।

ਪਾਲ: ਫੇਰ ਸ਼ੈਲੀ ਮੇਰੇ ਨਾਲ ਰਹਿੰਦੀ ਐ

ਡਾਕਟਰ: ਰਹਿੰਦੀ ਸੀ ਮੈਡਮ, ਹੁਣ ਨਹੀਂ।

ਪਾਲ: ਤੂੰ ਜ਼ਬਰਦਸਤੀ ਸ਼ੈਲੀ ਨੂੰ ਮੈਥੋਂ ਖੋਹਣ ਦੀ ਕੋਸ਼ਸ਼ ਕਰ ਰਿਹੈਂ। ਇਟਜ਼ ਕਰੂਅਲ।

ਡਾਕਟਰ: ਤੈਨੂੰ ਪਤੈ ਸ਼ੈਲੀ ਮੈਨੂੰ ਮਿਲ ਕੇ ਕਿੰਨੀ ਰੋਈ। ਤੇਰਾ ਖਿਆਲ ਐ ਇਹਨੂੰ ਮੇਰੀ ਲੋੜ ਨੀ, ਇਹ ਮੈਨੂੰ ਪਿਆਰ ਨੀ ਕਰਦੀ।

ਪਾਲ: ਇਹ ਤਾਂ ਕਰਦੀ ਐ ਪਰ ਤੂੰ ਨਹੀਂ ਕਰਦਾ। ਤੂੰ ਸਿਰਫ ਬਦਲਾ ਲੈਣ ਵਾਸਤੇ ਸ਼ੈਲੀ ਨੂੰ ਮੈਥੋਂ ਖੋਹਣ ਲੱਗੈਂ।

ਡਾਕਟਰ: ਫੇਰ ਤੂੰ ਸ਼ੈਲੀ ਨੂੰ ਈ ਕਿਉਂ ਨੀ ਪੁੱਛ ਲੈਂਦੀ - ਉਹ ਕਿੱਥੇ ਰਹਿਣਾ ਚਾਹੁੰਦੀ ਐ?

ਪਾਲ: ਬੱਚੇ ਨੂੰ ਇਸ ਤਰਾਂ ਮੁਸ਼ਕਿਲ 'ਚ ਪਾਉਣਾ, ਉਹਦੇ ਨਾਲ ਕਿੰਨੀ ਬੇਇਨਸਾਫੀ ਐ? ਡੌਂਟ ਯੂ ਅੰਡਰਸਟੈਂਡ ਦੈਟ?

ਡਾਕਟਰ: ਹਾਂ, ਇਹ ਤੈਨੂੰ ਬੇਇਨਸਾਫੀ ਲਗਦੀ ਐ ਕਿਉਂਕਿ ਤੈਨੂੰ ਪਤੈ, ਸ਼ੈਲੀ ਤੇਰੇ ਨਾਲ ਬੇਸਮੈਂਟ 'ਚ ਰਹਿਣਾ ਨਹੀਂ ਚਾਹੁੰਦੀ।

ਸ਼ੈਲੀ: (ਡਾਕਟਰ ਵੱਲ ਵੇਖਦੀ ਹੋਈ) ਡੈਡ!

ਡਾਕਟਰ: (ਸ਼ੈਲੀ ਦੀ ਬਾਂਹ ਫੜ੍ਹਦਾ ਹੋਇਆ) ਸ਼ੈਲੀ ਬੇਟੇ ਬੋਲ, ਡੈਡੀ ਨਾਲ ਚੱਲਣਾ ਐ ਨ ਘਰੇ। ਜਿੱਥੇ ਤੇਰਾ ਆਪਣਾ ਰੂਮ ਐ, ਡੈਸਕ ਐ, ਸਾਰੇ ਖਿਡੌਣੇ ਐ।

ਪਾਲ: (ਦੂਜੀ ਬਾਂਹ ਨੂੰ ਘੁਟ ਕੇ ਫੜ੍ਹਦੀ ਹੋਈ) ਨਹੀਂ ਸ਼ੈਲੀ ਨਹੀਂ....ਤੇਰਾ ਡੈਡ ਤੇਰੇ ਇਮੋਸ਼ਨ ਇਕਸਪਲਾਇਟ ਕਰ ਰਿਹੈ। ਮੈਂ ਤੈਨੂੰ ਉਹਨਾਂ ਲੋਕਾਂ 'ਚ ਹਰਗਿਜ਼ ਨਹੀਂ ਜਾਣ ਦੇਵਾਂਗੀ।

ਡਾਕਟਰ: (ਸ਼ੈਲੀ ਨੂੰ) ਤੂੰ ਦੱਸ ਹਨੀ, ਘਰ ਚਲਣਾਂ ਐ ਨਾ, ਹੈ ਨਾ?

ਪਾਲ: (ਸ਼ੈਲੀ ਦਾ ਮੂੰਹ ਆਪਣੇ ਵੱਲ ਕਰਕੇ) ਸ਼ੈਲੀ, ਕਹਿ ਦੇ ਬੇਟੀ, ਕਹਿ ਦੇ ਮਾਂ ਨਾਲ ਰਹਿਣੈਂ ਮੈਂ।

ਡਾਕਟਰ: (ਸ਼ੈਲੀ ਨੂੰ ਆਪਣੇ ਵੱਲ ਖਿਚਦਾ ਹੋਇਆ) ਸ਼ੈਲੀ.....

(ਸ਼ੈਲੀ ਇਸ ਖਿਚ ਖਿਚਾਈ ਵਿਚ ਖਿਝ ਜਾਂਦੀ ਹੈ)

ਸ਼ੈਲੀ: ਆਈ ਡੌਂਟ ਨੋ, ਆਈ ਡੌਂਟ ਨੋ, ਲੀਵ ਮੀ ਅਲੋਨ।

(ਸ਼ੈਲੀ ਦੋਹਾਂ ਤੋਂ ਬਾਂਹ ਛੁਡਾ ਕੇ ਕੁਰਸੀ ਤੇ ਬੈਠ ਜਾਂਦੀ ਹੈ ਤੇ ਰੋਣ ਲੱਗ ਪੈਂਦੀ ਹੈ। ਡਾਕਟਰ ਤੇ ਪਾਲ ਇਕ ਦੂਜੇ ਨੂੰ ਦੋਸ਼ੀ ਠਹਿਰਾਉਣ ਵਾਂਗ ਇਕ ਦੂਜੇ ਦੀਆਂ ਅੱਖਾਂ ਵਿਚ ਵੇਖਦੇ ਹਨ ਤੇ ਘੂਰਦੇ ਹਨ। ਪਾਲ ਫੇਰ ਸ਼ੈਲੀ ਨੂੰ ਬੁਲਾਉਂਦੀ ਹੈ)

ਪਾਲ: (ਸ਼ੈਲੀ ਦੇ ਵਾਲਾ 'ਚ ਹੱਥ ਫੇਰਦੀ ਹੋਈ) ਆਈ ਐਮ ਸੌਰੀ ਸ਼ੈਲੀ, ਆਈ ਐਮ ਸੌਰੀ, ਹਾਲਾਤ ਨੇ ਸਾਨੂੰ ਕਿੰਨਾ ਗਿਰਾ ਦਿੱਤਾ ਹੈ। ਆਈ ਐਮ ਸੌਰੀ ਬੇਟੀ।

(ਉਸਦਾ ਮੱਥਾ ਚੁੰਮਦੀ ਹੈ ਤੇ ਉਸਨੂੰ ਆਪਣੇ ਵੱਲ ਖਿਚਦੀ ਹੈ)

(ਸ਼ੈਲੀ ਉਸਦੇ ਨਾਲ ਲੱਗ ਕੇ ਰੋਂਦੀ ਹੈ। ਪਾਲ ਦੀਆਂ ਅੱਖਾਂ ਵਿਚ ਵੀ ਹੰਝੂ ਆ ਜਾਂਦੇ ਹਨ। ਡਾਕਟਰ ਇਹ ਸਭ ਕੁਝ ਵੇਖਕੇ ਫਿਕਰਮੰਦ ਜਿਹਾ ਹੁੰਦਾ ਹੈ ਜਿਵੇਂ ਸ਼ੈਲੀ ਨੇ ਆਪਣਾ ਮਨ ਬਣਾ ਲਿਆ ਹੋਵੇ)

ਡਾਕਟਰ: (ਸ਼ੈਲੀ ਨੂੰ ਬਾਂਹ ਤੋਂ ਫੜ੍ਹ ਕੇ ਉਠਾਉਂਦਾ ਹੋਇਆ) ਇਸ ਤਰਾਂ ਨੀ ਕੋਈ ਫੈਸਲਾ ਹੋਣਾ। ਲੈਟ ਅੱਸ ਗੋਅ। ਚੱਲ ਤੁਰ ਸ਼ੈਲੀ।

ਪਾਲ: (ਇਕ ਦਮ ਸ਼ੈਲੀ ਦੀ ਦੂਜੀ ਬਾਂਹ ਫੜ੍ਹਦੀ ਹੋਈ) ਨੋ, ਸ਼ੈਲੀ ਨੋ, ਡੌਂਟ।

ਡਾਕਟਰ: (ਦੂਜੀ ਬਾਂਹ ਖਿੱਚਦਾ ਹੋਇਆ) ਕਮ ਆਨ ਸ਼ੈਲੀ, ਤੂੰ ਹੁਣ, ਚੱਲ।

(ਸ਼ੈਲੀ ਦੋਹਾਂ ਵਿਚਾਲੇ ਤਣੀ ਹੈ। ਦੋਹਾਂ ਨੇ ਉਸਦੀਆਂ ਬਾਹਾਂ ਘੁੱਟ ਕੇ ਫੜ੍ਹੀਆਂ ਹੋਈਆਂ ਹਨ)

ਸ਼ੈਲੀ: (ਰੋਣੀ ਆਵਾਜ਼ 'ਚ) ਬਾਂਹ ਦੁਖਦੀ ਐ ਡੈਡ!

(ਪਾਲ ਇਕ ਦਮ ਬਾਂਹ ਛੱਡ ਦਿੰਦੀ ਹੈ। ਸ਼ੈਲੀ ਆਪਣੇ ਆਪ ਡਾਕਟਰ ਵੱਲ ਖਿੱਚੀ ਜਾਂਦੀ ਹੈ। ਪਾਲ ਦਾ ਖਾਲੀ ਹੱਥ ਸ਼ੈਲੀ ਵੱਲ ਵਧਿਆ ਹੋਇਆ ਹੈ)

ਸ਼ੈਲੀ: (ਪਾਲ ਵੱਲ ਹੱਥ ਕਰਦੀ ਹੋਈ) ਮਾਮ!

ਡਾਕਟਰ: (ਸ਼ੈਲੀ ਨੂੰ ਖਿੱਚਦਾ ਹੋਇਆ) ਡੌਂਟ ਵਰੀ ਸ਼ੈਲੀ, ਉਹ ਇਕੱਲੀ ਨੀ ਰਹਿ ਸਕਦੀ। ਤੂੰ ਮੇਰੇ ਨਾਲ ਚੱਲ, ਉਹ ਆਪਣੇ ਆਪ ਆ ਜੂਗੀ, ਓਸੇ ਘਰ ਜਿਸਨੂੰ ਹੁਣ ਇਹ ਨਫਰਤ ਕਰਦੀ ਐ। ਫੇਰ ਵੇਖਾਂਗੇ ਏਹਦੀ ਆਕੜ। ਚਲ ਤੁਰ।

ਪਾਲ: ਸ਼ੈਲੀ ਪਲੀਜ਼ ਡੌਂਟ ਗੋ, ਪਲੀਜ਼ ਸ਼ੈਲੀ...(ਡਾਕਟਰ ਸ਼ੈਲੀ ਦਾ ਹੱਥ ਜੋਰ ਦੀ ਝਟਕੇ ਨਾਲ ਖਿੱਚਦਾ ਹੈ ਤੇ ਪਾਲ ਨੂੰ ਹਕਾਰਤ ਨਾਲ ਵੇਖਦਾ ਹੈ)

ਪਾਲ: (ਇਕ ਦਮ ਗੁੱਸੇ 'ਚ ਔਂਦੀ ਹੋਈ) ਜਾਹ, ਜਾਹ, ਛੇਤੀ ਜਾਹ ਦਫਾ ਹੋ ਏਥੋਂ। ਸ਼ੈਲੀ ਨੂੰ ਵੀ ਲੈ ਜਾ ਨਾਲ। ਇਹ ਤੇਰੀ ਧੀ ਐ। ਗੋ ਅਵੇ ਗੈੱਟ ਆਊਟ। ਮੇਰਾ ਕੋਈ ਨੀ, ਨਾਂ ਮੈਂ ਕਿਸੇ ਦੀ ਕੁਸ਼ ਲਗਦੀ ਐਂ।

(ਸ਼ੈਲੀ ਹੈਰਾਨੀ ਅਤੇ ਦੁੱਖ ਨਾਲ ਮੂੰਹ 'ਚ ਉਂਗਲ ਪੌਂਦੀ ਹੈ। ਮਾਂ ਦਾ ਪ੍ਰਤਿਕਰਮ ਉਸ ਲਈ ਉੱਕਾ ਅਣਹੋਣਾ ਹੈ। ਉਹ ਹੱਥ ਅੱਗੇ ਕਰਕੇ ਮਾਮ ਕਹਿਣ ਲਗਦੀ ਹੈ ਪਰ ਸ਼ਬਦ ਉਸਦੇ ਬੁਲ੍ਹਾਂ ਵਿਚ ਹੀ ਰਹਿ ਜਾਂਦੇ ਹਨ)

ਸ਼ੈਲੀ: (ਅਤਿ ਦੁਖੀ ਆਵਾਜ਼ 'ਚ) ਮਾਮ!

ਡਾਕਟਰ: ਹਾਂ, ਹਾਂ, ਜਾਨੇ ਆਂ, ਪਰ ਜਾਣ ਤੋਂ ਪਹਿਲਾਂ ਇਕ ਗੱਲ ਹੋਰ ਕੰਨ ਖੋਲ੍ਹ ਕੇ ਸੁਣ ਲਾ! ਮੈਂ ਤੈਨੂੰ ਕਿਸੇ ਹੋਰ ਮੁਸ਼ਟੰਡੇ ਨਾਲ ਗੱਲਾਂ ਕਰਦੀ ਬਰਦਾਸ਼ਤ ਨਹੀਂ ਕਰ ਸਕਦਾ, ਤੂੰ ਮੇਰੀ ਬੀਵੀ ਐਂ ਓ. ਕੇ।

(ਪਾਲ ਉਸ ਵਲ ਅਤਿਅੰਤ ਗੁੱਸੇ ਨਾਲ ਵੇਖਦੀ ਹੈ। ਪਰ ਬੋਲਦੀ ਕੁੱਝ ਨਹੀਂ।)

ਡਾਕਟਰ: ਆਹ ਜਿਹੜਾ ਤੇਰੇ ਪੇਟ ਵਿਚ ਬੱਚਾ ਐ, ਇਹ ਵੀ ਮੇਰਾ ਐ। ਏਸ ਉੱਤੇ ਵੀ ਮੇਰਾ ਹੱਕ ਐ। ਮੈਂ ਨਹੀਂ ਚਾਹੁੰਦਾ ਇਸ ਉਤੇ ਕਿਸੇ ਹੋਰ ਮਨਹੂਸ ਦਾ ਪਰਛਾਵਾਂ ਪਵੇ, ਅੰਡਰਸਟੈਂਡ।

ਪਾਲ: (ਇਕ ਦਮ ਭੜਕ ਕੇ) ਹਾਂ, ਹਾਂ ਏਸ ਤੇ ਵੀ ਤੇਰਾ ਅਧਿਕਾਰ ਐ। ਇਹ ਵੀ ਤੇਰਾ ਐ, ਲੈ ਫੜ੍ਹ ਏਸ ਨੂੰ ਵੀ ਕੱਢ ਕੇ ਲੈਜਾ ਹੁਣੇ ਈ।

(ਇਕ ਦਮ ਡੈਸਕ ਦੀ ਦਰਾਜ਼ ਵਿਚੋਂ ਚਿੱਠੀਆਂ ਪਾੜ੍ਹਨ ਵਾਲਾ ਚਾਕੂ ਕਢਦੀ ਹੈ ਤੇ ਡਾਕਟਰ ਵੱਲ ਵਧਾਉਂਦੀ ਹੈ)

ਸ਼ੈਲੀ: (ਅਤਿਅੰਤ ਡਰ ਵਿਚ) ਮਾਂ.......ਮਾਂ

ਡਾਕਟਰ: ਪਾਲ, ਪਾਗਲ ਹੋ ਗੀ ਐਂ....ਸਟੂਪਡ!

ਪਾਲ: ਹਾਂ ਹਾਂ ਮੈਂ ਪਾਗਲ ਆਂ - ਲੈ ਫੜ੍ਹ ਆਪਣਾ ਬੱਚਾ, ਲੈਂ ਮੈਂ ਕੱਢ ਦਿਨੀ ਆਂ (. ਉਹ ਪੇਟ 'ਚੋਂ ਕੁਝ ਕੱਢਣ ਵਾਂਗ ਪਾਸੇ ਦੀ ਚਾਕੂ ਪੇਟ ਵਲ ਕਰਦੀ ਹੈ ਤੇ ਇਕ ਦਮ ਵਿਚ ਖੋਭ ਦਿੰਦੀ ਹੈ - ਤੇ ਡਿਗੱਣ ਲਗਦੀ ਹੈ। ਸ਼ੈਲੀ ਚੀਕ ਮਾਰੀ ਹੈ, ਡਾਕਟਰ ਉਸ ਵੱਲ ਆਉਂਦਾ ਹੈ..ਸਟੇਜ ਤੇ ਹਨੇਰਾ ਹੋ ਜਾਂਦਾ ਹੈ।)

[ ਲੇਖਕ ਵਲੋਂ ਇਸ ਅੰਕ ਲਈ ਨਾਟਕ ਦਾ ਪਹਿਲਾ ਹਿੱਸਾ ਹੀ ਦਿੱਤਾ ਗਿਆ ਹੈ। ਜੇ ਕੋਈ ਨਾਟਕ ਮੰਡਲੀ ਜਾਂ ਵਿਅਕਤੀ ਇਸ ਦੀ ਪੂਰੀ ਸਕਰਿਪਟ ਲੈਣੀ ਚਾਹੁੰਦਾ ਹੋਵੇ ਤਾਂ ਉਹ ਲੇਖਕ ਨਾਲ ਸੰਪਰਕ ਕਰਨ।]



ਹਰ ਪ੍ਰਕਾਰ ਦੀ ਇਨਸ਼ੋਰੈਂਸ ਲਈ

# ਪੰਜਾਬੀ ਮਾਰਕੀਟ ਦੇ ਸੱਭ ਤੋਂ ਭਰੋਸੇਯੋਗ ਇਨਸ਼ੋਰੈਂਸ ਦਫਤਰ



**S & S INSURANCE**
(Associated Professional Insurance Services Inc
6656 Main St. ((upstairs)
Vancouver, B.C.
**Ph: 324-5711**

ਦਲਜੀਤ ਸਿੰਘ ਸਿੱਧੂ




**Auto - Home- Commercial Insurance**

ਅਸੀਂ ਵਿਜ਼ਟਿਰਾਂ ਦੀ ਮੈਡੀਕਲ ਇਨਸ਼ੋਰੈਂਸ ਵੀ ਕਰਦੇ ਹਾਂ।

*Business Cards - Wedding Cards Letterheads - Envelopes - Brochures - Menus - Business Forms - Flyers - Etc.,*

Special Photocopies

1-10 copies 7 cents
11-30 copies 6 cents
31-75 copies 5 cents
76 & up 4.5 cents

B/W X 11
(price per original)

FULL COLOR COPIES

**BUSINESS CARDS**
**(BLACK ON WHITE)**
**$ 19.95**
**1000 Business Cards**

## SUPER PRINTERS

Stationery & Copy Centre Ltd.

5934 Fraser Street, Vancouver, B.C.
V5W 2Z7

**321-0220**

# MAKANJI JEWELLERS

**Largest 22 Kt. Gold Jewellery Manufacturer & Retailers in North America**

**6644 Main St.,Vancouver, B.C.V5X 3H3**
**Ph: (604) 324-7646**

**Sutton Group Medallion Realty**
**#1-9200-120th St.**
**Surrey,B.C. V3V 4B7**




ਜਦੋਂ ਵੀ ਤੁਸੀਂ ਵੀ ਜਾਇਦਾਦ ਖਰੀਦਣੀ ਜਾਂ ਵੇਚਣੀ ਹੋਵੇ ਤਾਂ ਤਾਂ ਆਪਣੀ ਕਮਿਊਨਟੀ ਦੇ ਜਾਣੇ ਪਹਿਚਾਣੇ ਕੁਲਦੀਪ ਗਿੱਲ ਹੁਰਾਂ ਤੋਂ ਉਨ੍ਹਾਂ ਦੇ ਪ੍ਰੋਫੈਸ਼ਨਲ ਸਲਾਹ ਮਸ਼ਵਰੇ ਲਈ ਫੂਨ ਕਰੋ।



## KULDIP GILL M.A. B. Ed.

**Member of fraser Valley Real Estate Board M.L.S. Medallion Club. Looking for a house, building lot or house with acres, in Surrey or Delta. Call me first for my honest & genuine opinion**

**Ph. 581-1211 Res. 590-8066**

# ਐਡਮੰਟਨ ਵਿਚ ਰੰਗਮੰਚ ਸਰਗਰਮੀਆਂ

॥ ॥

ਸਤਵੰਤ ਦੀਪਕ
ਜੁਗਿੰਦਰ ਰੰਧਾਵਾ



ਐਡਮੰਟਨ ਦੇ ਸ੍ਰੋਤਿਆਂ ਦਾ ਇਕ ਦ੍ਰਿਸ਼

ਉਂਝ ਤਾਂ ਭਾਵੇਂ ਐਡਮੰਟਨ ਸ਼ਹਿਰ ਵਿਚ ਪੰਜਾਬੀ ਸਭਿਆਚਾਰਕ ਸਰਗਰਮੀਆਂ ਸੱਤਰਵਿਆਂ ਵਿਚ ਵੀ ਵਿਕੋਲਿਤਰੇ ਸਮਿਆਂ ਅਤੇ ਸਥਾਨਾਂ ਉੱਪਰ ਹੁੰਦੀਆਂ ਰਹੀਆਂ ਸਨ ਪਰ ਇਕ ਨਿਸ਼ਚਿਤ ਰੂਪ ਵਿਚ ਇਹ ਸਰਗਰਮੀਆਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੇ ਹੋਂਦ ਵਿਚ ਆਉਣ ਨਾਲ ਹੋਣ ਲੱਗੀਆਂ। ਵੱਖ ਵੱਖ ਸ਼ਹਿਰਾਂ ਤੋਂ ਉਸ ਸਮੇਂ ਦੌਰਾਨ ਆਣ ਵਸੇ ਅਗਾਂਹਵਧੂ ਵਿਚਾਰਧਾਰਾ ਨਾਲ ਸਬੰਧਤ ਰਾਜਨੀਤਕ ਅਤੇ ਸਭਿਆਚਾਰਕ ਕਾਮਿਆਂ ਦੇ ਸਾਂਝੇ ਯਤਨਾਂ ਨਾਲ ਅਤੇ 1979 ਵਿਚ ਪੰਜਾਬੀ ਦੇ ਜਰਨੈਲ ਸੰਗਰਾਮੀ ਕਵੀ (ਮਰਹੂਮ) ਸੰਤ ਰਾਮ ਉਦਾਸੀ ਦੀ ਕੈਨੇਡਾ ਫੇਰੀ ਸਦਕਾ ਇਸ ਸੰਸਥਾ ਦਾ ਮੁੱਢ ਬੱਝਾ।

1979 ਤੋਂ 1982 ਤੱਕ ਇਸ ਸੰਸਥਾ ਵੱਲੋਂ ਜਿੰਨੇ ਵੀ ਪ੍ਰੋਗਰਾਮ ਆਯੋਜਿਤ ਕਰਵਾਏ ਗਏ, ਉਹਨਾਂ ਦਾ ਮੁੱਖ ਮਕਸਦ ਇਸ ਸ਼ਹਿਰ ਵਿਚ ਪਿਛਾਂਹ-ਖਿੱਚੂ ਅਨਸਰਾਂ ਵੱਲੋਂ ਮੁਨਾਫੇ ਲਈ ਕਰਵਾਏ ਜਾਂਦੇ ਲੱਚਰ ਪ੍ਰੋਗਰਾਮਾਂ ਦਾ ਇਕ ਸਿਹਤਮੰਦ ਬਦਲ ਪੇਸ਼ ਕਰਨਾ ਸੀ। ਦਸੰਬਰ 1982 ਵਿਚ ਹੋਏ ਹੈਰੀ ਐਨਲੀ ਸਕੂਲ ਦੇ ਹਾਲ ਵਿਚ ਜਿਹੜਾ ਪ੍ਰੋਗਰਾਮ ਕੀਤਾ ਗਿਆ, ਉਸ ਵਿਚ ਬਾਕੀ ਮੈਂਬਰਾਂ ਦੇ ਨਾਲ ਨਾਲ ਇਸ ਸੰਸਥਾ ਨਾਲ ਨਵੇਂ ਜੁੜੇ ਅਗਾਂਹਵਧੂ ਨੌਜਵਾਨ ਕਲਾਕਾਰ ਜੁਗਿੰਦਰ ਰੰਧਾਵਾ ਦੇ ਪੇਸ਼ ਕੀਤੇ ਗੀਤਾਂ, ਕਵਿਤਾਵਾਂ ਨੂੰ ਦਰਸ਼ਕਾਂ ਵੱਲੋਂ ਬਹੁਤ ਸਲਾਹਿਆ ਗਿਆ।

1982-84 ਵਿਚ ਪੰਜਾਬ ਵਿਚ ਫਿਰਕੂ ਅੱਗ ਦੇ ਭਾਂਬੜ ਬਲ ਰਹੇ ਸਨ ਅਤੇ ਇਹਨਾਂ ਭਾਂਬੜਾਂ ਦੀਆਂ ਲਾਟਾਂ ਨਾਲ ਕੈਨੇਡਾ, ਅਮਰੀਕਾ ਅਤੇ ਇੰਗਲੈਂਡ ਆਦਿ ਦੇਸ਼ਾਂ ਵਿਚ ਵਸਦਾ ਪੰਜਾਬੀ ਭਾਈਚਾਰਾ ਵੀ ਲੂਹਿਆ ਜਾ ਰਿਹਾ ਸੀ। ਇਹ ਸਥਿਤੀ ਅਗਾਂਹਵਧੂ ਵਿਚਾਰਧਾਰਾ ਨਾਲ ਸਬੰਧਤ ਜਥੇਬੰਦੀਆਂ ਲਈ ਇਕ ਚੁਣੌਤੀ ਸੀ। ਇਸ ਚੁਣੌਤੀ ਨੂੰ ਕਬੂਲਦਿਆਂ ਅਤੇ ਪੰਜਾਬੀਆਂ ਵਿਚ ਆਪਸੀ ਸੱਦਭਾਵਨਾਂ ਨੂੰ ਬਰਕਰਾਰ ਰੱਖਣ ਲਈ ਇਹਨਾਂ ਦੇਸ਼ਾਂ ਦੀਆਂ ਪੰਜਾਬੀ ਸਭਿਆਚਾਰਕ ਸੰਸਥਾਵਾਂ ਵੱਲੋਂ ਕਾਫੀ ਕੋਸ਼ਿਸ਼ਾਂ ਕੀਤੀਆਂ ਗਈਆਂ। ਅਜਿਹਾ ਹੀ ਇਕ ਯਤਨ 1983 ਵਿਚ ਪੰਜਾਬੀ ਰੰਗ-ਮੰਚ ਦੇ ਹਰਮਨ ਪਿਆਰੇ ਲੇਖਕ, ਨਿਰਦੇਸ਼ਕ ਅਤੇ ਕਲਾਕਾਰ ਸ: ਗੁਰਸ਼ਰਨ ਸਿੰਘ ਅਤੇ ਉਨ੍ਹਾਂ ਦੀ ਡਰਾਮਾ ਟੀਮ ਨੂੰ ਇਥੇ ਬੁਲਾ ਕੇ ਇਹਨਾਂ ਸ਼ਹਿਰਾਂ ਵਿਚ ਡਰਾਮਿਆਂ ਦੇ ਪ੍ਰੋਗਰਾਮ ਕਰਵਾਉਣਾ ਸੀ। ਐਡਮੰਟਨ ਵਿਚ ਜੁਲਾਈ 1983 ਵਿਚ ਸ: ਗੁਰਸ਼ਰਨ ਸਿੰਘ ਅਤੇ ਉਨ੍ਹਾਂ ਦੀ ਡਰਾਮਾ ਟੀਮ ਵੱਲੋਂ ਜੁਬਲੀ ਆਡੀਟੋਰੀਅਮ ਵਿਚ ਨਾਟਕ 'ਮਿੱਟੀ ਦਾ ਮੁੱਲ' (ਲੇਖਕ ਉਮ ਪਰਕਾਸ਼ ਗਾਸੋ) 'ਚਾਂਦਨੀ ਚੌਕ ਤੋਂ ਸਰਹੰਦ ਤੱਕ' (ਲੇਖਕ ਗੁਰਸ਼ਰਨ ਸਿੰਘ) 'ਟੋਆ' (ਲੇਖਕ ਕਰਿਸ਼ਨ ਚੰਦਰ) 'ਇਕ ਮਾਂ ਦੋ ਮੁਲਕ' (ਲੇਖਕ ਗੁਰਸ਼ਰਨ ਸਿੰਘ) ਅਤੇ ਗੀਤਾਂ, ਕਵਿਤਾਵਾਂ ਨਾਲ ਭਰਪੂਰ ਇਕ ਸਫਲ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸਨੂੰ ਇਕ ਹਜ਼ਾਰ ਤੋਂ ਵੱਧ ਦਰਸ਼ਕਾਂ ਨੇ ਬੜੀ ਸੰਜੀਦਗੀ ਨਾਲ ਦੇਖਿਆ ਅਤੇ ਸੁਣਿਆ।

ਮਾਰਚ 1984 ਵਿਚ ਇਸ ਐਸੋਸੀਏਸ਼ਨ ਦੇ ਸਹਿਯੋਗ ਨਾਲ ਅਲਬਰਟਾ ਦੇ ਸ਼ਹਿਰ ਗਰੈਂਡ ਪਰੇਰੀ ਵਿਖੇ ਤੇਈ ਮਾਰਚ ਦੇ ਸ਼ਹੀਦਾਂ ਨੂੰ ਸਮਰਪਤ ਨਾਟਕ 'ਇਨਕਲਾਬ ਜ਼ਿੰਦਾਬਾਦ' (ਲੇਖਕ ਗੁਰਸ਼ਰਨ ਸਿੰਘ) ਪੇਸ਼ ਕੀਤਾ ਗਿਆ ਜਿਸ ਵਿਚ ਗਰੈਂਡ ਪਰੇਰੀ ਦੇ ਸਥਾਨਕ ਕਲਾਕਾਰ ਦਲੀਪ ਮਾਂਗਟ, ਦੇਵਿੰਦਰ ਸੇਖੋਂ, ਅਵਤਾਰ ਧਾਲੀਵਾਲ, ਬਲਦੇਵ ਧਾਲੀਵਾਲ ਅਤੇ ਦੂਸਰੇ ਕਲਾਕਾਰਾਂ ਨੇ ਭਾਗ ਲਿਆ। ਇਸ ਨਾਟਕ ਨੂੰ ਪੰਜਾਬੀ ਦੇ ਪ੍ਰਗਤੀਵਾਦੀ ਸ਼ਾਇਰ ਸੁਰਿੰਦਰ ਧੰਜਲ ਨੇ ਨਿਰਦੇਸ਼ਤ ਕੀਤਾ ਸੀ।

1984-85 ਵਿਚ ਜਦ ਕੈਨੇਡਾ ਦੇ ਸ਼ਹਿਰਾਂ ਵਿਚ ਖਾਲਿਸਤਾਨੀ ਗਰੋਹਾਂ ਵੱਲੋਂ ਧਰਮ ਦੇ ਨਾਂਅ ਥੱਲੇ ਫਿਰਕੂ ਜ਼ਹਿਰ ਫੈਲਾਈ ਜਾ ਰਹੀ ਸੀ ਅਤੇ ਫਿਰਕੂ ਸਦਭਾਵਨਾਂ ਅਤੇ ਆਪਸੀ ਮਿਲਵਰਤਣ ਦੀ ਗੱਲ ਕਰਨ ਵਾਲੇ ਹਰ ਸ਼ਖ਼ਸ਼ ਨੂੰ ਇਹਨਾਂ ਗਰੋਹਾਂ ਦੇ ਕਹਿਰ ਦਾ ਨਿਸ਼ਾਨਾ ਬਣਨਾ ਪੈ ਰਿਹਾ ਸੀ, ਉਸ ਵਕਤ ਇਸ ਸੰਸਥਾ ਵੱਲੋਂ ਅਪਰੈਲ 1985 ਵਿਚ ਵਿਨੀਪੈਗ ਵਿਚ ਪੰਜਾਬ ਦੇ ਦੁਖਾਂਤ ਅਤੇ ਦਿੱਲੀ ਦੇ ਦੰਗਿਆਂ ਨੂੰ ਮੁਖ਼ਾਤਿਬ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ - - 'ਬਾਬਾ ਬੋਲਦਾ ਹੈ' ਪੇਸ਼ ਕੀਤਾ ਗਿਆ ਜਿਸ ਵਿਚ ਐਸੋਸੀਏਸ਼ਨ ਦੇ ਕਲਾਕਾਰਾਂ - ਜੁਗਿੰਦਰ ਰੰਧਾਵਾ, ਲਾਟ ਭਿੰਡਰ, ਰਾਜਿੰਦਰ ਹਾਂਸ, ਗੁਰਜੀਤ ਧਾਲੀਵਾਲ, ਬਲਦੇਵ ਗਰੇਵਾਲ, ਸਤਵੰਤ ਦੀਪਕ ਅਤੇ ਮਿੰਦਰ ਸੰਘੇੜਾ ਨੇ ਭਾਗ ਲਿਆ ਜਿਸਨੂੰ ਪੰਜਾਬੀ ਰੰਗ-ਮੰਚ ਦੇ ਉੱਘੇ ਕਲਾਕਾਰ ਰਮਿੰਦਰ ਸੰਧੂ ਨੇ ਨਿਰਦੇਸ਼ਤ ਕੀਤਾ ਸੀ। ਫਿਰ ਜੁਲਾਈ 1985 ਵਿਚ ਗੁਰਸ਼ਰਨ ਸਿੰਘ ਦੀ ਦੂਸਰੀ ਫੇਰੀ ਸਮੇਂ ਇਹਨਾਂ ਕਲਾਕਾਰਾਂ ਵੱਲੋਂ ਇਹ ਨਾਟਕ ਐਡਮੰਟਨ ਵਿਚ ਖੇਡਿਆ ਗਿਆ। ਇਸੇ ਹੀ ਪ੍ਰੋਗਰਾਮ ਵਿਚ ਗੁਰਸ਼ਰਨ ਸਿੰਘ ਦੀ ਨਿਰਦੇਸ਼ਨਾ ਹੇਠ ਗਿਆਨੀ ਸੋਹਣ ਸਿੰਘ ਸੀਤਲ ਦੇ ਨਾਵਲ ਤੇ ਆਧਾਰਿਤ ਨਾਟਕ 'ਤੂਤਾਂ ਵਾਲਾ ਖੂਹ' ਪੇਸ਼ ਕੀਤਾ ਗਿਆ ਜਿਸ ਵਿਚ ਰਮਿੰਦਰ ਸੰਧੂ, ਰਜਿੰਦਰ ਹਾਂਸ, ਲਾਟ ਭਿੰਡਰ, ਪ੍ਰੇਮ ਤਿਵਾੜੀ, ਗੁਰਸ਼ਰਨ ਸਿੰਘ ਅਤੇ ਰਾਣੀ ਹੰਸਰਾ ਨੇ ਭਾਗ ਲਿਆ। ਇਸ ਪ੍ਰੋਗਰਾਮ ਦਾ ਤੀਸਰਾ ਨਾਟਕ 'ਮਸਲਾ ਬੱਕਰੀ ਦਾ' (ਲੇਖਕ ਬੂਟਾ ਸਿੰਘ) ਸੀ ਜਿਸਨੂੰ ਰਮਿੰਦਰ ਸੰਧੂ ਦੀ ਨਿਰਦੇਸ਼ਨਾਂ ਹੇਠ ਜਗਦੇਵ ਸੋਹੀ, ਜੁਗਿੰਦਰ ਰੰਧਾਵਾ, ਪ੍ਰੇਮ ਤਿਵਾੜੀ, ਸਤਵੰਤ ਦੀਪਕ ਅਤੇ ਜਸਬੀਰ ਜੱਸੜ ਨੇ ਪੇਸ਼ ਕੀਤਾ।

ਨਵੰਬਰ 1985 ਵਿਚ 'ਤੂਤਾਂ ਵਾਲਾ ਖੂਹ' ਨਾਟਕ ਕੈਲਗਰੀ ਸ਼ਹਿਰ ਵਿਚ ਪੇਸ਼ ਕੀਤਾ ਗਿਆ ਜਿਸ ਵਿਚ ਉਪਰੋਕਤ ਕਲਾਕਾਰਾਂ ਅਤੇ ਬਾਬੇ ਦੇ ਰੂਪ ਵਿਚ ਜਗਦੇਵ ਸੋਹੀ ਨੇ ਭਾਗ ਲਿਆ। ਇਸੇ ਹੀ ਪ੍ਰੋਗਰਾਮ ਵਿਚ ਲੋਕ ਸੱਭਿਆਚਾਰਕ ਮੰਚ ਕੈਲਗਰੀ ਦੇ ਕਲਾਕਾਰਾਂ ਵੱਲੋਂ 'ਦੋ ਆਦਮੀ ਚੁਰਾਹੇ ਵਿਚ' ਪੇਸ਼ ਕੀਤਾ ਗਿਆ।

ਮਾਰਚ 1987 ਵਿਚ ਇਸ ਐਸੋਸੀਏਸ਼ਨ ਵੱਲੋਂ ਦੋ ਨਾਟਕ ਪੇਸ਼ ਕੀਤੇ ਗਏ। ਪੰਜਾਬ ਵਿਚ ਸਿਆਸੀ ਅਤੇ ਧਾਰਮਕ ਅਦਾਰਿਆਂ ਵਿਚਲੇ ਦੰਭ ਨੂੰ ਨੰਗਾ ਕਰਦਾ

'ਇਕ ਕੁਰਸੀ, ਇਕ ਮੋਰਚਾ ਅਤੇ ਹਵਾ ਵਿਚ ਲਟਕਦੇ ਲੋਕ' (ਲੇਖਕ ਗੁਰਸ਼ਰਨ ਸਿੰਘ) ਜਿਸ ਵਿਚ ਰਮਿੰਦਰ ਸੰਧੂ ਦੀ ਨਿਰਦੇਸ਼ਨਾਂ ਹੇਠ ਰਾਜਿੰਦਰ ਹਾਂਸ, ਅਮਰਜੀਤ ਸੋਹੀ, ਹਰਦੇਵ ਵਿਰਕ, ਦਰਸ਼ਨ ਧਾਲੀਵਾਲ, ਜੁਗਿੰਦਰ ਰੰਧਾਵਾ ਅਤੇ ਗੁਰਜੀਤ ਧਾਲੀਵਾਲ ਨੇ ਭਾਗ ਲਿਆ। ਦੂਸਰਾ ਨਾਟਕ ਪੰਜਾਬ ਨਾਟਕ ਕਲਾ ਕੇਂਦਰ ਵੱਲੋਂ ਲਿਖਿਆ 'ਉੱਠਣ ਦਾ ਵੇਲਾ' ਸੀ ਜਿਸ ਵਿਚ ਅਵਤਾਰ ਗਿੱਲ, ਅਮਰਜੀਤ ਸੋਹੀ, ਜੁਗਿੰਦਰ ਰੰਧਾਵਾ, ਬਲਦੇਵ ਗਰੇਵਾਲ, ਬਖ਼ਸ਼ ਰੰਧਾਵਾ ਅਤੇ ਰਣਜੀਤ ਧਾਲੀਵਾਲ ਨੇ ਭਾਗ ਲਿਆ। ਇਸ ਪ੍ਰੋਗਰਾਮ ਵਿਚ ਲੋਕ ਸੱਭਿਆਚਾਰਕ ਮੰਚ ਕੈਲਗਰੀ ਦੇ ਕਲਾਕਾਰਾਂ ਹਰਕੰਵਲ, ਰਾਜ, ਗੁਰਵਿੰਦਰ, ਰਣਜੋਧ ਆਦਿ ਨੇ ਵੀ ਭਾਗ ਲਿਆ।

ਨਵੰਬਰ 1987 ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਵੱਲੋਂ ਕਰਤਾਰ ਸਿੰਘ ਸਰਾਭਾ ਦੀ ਸ਼ਹੀਦੀ ਅਤੇ ਸੰਤ ਰਾਮ ਉਦਾਸੀ ਦੀ ਯਾਦ ਵਿਚ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ ਭਾਵੇਂ ਕੋਈ ਨਾਟਕ ਤਾਂ ਨਹੀਂ ਪੇਸ਼ ਕੀਤਾ ਜਾ ਸਕਿਆ ਪਰ ਪ੍ਰੋਗਰਾਮ ਦੀ ਵਿਲੱਖਣਤਾ ਇਸ ਗੱਲ ਵਿਚ ਸੀ ਕਿ ਇਸ ਵਿਚ ਹਿੰਦੁਸਤਾਨ ਦੀ ਗ਼ਦਰ ਲਹਿਰ ਦੇ ਸਮੁੱਚੇ ਸ਼ਹੀਦਾਂ ਦੀਆਂ ਤਸਵੀਰਾਂ ਅਤੇ ਗ਼ਦਰ ਲਹਿਰ ਨਾਲ ਸਬੰਧਤ ਸਾਹਿਤ ਦੀ ਪ੍ਰਦਰਸ਼ਨੀ ਲਗਾਈ ਗਈ ਜਿਸ ਨੂੰ ਸੁਰਿੰਦਰ ਧੰਜਲ ਨੇ ਬੜੀ ਸੁਚੱਜਤਾ ਅਤੇ ਕਰੜੀ ਮਿਹਨਤ ਨਾਲ ਤਿਆਰ ਕੀਤਾ ਸੀ।

ਮਾਰਚ 1988 ਵਿਚ ਮਾਰਚ ਦੇ ਸ਼ਹੀਦਾਂ - ਭਗਤ ਸਿੰਘ, ਰਾਜਗੁਰੂ, ਸੁਖਦੇਵ - ਦੀ ਯਾਦ ਵਿਚ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ ਰਮਿੰਦਰ ਸੰਧੂ ਦੀ ਨਿਰਦੇਸ਼ਨਾ ਅਧੀਨ ਦੋ ਨਾਟਕ ਪੇਸ਼ ਕੀਤੇ ਗਏ। ਦਰਸ਼ਨ ਮਿਤਵਾ ਦੇ ਨਾਟਕ 'ਜਨਾਬ ਅਸੀਂ ਹਾਜ਼ਰ ਹਾਂ' ਵਿਚ ਬਲਦੇਵ ਗਰੇਵਾਲ, ਰਾਜਿੰਦਰ ਔਜਲਾ, ਹਰਦੀਪ ਬੜੈਚ, ਰਵਿੰਦਰ ਫਰਵਾਰਾ, ਦਰਸ਼ਨ ਔਜਲਾ, ਚਰਨੀ ਬਰਾੜ, ਗੁਰਮੁਖ ਪੰਧੇਰ, ਬਖ਼ਸ਼ ਰੰਧਾਵਾ, ਅਮਰਜੀਤ ਸੋਹੀ, ਹਰਦੇਵ ਵਿਰਕ ਅਤੇ ਸੂਤਰਧਾਰ ਦੇ ਰੋਲ ਵਿਚ ਲਾਟ ਭਿੰਡਰ ਨੇ ਭਾਗ ਲਿਆ। ਦੂਸਰਾ ਨਾਟਕ - 1947 ਵਿਚ ਭਾਰਤ-ਪਾਕਿ ਵੰਡ ਸਮੇਂ ਸਿਆਸੀ ਚਾਲਾਂ ਅਤੇ ਧਰਮਾਂ ਦੇ ਬਾਂਝਪਣ ਨੂੰ ਨੰਗਾ ਕਰਦਾ - 'ਅੰਨ੍ਹੇ ਨਿਸ਼ਾਨਚੀ' ਸੀ ਜਿਸਨੂੰ ਅਜਮੇਰ ਸਿੰਘ ਔਲਖ ਨੇ ਲਿਖਿਆ ਅਤੇ ਸਟੇਜ ਤੇ ਅਮਰਜੀਤ ਸੋਹੀ, ਹਰਦੇਵ ਵਿਰਕ, ਬਲਦੇਵ ਗਰੇਵਾਲ, ਰਾਜ ਪੰਧੇਰ, ਹਰਦੀਪ ਬੜੈਂਚ, ਰਾਜ ਬਰਾੜ, ਬਖ਼ਸ਼ ਰੰਧਾਵਾ, ਲਾਟ ਭਿੰਡਰ ਅਤੇ ਛੋਟੇ ਬੱਚੇ ਦੇ ਰੋਲ ਵਿਚ ਸ਼ੇਨ ਬਰਾੜ ਨੇ ਭਾਗ ਲਿਆ।

ਮਾਰਚ 1989 ਵਿਚ ਸੰਸਥਾ ਦੇ ਕਲਾਕਾਰ ਜੁਗਿੰਦਰ ਰੰਧਾਵਾ ਦੇ ਸਹਿਯੋਗ ਨਾਲ ਕੈਲੇਫੋਰਨੀਆਂ (ਅਮਰੀਕਾ) ਵਿਚ ਉਸ ਦੀ ਨਿਰਦੇਸ਼ਨਾ ਹੇਠ ਪੰਜਾਬੀ ਪੀਪਲਜ਼ ਕਲਚਰਲ ਐਸੋਸੀਏਸ਼ਨ ਆਫ ਕੈਲੇਫੋਰਨੀਆਂ ਵੱਲੋਂ ਦੋ ਨਾਟਕ 'ਉੱਠਣ ਦਾ ਵੇਲਾ' ਅਤੇ 'ਇਕ ਕੁਰਸੀ, ਇਕ ਮੋਰਚਾ ਅਤੇ ਹਵਾ ਵਿਚ ਲਟਕਦੇ ਲੋਕ' ਪੇਸ਼ ਕੀਤੇ ਗਏ ਜਿੰਨ੍ਹਾਂ ਵਿਚ ਸਮੂਹਿਕ ਤੌਰ 'ਤੇ ਸੁਖਵੰਤ ਬਰਾੜ, ਜੁਗਿੰਦਰ ਰੰਧਾਵਾ, ਦੇਵਿੰਦਰ ਗਿੱਲ, ਪਰਮਜੀਤ ਗਿੱਲ, ਸੁਖਵਿੰਦਰ ਗਿੱਲ, ਤਰਸੇਮ ਬਾਸੀ, ਸੁਰਿੰਦਰ ਪਰਮਾਰ, ਰਣਬੀਰ ਮੰਝ, ਜੋਗੇ ਅਤੇ ਤਰਸੇਮ ਲਿੱਦੜ ਨੇ ਭਾਗ ਲਿਆ। ਮੇਕ-ਅਪ ਦੀ ਜ਼ਿੰਮੇਵਾਰੀ ਅਵਤਾਰ ਧਾਲੀਵਾਲ ਨੇ ਨਿਭਾਈ।

ਇਹਨਾਂ ਸਾਰੇ ਪ੍ਰੋਗਰਾਮਾਂ ਵਿਚ ਨਾਟਕਾਂ ਦੀ ਚੋਣ, ਤਰਤੀਬ, ਸਟੇਜ 'ਤੇ ਪੇਸ਼ਕਾਰੀ, ਸਪੀਚਾਂ ਲਿਖਣ ਅਤੇ ਤਿਆਰੀ ਕਰਵਾਉਣ ਅਤੇ ਸਟੇਜ ਦੇ ਸਾਰੇ ਪ੍ਰਬੰਧ ਕਰਨ ਵਿਚ ਸੁਰਿੰਦਰ ਧੰਜਲ, ਸਤਵੰਤ ਦੀਪਕ, ਲਾਟ ਭਿੰਡਰ, ਹਰਦੇਵ ਵਿਰਕ, ਜੁਗਿੰਦਰ ਰੰਧਾਵਾ ਅਤੇ ਅਮਰਜੀਤ ਸੋਹੀ ਦੇ ਨਾਮ ਵਰਨਣਯੋਗ ਹਨ।

ਕੈਨੇਡਾ ਦੀ ਮਸ਼ੀਨੀ ਜ਼ਿੰਦਗੀ ਵਿਚ ਜਿੱਥੇ ਲੋਕ ਰੋਟੀ ਰੋਜ਼ੀ ਅਤੇ ਪੈਸੇ ਕਮਾਉਣ ਦੀ ਕੁੱਤੇ-ਦੌੜ 'ਚ ਗ੍ਰਸਤ ਜਾਪਦੇ ਹਨ, ਉੱਥੇ ਇਹਨਾਂ ਕਲਾਕਾਰਾਂ ਦਾ ਰੁਝੇਵਿਆਂ ਭਰੀ ਜ਼ਿੰਦਗੀ 'ਚੋਂ ਕੁੱਝ ਸਮਾਂ ਕੱਢ ਕੇ ਅਜਿਹੇ ਪ੍ਰੋਗਰਾਮ ਆਯੋਜਿਤ ਕਰਨ ਅਤੇ ਭਾਗ ਲੈਣਾ ਇਹਨਾਂ ਕਲਾਕਾਰਾਂ ਦੀ ਪੰਜਾਬੀ ਸੱਭਿਆਚਾਰ ਨਾਲ ਸੁਹਿਰਦਤਾ ਅਤੇ ਪੰਜਾਬੀ ਰੰਗ-ਮੰਚ ਨਾਲ ਸੰਜੀਦਾ ਲਗਾਉ ਦੀ ਹਾਮੀ ਭਰਦਾ ਹੈ। ਪਿਛਲੇ ਦੋ ਕੁ ਸਾਲਾਂ ਤੋਂ ਭਾਵੇਂ ਇਸ ਐਸੋਸੀਏਸ਼ਨ ਦੀਆਂ ਰੰਗ-ਮੰਚ ਦੀਆਂ ਕਾਰਵਾਈਆਂ ਵਿਚ ਕੁੱਝ ਖੜੋਤ ਆਈ ਜਾਪਦੀ ਹੈ ਪਰ ਉਮੀਦ ਹੈ ਕਿ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਦੇ ਰੰਗ-ਕਰਮੀ, ਜਾਤੀ ਰੰਜਸ਼ਾਂ, ਮਿਹਣੇਬਾਜ਼ੀ, ਫੁਕਵਾਦ ਅਤੇ ਸਿਆਸੀ ਦਾਦਾਗਿਰੀ ਦੇ ਚੱਕਰ ਤੋਂ ਉੱਪਰ ਉੱਠਕੇ ਅਸਲੀ ਸਰਗਰਮੀਆਂ ਜਾਰੀ ਰੱਖਣਗੇ।

ਭਾਵੇਂ ਹਰ ਕੋਸ਼ਿਸ਼ ਕੀਤੀ ਗਈ ਹੈ ਕਿ ਪ੍ਰੋਗਰਾਮਾਂ ਵਿਚ ਸ਼ਾਮਲ ਸਾਰੇ ਕਲਾਕਾਰਾਂ ਦੇ ਨਾਵਾਂ ਦੀ ਸੂਚੀ ਦਰਜ ਕੀਤੀ ਜਾਵੇ ਪਰ ਫਿਰ ਵੀ ਜੇਕਰ ਕਿਸੇ ਵਜ੍ਹਾ ਕਾਰਨ ਕਿਸੇ ਕਲਾਕਾਰ ਦਾ ਨਾਮ ਛਪਣ ਤੋਂ ਰਹਿ ਗਿਆ ਹੋਵੇ ਤਾਂ ਲੇਖਕ ਖ਼ਿਮਾ ਚਾਹੁਣਗੇ। □

# ਲੋਕ ਸਭਿਆਚਾਰਕ ਮੰਚ ਕੈਲਗਰੀ

|| ||

## ਉਦੇਸ਼ ਤੇ ਟੀਚੇ:

1.ਲੋਕਾਂ ਨੂੰ ਪੰਜਾਬੀ ਸਾਹਿਤ-ਸਭਿਆਚਾਰ ਨੂੰ ਜਾਗ੍ਰਿਤ ਰੱਖਣ ਲਈ ਪ੍ਰੇਰਨਾਂ।

2.ਪ੍ਰਗਤੀਸ਼ੀਲ ਕਲਾਕਾਰਾਂ ਤੇ ਲਿਖਾਰੀਆਂ ਦੀ ਹੌਸਲਾ ਅਫਜ਼ਾਈ ਕਰਨੀ।

3.ਅਗਾਂਹਵਧੂ ਸਾਹਿਤਕ ਤੇ ਸਭਿਆਚਾਰਕ ਸਰਗਰਮੀਆਂ ਨੂੰ ਉਤਸ਼ਾਹਤ ਕਰਨਾ।

4.ਦੇਸ਼ ਤੇ ਪ੍ਰਦੇਸ਼ ਦੀਆਂ ਅਗਾਂਹਵਧੂ ਜਥੇਬੰਦੀਆਂ ਨਾਲ ਤਾਲ ਮੇਲ ਪੈਦਾ ਕਰਨਾ।

5.ਲੋਕ ਵਿਰੋਧੀ, ਲੱਚਰ, ਕਾਮ-ਉਕਸਾਊ ਅਤੇ ਬਿਮਾਰ ਸਾਹਿਤ-ਸਭਿਆਚਾਰ ਦੇ ਮੁਕਾਬਲੇ ਲੋਕ-ਪੱਖੀ, ਜੁਝਾਰੂ ਤੇ ਇਨਕਲਾਬੀ ਸਾਹਿਤ-ਸਭਿਆਚਾਰ ਨੂੰ ਪ੍ਰਚਾਰਨ ਅਤੇ ਵਿਕਸਤ ਕਰਨ ਵਿਚ ਵੱਧ ਤੋਂ ਵੱਧ ਹਿੱਸਾ ਪਾਉਣਾ।

## ਸਰਗਰਮੀਆਂ ਤੇ ਇਕ ਸੰਖੇਪ ਝਾਤ:

1. 23 ਮਾਰਚ 1985 ਨੂੰ ਇਪਾਨਾਂ ਨਾਲ ਮਿਲਕੇ ਮੰਚ ਵੱਲੋਂ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਤ ਪ੍ਰੋਗਰਾਮ ਕੀਤਾ ਗਿਆ। 700 ਲੋਕਾਂ ਦੇ ਇਕੱਠ ਵਿਚ ਗੀਤ ਸੰਗੀਤ ਤੋਂ ਇਲਾਵਾ ਨਾਟਕ 'ਇਨਕਲਾਬ ਜ਼ਿੰਦਾਬਾਦ' ਤੇ 'ਜਗੀਰੂ ਲੰਬੜ' ਖੇਡੇ ਗਏ।

2. ਜੁਲਾਈ 1985, ਮੰਚ ਵੱਲੋਂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਵੱਲੋਂ ਕੀਤੇ ਸਭਿਆਚਾਰਕ ਪ੍ਰੋਗਰਾਮ ਵਿਚ ਹਿੱਸਾ ਲਿਆ।

3. ਜੁਲਾਈ 1985 ਵਿਚ ਹੀ ਪੰਜਾਬੀ ਦੇ ਪ੍ਰਸਿੱਧ ਨਾਟਕਕਾਰ ਗੁਰਸ਼ਰਨ ਸਿੰਘ ਨੂੰ ਕੈਲਗਰੀ ਵਿਚ ਬੁਲਾਇਆ ਅਤੇ ਉਨ੍ਹਾਂ ਨਾਲ ਪਬਲਿਕ ਮੀਟਿੰਗ ਕੀਤੀ।



ਨਾਟਕ ਇਨਕਲਾਬ ਜ਼ਿੰਦਾਬਾਦ ਵਿਚ ਰਾਜ ਕੈਲਗਰੀ ਤੇ ਹਰਕੰਵਲਜੀਤ

4. 16 ਨਵੰਬਰ 1985 ਨੂੰ ਮੰਚ ਵੱਲੋਂ ਸ. ਕਰਤਾਰ ਸਿੰਘ ਸਰਾਭਾ ਦਾ ਸ਼ਹੀਦੀ ਦਿਵਸ ਮਨਾਇਆ ਗਿਆ, ਜਿਸ ਵਿਚ ਮੰਚ ਵੱਲੋਂ ਜੰਗ ਸਿੰਘ ਦਾ ਲਿਖਿਆ ਨਾਟਕ 'ਚੌਰਸਤੇ ਵਿਚ ਦੋ ਆਦਮੀ' ਅਤੇ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਵੱਲੋਂ 'ਤੂਤਾਂ ਵਾਲਾ ਖੂਹ' ਤੇ 'ਬਾਬਾ ਬੋਲਦਾ ਹੈ' ਖੇਡੇ ਗਏ।

5. ਮਾਰਚ 1986 ਨੂੰ ਮੰਚ ਵੱਲੋਂ ਪੰਜਾਬੀ ਲਿਟਰੇਰੀ ਐਂਡ ਕਲਚਰਲ ਐਸੋਸੀਏਸ਼ਨ ਵਿਨੀਪੈਗ ਵੱਲੋਂ ਕੀਤੇ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਤ ਪ੍ਰੋਗਰਾਮ ਵਿਚ ਹਿੱਸਾ ਲਿਆ ਗਿਆ।

6. 8 ਅਕਤੂਬਰ 1986 ਨੂੰ ਮੰਚ ਵੱਲੋਂ ਇਕ ਫਿਲਮ ਸਮਾਰੋਹ ਕੀਤਾ ਗਿਆ ਜਿਸ ਵਿਚ ਭਾਰਤ ਸਰਕਾਰ ਵੱਲੋਂ ਪਾਬੰਦੀ-ਸ਼ੁਦਾ ਤਿੰਨ ਫਿਲਮਾਂ 'ਬਾਂਬੇ ਅਵਰ ਸਿਟੀ', 'ਟਾਈਮ ਟੂ ਰਾਈਜ਼' ਅਤੇ 'ਫੀਅਾਂਡ ਜੈਨੋਸਾਈਡ' ਦਿਖਾਈਆਂ ਗਈਆਂ। ਇਸ ਸਮਾਗਮ ਵਿਚ 'ਵਤਨੋਂ ਦੂਰ' ਦੇ ਸੰਪਾਦਕ ਸੁਰਿੰਦਰ ਧੰਜਲ ਵੀ ਸ਼ਾਮਲ ਹੋਏ। ਇਸ ਸਮਾਰੋਹ ਵਿਚ ਚੰਗੀਆਂ ਫਿਲਮਾਂ ਅਤੇ ਦੇਸ਼ ਪ੍ਰਦੇਸ਼ ਤੋਂ ਨਿਕਲਦੇ ਚੰਗੇ ਰਸਾਲਿਆਂ ਦੀ ਲਿਸਟ ਵੰਡੀ ਗਈ।

7. ਮਾਰਚ 1987 ਵਿਚ ਮੰਚ ਵੱਲੋਂ ਐਡਮੰਟਨ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਵੱਲੋਂ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਤ ਪ੍ਰੋਗਰਾਮ ਵਿਚ ਹਿੱਸਾ ਲਿਆ। ਇਸ ਪ੍ਰੋਗਰਾਮ ਵਿਚ ਮੰਚ ਵੱਲੋਂ ਸਮੂਹ ਗਾਣ ਤੇ ਨਾਟਕ 'ਇਨਕਲਾਬ ਜ਼ਿੰਦਾਬਾਦ' ਪੇਸ਼ ਕੀਤਾ ਗਿਆ।

8. 28 ਮਈ 1987 ਨੂੰ ਪੰਜਾਬੀ ਕਲਚਰਲ ਤੇ ਲਿਟਰੇਰੀ ਐਸੋਸੀਏਸ਼ਨ ਵਿਨੀਪੈਗ ਵੱਲੋਂ ਕਰਵਾਏ ਗਏ ਸਭਿਆਚਾਰਕ ਪ੍ਰੋਗਰਾਮ ਵਿਚ ਹਿੱਸਾ ਲਿਆ। ਇਥੇ ਸੰਮੂਹ ਗੀਤਾਂ ਤੋਂ ਇਲਾਵਾ ਨਾਟਕ ਖੇਡਿਆ ਗਿਆ।

9. 6 ਮਈ 1989 ਨੂੰ S.A.I.T. ORPHEUS THEATRE ਕੈਲਗਰੀ ਵਿਚ ਗਦਰੀ ਬਾਬਿਆਂ ਤੇ ਕਾਮਾਗਾਟਾ ਮਾਰੂ ਨੂੰ ਸਮਰਪਤ ਪ੍ਰੋਗਰਾਮ ਕੀਤਾ ਜਿਸ ਵਿਚ 'ਇਹ ਲਹੂ ਕਿਸਦਾ ਹੈ', 'ਇਨਕਲਾਬ ਜ਼ਿੰਦਾਬਾਦ' ਨਾਟਕ ਅਤੇ ਗੀਤ ਸੰਗੀਤ ਤੋਂ ਇਲਾਵਾ ਗਿੱਧਾ ਪੇਸ਼ ਕੀਤਾ ਗਿਆ ਅਤੇ ਸ਼ਹੀਦ ਪਾਸ਼ ਦਾ ਪੋਸਟਰ ਇਨਕਲਾਬੀ ਸਾਥੀ ਅਤੇ ਕਵੀ ਇਕਬਾਲ ਖਾਨ ਨੂੰ ਭੇਂਟ ਕਰਕੇ ਰੀਲੀਜ਼ ਕੀਤਾ ਗਿਆ।

10. 9 ਸਤੰਬਰ 1989 ਨੂੰ ਸ਼ਹੀਦ ਪਾਸ਼ ਦਾ ਜਨਮ ਦਿਵਸ ਕਾਵਿ-ਸਮਾਰੋਹ ਕਰਕੇ ਮਨਾਇਆ ਗਿਆ।

11. ਅਪ੍ਰੈਲ 90 ਨੂੰ ਕੈਲਗਰੀ ਵਿਚ ਇਕ ਪ੍ਰੋਗਰਾਮ ਦੌਰਾਨ ਨਾਟਕ 'ਪਰਖ' ਖੇਡਿਆ ਗਿਆ।

12. ਮਈ 90 ਨੂੰ ਟੋਰਾਂਟੋ ਇਲਾਕੇ ਵਿਚ ਨਾਟਕ 'ਪਰਖ' ਪੇਸ਼ ਕੀਤਾ ਗਿਆ।

13. ਨਵੰਬਰ 90 ਨੂੰ ਕੈਲਗਰੀ ਵਿਖੇ ਸ਼ਹੀਦ ਕਰਤਾਰ ਸਿੰਘ ਸਰਾਭਾ ਦੀ ਯਾਦ ਵਿਚ ਗੀਤ-ਸੰਗੀਤ ਦਾ ਪ੍ਰੋਗਰਾਮ ਕੀਤਾ ਗਿਆ ਜਿਸ ਵਿਚ ਸ਼ਹੀਦਾਂ ਦੇ ਕਾਜ ਬਾਰੇ ਚਾਨਣਾ ਪਾਇਆ ਗਿਆ। □


ਅਲਬਰਟਾ ਵਿਚ ਤਿਆਰ ਹੋਏ ਪਹਿਲੇ ਨਾਟਕ 'ਇਨਕਲਾਬ ਜ਼ਿੰਦਾਬਾਦ ਦੇ ਆਖਰੀ ਸੀਨ ਵਿਚ ਬਲਦੇਵ ਧਾਲੀਵਾਲ, ਮਨਮੋਹਨ ਜਸਵਾਲ, ਦਲੀਪ ਮਾਂਗਟ, ਅਵਤਾਰ ਧਾਲੀਵਾਲ, ਦੇਵਿੰਦਰ ਸੇਖੋਂ

# ਗਰੈਂਡ ਪਰੇਰੀ ਵਿਚ ਪੰਜਾਬੀ ਨਾਟਕ

ਗਰੈਂਡ ਪਰੇਰੀ ਵਿਚ ਪੰਜਾਬੀ ਨਾਟਕਾਂ ਦਾ ਪਹਿਲਾਂ ਪ੍ਰੋਗਰਾਮ ਅਮ੍ਰਿਤਸਰ ਨਾਟਕ ਕਲਾ ਕੇਂਦਰ ਵਲੋਂ ਸੰਨ 1983 ਵਿਚ ਕੀਤਾ ਗਿਆ। ਇਪਾਨਾ ਵਲੋਂ ਕੈਨੇਡਾ ਵਿਚ ਸੱਦੀ ਕੇਂਦਰ ਦੀ ਟੀਮ ਨੂੰ ਗਰੈਂਡ ਪਰੇਰੀ ਸੱਦਣ ਵਿਚ ਪੰਜਾਬੀ ਕਵੀ ਤੇ ਲੇਖਕ ਸੁਰਿੰਦਰ ਧੰਜਲ ਦਾ ਯੋਗਦਾਨ ਕਾਫੀ ਮਹੱਤਵ ਪੂਰਨ ਸੀ। ਇਸ ਪ੍ਰੋਗਰਾਮ ਦੀ ਕਾਮਯਾਬੀ ਨੂੰ ਦੇਖਦਿਆਂ ਗਰੈਂਡ ਪਰੇਰੀ ਕਲਾ ਮੰਚ ਦੀ ਸਥਾਪਨਾ ਕੀਤੀ ਗਈ। ਸਥਾਪਨਾ ਤੋਂ ਬਾਅਦ ਮੰਚ ਨੇ ਪਹਿਲਾ ਨਾਟਕ 'ਇਨਕਲਾਬ ਜ਼ਿੰਦਾਬਾਦ' 31 ਮਾਰਚ 1984 ਨੂੰ ਕੀਤਾ। ਗੁਰਸ਼ਰਨ ਸਿੰਘ ਦੇ ਲਿਖੇ ਇਸ ਨਾਟਕ ਨੂੰ ਸੁਰਿੰਦਰ ਧੰਜਲ ਨੇ ਨਿਰਦੇਸ਼ਤ ਕੀਤਾ। ਭਾਗ ਲੈਣ ਵਾਲੇ ਕਲਾਕਾਰ ਸਨ: ਦੇਵਿੰਦਰ ਸੇਖੋਂ (ਬਾਬਾ), ਦਲੀਪ ਮਾਂਗਟ (ਅਮਲੀ), ਮਨਮੋਹਨ ਜਸਪਾਲ (ਸਿਪਾਹੀ), ਅਵਤਾਰ ਧਾਲੀਵਾਲ (ਨੰਬਰਦਾਰ), ਬਲਦੇਵ ਧਾਲੀਵਾਲ (ਨੌਜਵਾਨ)। ਪਿਛੋਕੜ ਗੀਤ ਹਰਕੰਵਲਜੀਤ ਧਾਲੀਵਾਲ, ਬਲਬੀਰ ਧੰਜਲ ਅਤੇ ਸੁਰਿੰਦਰ ਧੰਜਲ ਨੇ ਪੇਸ਼ ਕੀਤਾ। ਇਹ ਨਾਟਕ ਕੈਨੇਡਾ ਦੇ ਸੂਬੇ ਅਲਬਰਟਾ ਵਿਚ ਇਥੋਂ ਦੇ ਰੰਗਕਰਮੀਆਂ ਵਲੋਂ ਪੇਸ਼ ਕੀਤਾ ਗਿਆ ਪੰਜਾਬੀ ਦਾ ਪਹਿਲਾ ਨਾਟਕ ਹੈ।

ਇਸ ਪ੍ਰੋਗਰਾਮ ਵਿਚ ਨਾਟਕ ਤੋਂ ਬਿਨਾਂ ਕਵਿਤਾਵਾਂ, ਗੀਤ, ਸਮੂਹ ਗਾਣ, ਕਵੀਸ਼ਰੀ, ਢਾਡੀ ਪ੍ਰਸੰਗ, ਭਾਸ਼ਨ, ਗਿੱਧਾ ਅਤੇ ਇਕ ਪਰਦਰਸ਼ਨੀ ਵੀ ਲਾਈ ਗਈ। ਇਸ ਪ੍ਰੋਗਰਾਮ ਦੀ ਤਿਆਰੀ ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਦੇ ਮੈਂਬਰਾਂ ਨੇ ਵੀ ਆਪਣਾ ਸਹਿਯੋਗ ਪਾਇਆ।

# ਮੈਨੀਟੋਬਾ ਵਿਚ ਪੰਜਾਬੀ ਰੰਗਮੰਚ

ਵਿਨੀਪੈੱਗ (ਮੈਨੀਟੋਬਾ) ਵਿਚ ਪੰਜਾਬੀ ਰੰਗਮੰਚ ਦੀ ਸ਼ੁਰੂਆਤ ਪੰਜਾਬੀ ਲਿਟਰੇਰੀ ਐਂਡ ਕਲਚਰਲ ਐਸੋਸੀਏਸ਼ਨ ਵਿਨੀਪੈੱਗ ਦੇ ਯਤਨਾਂ ਨਾਲ ਹੋਈ। ਵਿਨੀਪੈੱਗ ਵਿਚ ਪਹਿਲੇ ਪੰਜਾਬੀ 1983 ਵਿਚ ਅਮ੍ਰਿਤਸਰ ਨਾਟਕ ਕਲਾ ਕੇਂਦਰ ਵਲੋਂ ਖੇਡੇ ਗਏ। ਇਪਾਨਾ ਵਲੋਂ ਸੱਦੀ ਇਸ ਟੀਮ ਦੇ ਨਾਟਕਾਂ ਨੂੰ ਪੇਸ਼ ਕਰਨ ਦਾ ਪ੍ਰਬੰਧ ਪੰਜਾਬੀ ਲਿਟਰੇਰੀ ਐਂਡ ਕਲਚਰਲ ਐਸੋਸੀਏਸ਼ਨ ਨੇ ਕੀਤਾ। ਉਸਤੋਂ ਬਾਅਦ ਐਸੋਸੀਏਸ਼ਨ ਨੇ ਲੋਕ ਸਭਿਆਚਾਰਕ ਮੰਚ ਅਤੇ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਵਲੋਂ ਤਿਆਰ ਕੀਤੇ ਨਾਟਕਾਂ ਨੂੰ ਵਿਨੀਪੈੱਗ ਦੇ ਲੋਕਾਂ ਸਾਹਮਣੇ ਪੇਸ਼ ਕੀਤਾ।

ਵਿਨੀਪੈੱਗ ਵਿਚ ਉੱਥੋਂ ਦੇ ਸਥਾਨਕ ਕਲਾਕਾਰਾਂ ਵਲੋਂ ਤਿਆਰ ਕੀਤਾ ਪਹਿਲਾ ਨਾਟਕ 'ਕੁੱਝ ਸੋਚਣਾ ਚਾਹੀਦਾ ਹੈ' ਲੋਕ ਕਲਾ ਕੇਂਦਰ ਵਿਨੀਪੈੱਗ ਵਲੋਂ 23 ਮਈ 1987 ਨੂੰ ਖੇਡਿਆ ਗਿਆ। ਇਹ ਨਾਟਕ ਕੈਨੇਡੀਅਨ ਪੰਜਾਬੀ ਲੇਖਕ ਸੁਖਵੰਤ ਹੁੰਦਲ ਦਾ ਲਿਖਿਆ ਹੋਇਆ ਸੀ ਅਤੇ ਕੈਨੇਡਾ ਵਿਚ ਪੰਜਾਬੀ ਕਮਿਊਨਿਟੀ ਦੀਆਂ ਸਮੱਸਿਆਵਾਂ ਨਾਲ ਸਬੰਧਤ ਸੀ।

(ਗਰੈਂਡ ਪਰੇਰੀ ਅਤੇ ਮੈਨੀਟੋਬਾ ਦੇ ਰੰਗਮੰਚ ਬਾਰੇ ਜਾਣਕਾਰੀ ਲਈ ਅਸੀਂ ਸੁਰਿੰਦਰ ਧੰਜਲ ਦੇ ਧੰਨਵਾਦੀ ਹਾਂ)

## ਪੰਜਾਬ ਤੋਂ ਆਈਆਂ ਉਹਨਾਂ ਨਾਟਕ ਮੰਡਲੀਆਂ ਦੇ ਕੁਝ ਕਲਾਕਾਰ ਜਿਹਨਾਂ ਨੇ ਕੈਨੇਡਾ ਦੇ ਪੰਜਾਬੀ ਰੰਗਮੰਚ ਨੂੰ ਪ੍ਰਭਾਵਤ ਕੀਤਾ ਹੈ।

**ਅੰਮ੍ਰਿਤਸਰ ਨਾਟਕ ਕਲਾ ਕੇਂਦਰ ਦੇ ਕਲਾਕਾਰ**

ਖੱਬੇ ਤੋਂ ਸੱਜੇ: ਪਰਮਜੀਤ ਸਿੰਘ,ਅਰੀਤ,ਗੁਰਸ਼ਰਨ ਸਿੰਘ, ਕੇਵਲ ਧਾਲੀਵਾਲ, ਸ੍ਰੀਮਤੀ ਕੈਲਾਸ਼ ਕੌਰ, ਦਲੀਪ ਭਨੋਟ ਤੇ ਨਵਸ਼ਰਨ



**ਪੰਜਾਬ ਕਲਾਮੰਚ ਪਟਿਆਲਾ ਦੇ ਤਿੰਨ ਕਲਾਕਾਰ**

ਯੋਗਰਾਜ ਸੇਢਾ | ਮੋਹਨ ਬੱਗਣ | ਗੁਰਦੀਪ ਗਰੇਵਾਲ

# ਕੈਨੇਡੀਅਨ ਪੰਜਾਬੀ ਰੰਗਮੰਚ ਦੇ ਰੰਗਕਰਮੀ

(ਇਸ ਲਿਸਟ ਵਿਚ ਅਸੀਂ ਜਿੰਨੇ ਰੰਗਕਰਮੀਆਂ ਬਾਰੇ ਜਿੰਨੀ ਕੁ ਜਾਣਕਾਰੀ ਇਕੱਠੀ ਕਰ ਸਕੇ ਹਾਂ ਉਹ ਦੇ ਰਹੇ ਹਾਂ। ਜਿਹਨਾਂ ਲੋਕਾਂ ਨੇ ਤਿੰਨ ਜਾਂ ਵੱਧ ਨਾਟਕਾਂ ਵਿਚ ਹਿੱਸਾ ਲਿਆ ਹੈ ਉਹਨਾਂ ਬਾਰੇ ਤਸਵੀਰਾਂ ਸਮੇਤ ਸੰਖੇਪ ਰੇਖਾ ਚਿੱਤਰ ਦੇ ਰਹੇ ਹਾਂ। ਪਰ ਸਾਨੂੰ ਅਫਸੋਸ ਹੈ ਕਿ ਕਾਫੀ ਲੋਕਾਂ ਦੀਆਂ ਤਸਵੀਰਾਂ ਅਸੀਂ ਸਮੇਂ ਸਿਰ ਹਾਸਲ ਨਹੀਂ ਕਰ ਸਕੇ। ਜਿਹਨਾਂ ਲੋਕਾਂ ਨੇ ਦੋ ਜਾਂ ਦੋ ਤੋਂ ਘੱਟ ਨਾਟਕਾਂ ਵਿਚ ਹਿੱਸਾ ਪਾਇਆ ਹੈ ਉਹਨਾਂ ਦੇ ਨਾਵਾਂ ਦੀ ਲਿਸਟ ਦੇ ਰਹੇ। ਰੰਗਮੰਚ ਵਿਚ ਸਰਗਰਮ ਜਿਹੜੇ ਲੋਕਾਂ ਦੇ ਨਾਂ ਸਾਡੀ ਜਾਣਕਾਰੀ ਤੋਂ ਬਾਹਰ ਰਹਿ ਗਏ ਹਨ ਅਸੀਂ ਉਹਨਾਂ ਤੋਂ ਖਿਮਾ ਮੰਗਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹ ਸਾਨੂੰ ਸਾਡੀ ਭੁੱਲ ਤੋਂ ਜਾਣੂ ਕਰਵਾ ਦੇਣਗੇ। - ਸੰਪਾਦਕ)



### ਅਜਮੇਰ ਰੋਡੇ

ਉਮਰ: 51 ਸਾਲ ਕੈਨੇਡਾ ਆਵਾਸ: 1966

ਕੈਨੇਡਾ ਦੇ ਪੰਜਾਬੀ ਰੰਗਮੰਚ ਦੇ ਖੇਤਰ ਵਿਚ ਅਜਮੇਰ ਦਾ ਨਾਮ 1977 ਵਿਚ ਪੰਜਾਬੀ ਸਾਹਿਤ ਸਭਾ ਵੈਨਕੂਵਰ ਵੱਲੋਂ ਪੇਸ਼ ਨਾਟਕ 'ਦੂਜਾ ਪਾਸਾ' ਦੇ ਲੇਖਕ ਅਤੇ ਨਿਰਦੇਸ਼ਕ ਦੇ ਤੌਰ ਤੇ ਜ਼ਿਆਦਾ ਉਭਰ ਕੇ ਆਇਆ ਹੈ ਜੋ ਕਿ ਕੈਨੇਡਾ ਵਿਚ ਪਹਿਲਾ ਲਿਖਿਆ ਗਿਆ ਪੰਜਾਬੀ ਨਾਟਕ ਹੈ। ਭਾਂਵੇਂ ਇਸ ਤੋਂ ਪਹਿਲਾਂ ਅਜਮੇਰ ਨੇ ਸੰਗੀਤ ਨਿਰਦੇਸ਼ਨ ਅਤੇ ਸਲਾਹਕਾਰ ਦੇ ਤੌਰ ਤੇ ਵਤਨੋਂ ਦੂਰ ਆਰਟ ਫ਼ਾਊਂਡੇਸ਼ਨ ਵਲੋਂ ਪੇਸ਼ ਨਾਟਕ 'ਰੱਤਾ ਸਾਲੂ' ਤੇ 'ਲੋਹਾ ਕੁੱਟ' ਵਿਚ ਭਾਗ ਲਿਆ ਸੀ। ਇਸ ਤੋਂ ਇਲਾਵਾ 'ਕਾਮਾ ਗਾਟਾ ਮਾਰੂ', 'ਵੀਜ਼ਾ', 'ਇਕ ਕੁੜੀ ਇਕ ਸੁਪਨਾ', 'ਤੀਸਰੀ ਅੱਖ' ਨਾਟਕ ਲਿਖੇ ਹਨ ਤੇ ਇਹਨਾਂ ਦੀ ਨਿਰਦੇਸ਼ਨਾ ਕੀਤੀ ਹੈ। ਰੇਡੀਓ ਨਾਟਕ 'ਲਹਿਰਾਂ', 'ਕਾਮਾ ਗਾਟਾ ਮਾਰੂ' ਤੇ 'ਰੋਬਾਟ' ਦਾ ਲੇਖਕ ਵੀ ਹੈ। ਅਦਾਕਾਰ ਦੇ ਰੂਪ ਵਿਚ ਉਸਨੇ 'ਵੀਜ਼ਾ', 'ਚੇਤਨਾ', 'ਮਹਿਲੀਂ ਵਸਦੀਆਂ ਧੀਆਂ' ਤੇ 'ਸ਼ਰਬਤੀ' ਨਾਟਕਾਂ ਵਿਚ ਭਾਗ ਲਿਆ ਹੈ। ਇਸ ਤੋਂ ਇਲਾਵਾ 'ਤੂੜੀ ਵਾਲਾ ਕੋਠਾ' ਦਾ ਨਿਰਦੇਸ਼ਕ ਅਤੇ 'ਚੇਤਨਾ' ਤੇ 'ਮਹਿਲੀਂ ਵਸਦੀਆਂ ਧੀਆਂ' ਦੇ ਸਹਿ ਨਿਰਦੇਸ਼ਕ ਹਨ। ਪ੍ਰਬੰਧਕ ਤੇ ਮੰਚ ਸਾਜੀ ਦੇ ਰੂਪ ਵਿਚ ਵੀ ਉਸਨਾਂ ਕਈ ਨਾਟਕਾਂ ਵਿਚ ਆਪਣਾ ਯੋਗਦਾਨ ਪਾਇਆ ਹੈ। ਵਤਨੋਂ ਦੂਰ ਆਰਟ ਫਾਊਂਡੇਸ਼ਨ ਤੇ ਭਾਰਤੀ ਨਾਟ ਕੇਂਦਰ ਦੇ ਉਹ ਫਾਊਂਡਿੰਗ ਮੈਂਬਰ ਹਨ। ਰੰਗਮੰਚ ਤੋਂ ਇਲਾਵਾ ਉਚ ਕੋਟੀ ਦੇ ਕਵੀ ਤੇ ਵਾਰਤਕ ਲੇਖਕ ਵੀ ਹਨ।



### ਅਮਨਪਾਲ ਸਾਰਾ

ਉਮਰ - 33 ਸਾਲ ਕੈਨੇਡਾ ਆਵਾਸ - 1976

ਅਮਨਪਾਲ ਸਾਰਾ ਵੈਨਕੂਵਰ ਸੱਥ ਦੇ ਸਰਗਰਮ ਮੈਂਬਰਾਂ ਚੋਂ ਹਨ। ਹੁਣ ਤੱਕ ਉਹ ਵੈਨਕੂਵਰ ਸੱਥ ਵਲੋਂ ਖੇਡੇ ਗਏ ਨਾਟਕਾਂ : 'ਪਿਕਟ ਲਾਈਨ (ਪੰਜਾਬੀ/ਅੰਗ੍ਰੇਜ਼ੀ)', 'ਤੂਤਾਂ ਵਾਲਾ ਖੂਹ', 'ਸਿਉਂਕ', 'ਲੱਤਾਂ ਦੇ ਭੂਤ', 'ਹਵੇਲੀਆਂ ਤੇ ਪਾਰਕਾਂ', 'ਜ਼ਹਿਰ ਦੀ ਫਸਲ (ਪੰਜਾਬੀ/ਅੰਗ੍ਰੇਜ਼ੀ)', 'ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਿਆ', 'ਏ ਲੈਸਨ ਆਫ ਡਿਫਰੈਂਟ ਕਾਈਂਡ' (ਅੰਗ੍ਰੇਜ਼ੀ) ਅਤੇ 'ਨਿੱਕੀ ਜਿਹੀ ਗੱਲ ਨਹੀਂ' (ਪੰਜਾਬੀ/ਅੰਗ੍ਰੇਜ਼ੀ) ਵਿਚ ਇਕ ਅਦਾਕਾਰ ਵਜੋਂ ਕੰਮ ਕਰ ਚੁੱਕੇ ਹਨ। ਵੈਨਕੂਵਰ ਸੱਥ ਵਲੋਂ ਵੀਡੀਓ ਤੇ ਤਿਆਰ ਕੀਤੇ ਨਾਟਕਾਂ ਵਿਚ ਵੀ ਇਕ ਅਦਾਕਾਰ ਅਤੇ ਐਡੀਟਰ ਦੇ ਤੌਰ ਤੇ ਕੰਮ ਕੀਤਾ ਹੈ। ਉਹ ਕੈਰੋਸਿਲ ਥੀਏਟਰ ਸਕੂਲ ਤੋਂ ਅਦਾਕਾਰੀ ਦਾ ਦੋ ਸਾਲ ਦਾ ਡਿਪਲੋਮਾ ਕਰ ਚੁੱਕੇ ਹਨ। ਅਪ੍ਰੈਲ 1990 ਵਿਚ ਉਹਨੀਂ ਇਸ ਸਕੂਲ ਵਲੋਂ ਨਾਟਕ 'ਐਵਰੀ ਮੈਨ' ਵਿਚ ਪਾਦਰੀ ਦੀ ਭੂਮਿਕਾ ਨਿਭਾਈ। ਰੰਗ ਮੰਚ ਤੋਂ ਬਿਨਾਂ ਅਮਨਪਾਲ ਵੈਨਕੂਵਰ ਦੀਆਂ ਸਾਹਿਤਕ ਅਤੇ ਸਭਿਆਚਾਰਕ ਸਰਗਰਮੀਆਂ ਵਿਚ ਵੀ ਹਿੱਸਾ ਲੈਂਦੇ ਹਨ। ਉਹ ਕਹਾਣੀ ਅਤੇ ਕਵਿਤਾ ਲਿਖਦੇ ਹਨ ਅਤੇ 'ਵਤਨ' ਤੇ 'ਅੰਕੁਰ' ਦੀ ਟੀਮ ਦੇ ਮੈਂਬਰ ਹਨ।

---

### ਅਮਰਜੀਤ ਸੋਹੀ

ਅਲਬਰਟਾ ਦੇ ਪੰਜਾਬੀ ਰੰਗਮੰਚ ਵਿਚ ਅਮਰਜੀਤ ਜਾਣਿਆ ਪਛਾਣਿਆ ਨਾਂ ਹਾਂ। ਐਡਮੰਟਨ ਵਿਚ ਸਾਹਿਤਕ ਤੇ ਸਿਆਸੀ ਸਰਗਰਮੀਆਂ ਦੇ ਨਾਲ ਨਾਲ ਉਹਨੇ ਹੁਣ ਤੱਕ 'ਇਕ ਕੁਰਸੀ ਇਕ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਉਠਣ ਦਾ ਵੇਲਾ', 'ਜਨਾਬ ਅਸੀ ਹਾਜ਼ਰ ਹਾਂ', 'ਅੰਨੇ ਨਿਸ਼ਾਨਚੀ', ਅਤੇ 'ਅਜੀਤ ਰਾਮ' ਨਾਟਕਾਂ ਵਿਚ ਅਦਾਕਾਰ ਦੇ ਤੌਰ 'ਤੇ ਹਿੱਸਾ ਲਿਆ ਹੈ।

---

### ਅਮਰਜੀਤ ਚਾਹਲ

ਉਮਰ: 39 ਕੈਨੇਡਾ ਆਵਾਸ: 1968

ਅਮਰਜੀਤ ਚਾਹਲ ਨੇ ਕੈਨੇਡਾ ਦੇ ਰੰਗਮੰਚ ਵਿਚ ਇਕ ਅਦਾਕਾਰ, ਨਿਰਦੇਸ਼ਕ ਅਤੇ ਰੌਸ਼ਨੀ ਪ੍ਰਬੰਧਕ ਦੇ ਤੌਰ ਤੇ ਹਿੱਸਾ ਲਿਆ ਹੈ। ਉਹ ਪੰਜਾਬ ਕਲਚਰਲ ਐਸੋਸੀਏਸ਼ਨ, ਭਾਰਤੀ ਨਾਟ ਕੇਂਦਰ, ਇਪਾਨਾ, ਸਰਗਮ, ਇੰਡੀਆ ਮਹਿਲਾ ਐਸੋਸੀਏਸ਼ਨ ਅਤੇ ਸਮਾਨਤਾ ਵਲੋਂ ਕੀਤੇ ਗਏ ਨਾਟਕਾਂ: 'ਵੀਜ਼ਾ', 'ਗਦਰ ਦੀ ਗੂੰਜ', 'ਤੂੜੀ ਵਾਲਾ ਕੋਠਾ', 'ਸ਼ਰਬਤੀ' ਅਤੇ 'ਨਵੀਂ ਪੀੜੀ' ਵਿਚ ਕੰਮ ਕਰ ਚੁੱਕਾ ਹੈ। ਉਹਨਾਂ ਇਕ ਵੀਡੀਓ ਫਿਲਮ 'ਮਸਲਾ ਰੋਟੀ ਦਾ' ਵੀ ਬਣਾਈ ਹੈ। ਰੰਗਮੰਚ ਦੀਆਂ ਸਰਗਰਮੀਆਂ ਦੇ ਨਾਲ ਅਮਰਜੀਤ ਕਹਾਣੀ ਤੇ ਕਵਿਤਾ ਵੀ ਲਿਖਦੇ ਹਨ ਅਤੇ ਉਹਨਾਂ ਦੀ ਇਕ ਕਹਾਣੀਆਂ ਦੀ ਕਿਤਾਬ ਛਪ ਚੁੱਕੀ ਹੈ।



### ਅੰਜੂ ਹੁੰਦਲ

ਉਮਰ: 32 ਸਾਲ ਕੈਨੇਡਾ ਆਵਾਸ: 1980

ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਅੰਜੂ ਦਾ ਪ੍ਰਵੇਸ਼ 1984 ਵਿਚ ਵੈਨਕੂਵਰ ਸੱਥ ਵਲੋਂ ਪੇਸ਼ ਨਾਟਕ 'ਪਿਕਟ ਲਾਈਨ(ਪੰਜਾਬੀ/ਅੰਗ੍ਰੇਜ਼ੀ)' ਰਾਹੀਂ ਹੋਇਆ। ਇਸ ਤੋਂ ਬਾਅਦ ਸੱਥ ਵੱਲੋਂ ਪੇਸ਼ ਡਰਾਮਿਆਂ 'ਲੱਤਾਂ ਦੇ ਭੂਤ', 'ਕਿਹਦਾ ਵਿਆਹ', 'ਜ਼ਹਿਰ ਦੀ ਫ਼ਸਲ (ਪੰਜਾਬੀ/ਅੰਗ੍ਰੇਜ਼ੀ)' ਅਤੇ 'ਹਰ ਉਮਰ ਦਾ ਇਕੋ ਰੋਣਾ(ਪੰਜਾਬੀ/ਅੰਗ੍ਰੇਜ਼ੀ)' ਵਿਚ ਅਦਾਕਾਰਾ ਅਤੇ ਪ੍ਰੋਗਰਾਮਾਂ ਦੇ ਪ੍ਰਬੰਧਕ ਦੇ ਰੂਪ ਵਿਚ ਭਾਗ ਲਿਆ। ਵੈਨਕੂਵਰ ਸੱਥ ਵੱਲੋਂ ਪ੍ਰੋਡਿਊਸ ਕੀਤੀਆਂ 'ਕਿਹਦਾ ਵਿਆਹ' ਅਤੇ 'ਨਿੱਕੀ ਜਿਹੀ ਗੱਲ ਨਹੀਂ' ਵੀਡੀਉ ਫ਼ਿਲਮਾਂ ਵਿਚ ਅਦਾਕਾਰੀ ਵੀ ਕੀਤੀ ਹੈ। ਇਸ ਤੋਂ ਇਲਾਵਾ ਕੈਨੇਡਾ ਤੋਂ ਪ੍ਰਕਾਸ਼ਿਤ ਹੁੰਦੇ ਤ੍ਰੈਮਾਸਿਕ ਪਰਚੇ 'ਵਤਨ' ਅਤੇ 'ਅੰਕੁਰ' ਦੀਆਂ ਟੀਮਾਂ ਦੀ ਸਰਗਰਮ ਮੈਂਬਰ ਹੈ। 'ਨਿੱਕੀ ਜਿਹੀ ਗੱਲ ਨਹੀਂ' ਤੇ 'ਹਰ ਉਮਰ ਦਾ ਇਕੋ ਰੋਣਾ' ਨਾਟਕਾਂ ਵਿਚ ਲੇਖਿਕਾ ਦੇ ਤੌਰ ਤੇ ਵੀ ਹਿੱਸਾ ਪਾਇਆ ਹੈ।

---



## ਅੰਮ੍ਰਿਤ ਮਾਨ

ਉਮਰ - 55 ਸਾਲ   ਕੈਨੇਡਾ ਆਵਾਸ: 1962

ਕੈਨੇਡਾ ਦੇ ਪੰਜਾਬੀ ਰੰਗਮੰਚ ਬਾਰੇ ਗੱਲ ਕਰਨ ਲੱਗਿਆਂ ਜੋ ਨਾਂ ਸੱਭ ਤੋਂ ਪਹਿਲਾਂ ਮਨ ਵਿਚ ਆਉਂਦਾ ਹੈ ਉਹ ਹੈ ਅੰਮ੍ਰਿਤ ਮਾਨ। ਉਹਨਾਂ ਨੂੰ ਕੈਨੇਡੀਅਨ ਪੰਜਾਬੀ ਰੰਗ ਮੰਚ ਦੇ ਮੋਢੀਆਂ ਵਿਚ ਗਿਣਿਆ ਜਾ ਸਕਦਾ ਹੈ। ਮੰਚ ਦੀ ਅਦਾਕਾਰੀ ਤੋਂ ਬਿਨਾਂ ਉਹਨਾਂ ਨੇ ਫਿਲਮਾਂ ਅਤੇ ਵੀਡੀਓ ਨਾਟਕਾਂ 'ਕਿਹਦਾ ਵਿਆਹ' ਤੇ 'ਨਿਕੀ ਜਿਹੀ ਗੱਲ ਨਹੀਂ' ਵਿਚ ਵੀ ਕੰਮ ਕੀਤਾ ਹੈ। ਉਹਨਾਂ ਨੇ ਵਤਨੋਂ ਦੂਰ ਆਰਟ ਫਾਉਂਡੇਸ਼ਨ, ਭਾਰਤੀ ਨਾਟ ਕੇਂਦਰ, ਇਪਾਨਾ, ਵੈਨਕੂਵਰ ਸੱਥ, ਦਮਨਦੀਪ ਪ੍ਰੋਡਕਸ਼ਨ ਵਲੋਂ ਕੀਤੇ ਨਾਟਕਾਂ - 'ਰੱਤਾ ਸਾਲੂ', 'ਲੋਹਾ ਕੁੱਟ', 'ਦੂਜਾ ਪਾਸਾ', 'ਕਾਮਾਗਾਟਾ ਮਾਰੂ', 'ਚੇਤਨਾ', 'ਤੂੜੀ ਵਾਲਾ ਕੋਠਾ', 'ਬਿਗਾਨੇ ਬੋਹੜ ਦੀ ਛਾਂ', 'ਕਿਹਦਾ ਵਿਆਹ', 'ਸ਼ਰਬਤੀ', 'ਮਹਿਲੀਂ ਵਸਦੀਆਂ ਧੀਆਂ', 'ਨਿੱਕੀ ਜਿਹੀ ਗੱਲ ਨਹੀਂ(ਪੰਜਾਬੀ/ਅੰਗ੍ਰੇਜ਼ੀ)' - ਵਿਚ ਇਕ ਅਦਾਕਾਰਾ ਵਜੋਂ ਕੰਮ ਕੀਤਾ ਹੈ। ਅਦਾਕਾਰੀ ਤੋਂ ਬਿਨਾਂ ਉਹਨਾਂ ਮੰਚ ਸਾਜੀ ਦਾ ਵੀ ਕੰਮ ਕੀਤਾ ਹੈ।

## ਇੰਦਰ ਚੋਹਾਨ

ਉਮਰ: 37   ਕੈਨੇਡਾ ਆਵਾਸ: 1970

ਇੰਦਰ ਨੇ ਇਪਾਨਾ ਵਲੋਂ ਕੀਤੇ ਨਾਟਕਾਂ - 'ਪਲੈਨਿੰਗ', 'ਬਾਬਾ ਬੋਲਦਾ ਹੈ' ਅਤੇ 'ਬਿਗਾਨੇ ਬੋਹੜ ਦੀ ਛਾਂ' ਵਿਚ ਅਦਾਕਾਰੀ ਕੀਤੀ ਹੈ। ਸਟੇਜ ਤੋਂ ਬਿਨਾਂ ਉਹਨਾਂ ਨੇ ਬੀ. ਸੀ. ਦੇ ਖੇਤ ਮਜ਼ਦੂਰਾਂ ਬਾਰੇ ਬਣੀ ਵੀਡੀਓ ਫਿਲਮ 'ਫਾਰਮ ਵਰਕਰਜ਼ ਜ਼ਿੰਦਾਬਾਦ' ਵਿਚ ਵੀ ਅਦਾਕਾਰੀ ਕੀਤੀ ਹੈ।



## ਇੰਦਰੇਸ਼

ਉਮਰ - 43 ਸਾਲ   ਕੈਨੇਡਾ ਆਵਾਸ - 1969

ਇੰਦਰੇਸ਼ ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ 1974 ਤੋਂ ਹਿੱਸਾ ਲੈ ਰਹੇ ਹਨ। ਕੈਨੇਡਾ ਵਿਚ ਉਨ੍ਹਾਂ ਨੇ ਵਤਨੋਂ ਦੂਰ ਆਰਟ ਫਾਉਂਡੇਸ਼ਨ ਅਤੇ ਭਾਰਤੀ ਨਾਟ ਕੇਂਦਰ, ਯੁਨਾਇਟਿਡ ਥੀਏਟਰ ਆਰਟਿਸਟ ਆਫ ਇੰਡੀਆ ਵਲੋਂ ਖੇਡੇ ਗਏ ਨਾਟਕਾਂ - 'ਰੱਤਾ ਸਾਲੂ', 'ਲੋਹਾ ਕੁੱਟ', 'ਕਾਮਾਗਾਟਾ ਮਾਰੂ', 'ਦੂਜਾ ਪਾਸਾ', 'ਤੂੜੀ ਵਾਲਾ ਕੋਠਾ', 'ਕਾਤਿਲ ਕੌਣ?' ਵਿਚ ਅਦਾਕਾਰ ਵਜੋਂ ਕੰਮ ਕੀਤਾ ਹੈ। ਉਹਨਾਂ ਨੇ ਫਿਲਮ 'ਅਤੀਤ' ਵਿਚ ਵੀ ਕੰਮ ਕੀਤਾ ਹੈ। ਕੈਨੇਡਾ ਆਉਣ ਤੋਂ ਪਹਿਲਾਂ ਇੰਦਰੇਸ਼ ਹਿੰਦੁਸਤਾਨ ਵਿਚ ਵੀ ਨਾਟਕਾਂ ਵਿਚ ਕੰਮ ਕਰਦੇ ਰਹੇ ਹਨ। ਇਕ ਚੰਗੇ ਅਦਾਕਾਰ ਹੋਣ ਦੇ ਨਾਲ ਉਹ ਗਜ਼ਲ ਵੀ ਲਿਖਦੇ ਹਨ। ਉਹ ਗਜ਼ਲਾਂ ਦੀ ਇਕ ਕਿਤਾਬ 'ਕੌੜਾ ਸ਼ਰਬਤ' ਪੰਜਾਬੀ ਸਾਹਿਤ ਨੂੰ ਭੇਂਟ ਕਰ ਚੁੱਕੇ ਹਨ।



## ਇੰਦਰਜੀਤ ਰੋਡੇ

ਕੈਨੇਡਾ ਆਵਾਸ:   1979

ਇੰਦਰਜੀਤ ਨੇ ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਅਦਾਕਾਰੀ ਦੀ ਸ਼ੁਰੂਆਤ 1979 ਵਿਚ ਭਾਰਤੀ ਨਾਟ ਕੇਂਦਰ ਵਲੋਂ ਪੇਸ਼ ਕੀਤੇ ਨਾਟਕ 'ਕਾਮਾਗਾਟਾ ਮਾਰੂ' ਤੋਂ ਕੀਤੀ। ਬਾਅਦ ਵਿਚ ਉਸਨੇ ਪੰਜਾਬ ਕਲਚਰਲ ਐਸੋਸੀਏਸ਼ਨ, ਭਾਰਤੀ ਨਾਟ ਕੇਂਦਰ ਅਤੇ ਵੈਨਕੂਵਰ ਸੱਥ ਵਲੋਂ ਕੀਤੇ ਨਾਟਕਾਂ 'ਗਦਰ ਦੀ ਗੂੰਜ', 'ਵੀਜ਼ਾ', 'ਕੁਰਸੀ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਪੰਜਾਬ ਦੀ ਆਵਾਜ਼' ਅਤੇ 'ਪਿਕਟ ਲਾਈਨ' ਵਿਚ ਕੰਮ ਕੀਤਾ ਹੈ। ਨਾਟਕਾਂ ਤੋਂ ਬਿਨਾਂ ਇੰਦਰਜੀਤ ਨੇ ਇਥੇ ਬਣੀ ਫਿਲਮ 'ਮਸਲਾ ਰੋਟੀ ਦਾ' ਵਿਚ ਵੀ ਕੰਮ ਕੀਤਾ ਹੈ।

## ਸਤਵੰਤ ਦੀਪਕ

ਸਤਵੰਤ 1983 ਤੋਂ 1986 ਤੱਕ 'ਵਤਨੋਂ ਦੂਰ' ਦੇ ਸੰਪਾਦਕੀ ਮੰਡਲ ਦਾ ਮੈਂਬਰ ਰਹਿਣ ਤੋਂ ਇਲਾਵਾ ਸਾਹਿਤਕ ਤੇ ਸਭਿਆਚਾਰਕ ਕੰਮਾਂ ਵਿਚ ਸਰਗਰਮ ਸ਼ਖਸੀਅਤ ਹੈ। ਪੰਜਾਬੀ ਲਿਟਰੇਰੀ ਐਸੋਸੀਏਸ਼ਨ ਆਫ ਐਡਮੰਟਨ ਦੇ ਨਾਟਕਾਂ 'ਮਸਲਾ ਬੱਕਰੀ ਦਾ' ਅਤੇ 'ਬਾਬਾ ਬੋਲਦਾ ਹੈ' ਵਿਚ ਅਦਾਕਾਰੀ ਕੀਤੀ ਹੈ ਅਤੇ ਸੰਸਥਾ ਦੇ ਨਾਟਕਾਂ ਤਿਆਰ ਕਰਨ ਵਿਚ ਆਪਣਾ ਯੋਗਦਾਨ ਪਾਇਆ ਹੈ। ਉਹ 'ਵਤਨ' ਦੇ ਸਹਿਯੋਗੀ ਵੀ ਹਨ।



## ਸਰਬਜੀਤ ਧਾਲੀਵਾਲ

ਉਮਰ - 38   ਕੈਨੇਡਾ ਆਵਾਸ:   1972

ਸਰਬਜੀਤ ਧਾਲੀਵਾਲ ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਇਕ ਅਦਾਕਾਰ, ਨਿਰਦੇਸ਼ਕ ਅਤੇ ਲੇਖਕ ਵਜੋਂ ਸਰਗਰਮ ਹੈ। ਉਸਨੇ ਹਿੰਦੂ ਪ੍ਰੀਸ਼ਦ ਰੰਗਮੰਚ ਪ੍ਰੋਡਕਸ਼ਨ, ਈਸਟ ਐਂਡ ਵੈਸਟ ਕਲਚਰਲ ਐਸੋਸੀਏਸ਼ਨ, ਫਾਇਵ ਸਟਾਰ ਮੋਸ਼ਨ ਪ੍ਰੋਡਕਸ਼ਨ, ਇੰਡੀਆ ਮਹਿਲਾ ਐਸੋਸੀਏਸ਼ਨ, ਅਤੇ ਖੁਦ ਆਪਣੇ ਵਲੋਂ ਆਯੋਜਿਤ ਕੀਤੇ ਨਾਟਕਾਂ - 'ਤਲਾਸ਼', 'ਰਾਮ ਲੀਲਾ', 'ਚੌਧਰੀ ਬਖਤਾਵਰ ਸਿੰਘ', 'ਮੂਰਖ ਲੀਡਰ', 'ਵਿਜ਼ਟਰ', 'ਨੌਕਰ ਬੁੱਧੂ ਸ਼ਾਹ', 'ਕਲਾਕਾਰ', 'ਕਰਮਾ ਕੈਨੇਡੀਅਨ', ਅਤੇ 'ਬਾਜ਼ਾਰ ਹੈਦਰਾਬਾਦ' ਵਿਚ ਕੰਮ ਕੀਤਾ ਹੈ। ਇਸ ਤੋਂ ਬਿਨਾਂ ਇਕ ਫਿਲਮ '[illegible]ਨੋਂ ਦੂਰ' ਦਾ ਨਿਰਮਾਤਾ ਨਿਰਦੇਸ਼ਕ ਹੈ। ਇਸ ਬਹੁ ਚਰਚਿਤ ਫਿਲਮ ਵਿਚ ਉਸਨੇ ਨਾਇਕ ਦੀ ਭੂਮਿਕਾ ਵੀ ਨਿਭਾਈ



## ਸਾਧੂ ਬਿਨਿੰਗ

ਉਮਰ: 43 ਕੈਨੇਡਾ ਆਵਾਸ: 1967

ਰੰਗਮੰਚ ਵਿਚ ਸਾਧੂ ਲੇਖਕ, ਨਿਰਦੇਸ਼ਕ, ਅਦਾਕਾਰ ਅਤੇ ਪ੍ਰਬੰਧਕ ਦੇ ਤੌਰ ਤੇ ਹਿੱਸਾ ਲੈਂਦੇ ਹਨ। ਉਹਨਾਂ ਵੈਨਕੂਵਰ ਸੱਥ ਵਲੋਂ ਕੀਤੇ ਨਾਟਕਾਂ: 'ਕੁਰਸੀ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਹਵਾਈ ਗੋਲੇ', 'ਪਿਕਟ ਲਾਈਨ(ਪੰਜਾਬੀ/ਅੰਗ੍ਰੇਜ਼ੀ)', 'ਤੂਤਾਂ ਵਾਲਾ ਖੂਹ', 'ਸਿਉਂਕ', 'ਲੱਤਾਂ ਦੇ ਭੂਤ', 'ਜ਼ਹਿਰ ਦੀ ਫ਼ਸਲ(ਪੰਜਾਬੀ/ਅੰਗ੍ਰੇਜ਼ੀ)', 'ਹਵੇਲੀਆਂ ਤੇ ਪਾਰਕਾਂ', 'ਕਿਹਦਾ ਵਿਆਹ', 'ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਾ', 'ਨਿੱਕੀ ਜਿਹੀ ਗੱਲ ਨਹੀਂ(ਪੰਜਾਬੀ/ਅੰਗ੍ਰੇਜ਼ੀ)' 'ਏ ਲੈਸਨ ਆਫ ਏ ਡਿਫਰੈਮਟ ਕਾਈਂਡ' ਵਿਚ ਹਿੱਸਾ ਲਿਆ। ਵੀਡੀਓ ਨਾਟਕ 'ਬੋਤਲ ਦਾ ਟੁੱਟਣਾ' ਦੇ ਲੇਖਕ ਅਤੇ ਸਹਿ ਨਿਰਦੇਸ਼ਕ ਹਨ। ਵੀਡੀਓ ਨਾਟਕ 'ਕਿਹਦਾ ਵਿਆਹ' ਤੇ ਨਿੱਕੀ ਜਿਹੀ ਗੱਲ ਨਹੀਂ' ਵਿਚ ਵੀ ਹਿੱਸਾ ਪਾਇਆ ਹੈ। ਰੰਗਮੰਚ ਤੋਂ ਬਿਨਾਂ ਉਹ ਕਵਿਤਾ ਅਤੇ ਕਹਾਣੀ ਲਿਖਦੇ ਹਨ। ਉਹ 'ਵਤਨੋਂ ਦੂਰ' ਨਾਲ ਸਹਿ-ਸੰਪਾਦਕ ਤੇ ਸੰਪਾਦਕ ਦੇ ਤੋਰ ਤੇ ਜੁੜੇ ਰਹੇ ਹਨ। 'ਵਤਨ' 'ਅੰਕੁਰ' ਦੀਆਂ ਟੀਮਾਂ ਦੇ ਸਰਗਰਮ ਮੈਂਬਰ ਹਨ।

---

## ਸੁਖਵੰਤ ਦੀਂਡਸਾ

ਉਮਰ: 50 ਕੈਨੇਡਾ ਆਵਾਸ: 1971

ਸੁਖਵੰਤ ਦੀਂਡਸਾ ਦਾ ਨਾਂ ਕੈਨੇਡਾ ਵਿਚ ਇਕ ਚੰਗੀ ਅਦਾਕਾਰ ਦੇ ਤੋਰ ਤੇ ਜਾਣਿਆਂ ਜਾਂਦਾ ਹੈ। ਹੁਣ ਤੱਕ ਉਹਨਾਂ ਨੇ ਭਾਰਤੀ ਨਾਟ ਕੇਂਦਰ ਅਤੇ ਯੂਨਾਇਟਿਡ ਥੀਏਟਰ ਆਰਟਿਸਟ ਵਲੋਂ ਕੀਤੇ ਨਾਟਕਾਂ - 'ਕਾਮਾਗਾਟਾ ਮਾਰੂ', 'ਤੂੜੀ ਵਾਲਾ ਕੋਠਾ', ਅਤੇ 'ਕਾਤਿਲ ਕੋਣ?' ਵਿਚ ਕੰਮ ਕੀਤਾ ਹੈ। ਇਹਨਾਂ ਨਾਟਕਾਂ ਤੋਂ ਬਿਨ੍ਹਾਂ ਉਹਨਾਂ ਨੇ ਇੰਡੀਆ ਥੀਏਟਰ ਵਲੋਂ ਖੇਡੇ ਗਏ ਹਿੰਦੀ ਨਾਟਕ, 'ਬੜੇ ਆਦਮੀ' ਵਿਚ ਵੀ ਕੰਮ ਕੀਤਾ ਹੈ। 1962 ਤੋਂ 1970 ਤੱਕ ਉਹ ਬੰਬਈ ਵਿਚ ਇਪਟਾ ਦੇ ਨਾਲ ਵੀ ਕੰਮ ਕਰਦੇ ਰਹੇ ਹਨ। ਨਾਟਕਾਂ ਤੋਂ ਬਿਨ੍ਹਾਂ ਉਹਨਾਂ ਦੋ ਵੀਡੀਓ ਫਿਲਮਾਂ 'ਅਤੀਤ' ਅਤੇ 'ਮਸਲਾ ਰੋਟੀ ਦਾ' ਵਿਚ ਵੀ ਕੰਮ ਕੀਤਾ ਹੈ।

---

## ਸੁਖਵਿੰਦਰ ਤੱਖਰ

ਪੰਜਾਬੀ ਦੇ ਰੰਗਮੰਚ ਵਿਚ ਸੁਖਵਿੰਦਰ ਉਰਫ਼ ਬਿੱਲਾ ਦਾ ਪ੍ਰਵੇਸ਼ ਵੈਨਕੂਵਰ ਸੱਥ ਵਲੋਂ ਪੇਸ਼ ਨਾਟਕ 'ਪਿਕਟ ਲਾਈਨ' ਵਿਚ ਅਦਾਕਾਰ ਦੇ ਰੂਪ ਵਿਚ ਹੋਇਆ। ਬਾਅਦ ਵਿਚ ਸੱਥ ਵਲੋਂ ਪੇਸ਼ ਨਾਟਕ 'ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਾ' ਅਤੇ ਇਕ ਹੋਰ ਨਾਟਕ 'ਜਿਉਂਦੀਆਂ ਲਾਸ਼ਾਂ' ਵਿਚ ਅਦਾਕਾਰ ਦੇ ਰੂਪ ਵਿਚ ਭਾਗ ਲਿਆ ਹੈ। ਇਸ ਤੋਂ ਇਲਾਵਾ ਭੰਗੜੇ ਦਾ ਉਚ ਪੱਧਰ ਦਾ ਕਲਾਕਾਰ ਹੈ ਅਤੇ ਪੰਜਾਬੀ ਆਰਟਸ ਐਸੋਸੀਏਸ਼ਨ ਆਫ ਰਿਚਮੰਡ ਦਾ ਸਰਗਰਮ ਮੈਂਬਰ ਵੀ ਹੈ।



## ਸੁਖਵੰਤ ਹੁੰਦਲ

ਉਮਰ: 35 ਕੈਨੇਡਾ ਆਵਾਸ: 1975

ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਸੁਖਵੰਤ ਹੁੰਦਲ ਇਕ ਅਦਾਕਾਰ, ਨਾਟਕ ਲੇਖਕ ਅਤੇ ਪ੍ਰੋਗਰਾਮ ਪ੍ਰਬੰਧਕ ਦੇ ਰੂਪ ਵਿਚ ਇਕ ਜਾਣਿਆ ਪਛਾਣਿਆ ਨਾਮ ਹੈ। ਰੰਗਮੰਚ ਦੇ ਖੇਤਰ ਵਿਚ ਸੁਖਵੰਤ ਦੀ ਸ਼ੁਰੂਆਤ 1982 ਵਿਚ ਪੰਜਾਬ ਕਲਚਰਲ ਐਸੋਸੀਏਸ਼ਨ ਵਲੋਂ ਪੇਸ਼ 'ਨਾਟਕ ਗਦਰ ਦੀ ਗੂੰਜ' ਵਿਚ ਅਦਾਕਾਰ ਦੇ ਰੂਪ ਵਿਚ ਹੋਈ। 1983 ਤੋਂ ਲੈ ਕੇ ਹੁਣ ਤੱਕ ਵੈਨਕੂਵਰ ਸੱਥ ਵਲੋਂ 'ਪੰਜਾਬ ਦੀ ਆਵਾਜ਼', 'ਕੁਰਸੀ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਹਵਾਈ ਗੋਲੇ', 'ਪਿਕਟ ਲਾਈਨ(ਪੰਜਾਬੀ/ਅੰਗ੍ਰੇਜ਼ੀ)', 'ਲੱਤਾਂ ਦੇ ਭੂਤ', 'ਜ਼ਹਿਰ ਦੀ ਫ਼ਸਲ(ਪੰਜਾਬੀ/ਅੰਗ੍ਰੇਜ਼ੀ)', 'ਹਵੇਲੀਆਂ ਤੇ ਪਾਰਕਾਂ' ਅਤੇ 'ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਾ', ਨਾਟਕਾਂ ਵਿਚ ਅਦਾਕਾਰ ਤੇ ਲੇਖਕ ਦੇ ਰੂਪ ਵਿਚ ਭਾਗ ਲਿਆ ਹੈ। ਇਸ ਤੋਂ ਇਲਾਵਾ 'ਵਤਨੋਂ ਦੂਰ' ਦਾ ਸਹਿ-ਸੰਪਾਦਕ ਰਿਹਾ ਹੈ। ਅੱਜਕਲ 'ਵਤਨ' ਅਤੇ ਅੰਗ੍ਰੇਜ਼ੀ ਦੇ ਤ੍ਰੈਮਾਸਿਕ 'ਅੰਕੁਰ' ਦੀ ਟੀਮ ਅਤੇ ਵੈਨਕੂਵਰ ਸੱਥ ਦਾ ਸਰਗਰਮ ਮੈਂਬਰ ਹੈ। 'ਕਿਹਦਾ ਵਿਆਹ' ਅਤੇ 'ਨਿੱਕੀ ਜਿਹੀ ਗੱਲ ਨਹੀਂ' ਵੀਡੀਓ, ਡਰਾਮਿਆਂ ਦੀ ਸਹਿ ਨਿਰਦੇਸ਼ਨਾਂ ਕੀਤੀ ਹੈ। ਲੇਖਕ ਦੇ ਰੂਪ ਵਿਚ ਡਰਾਮਿਆਂ ਤੋਂ ਇਲਾਵਾ ਕਵਿਤਾ ਅਤੇ ਕਹਾਣੀ ਵੀ ਲਿਖਦੇ ਹਨ ਅਤੇ ਹੁਣ ਗੰਭੀਰ ਲੇਖ ਲਿਖਣ ਵੱਲ ਜ਼ਿਆਦਾ ਰੁਚੀ ਰੱਖਦੇ ਹਨ।

---



## ਸੁਰਜੀਤ ਕਲਸੀ

ਕੈਨੇਡਾ ਆਵਾਸ: 1974

ਸੁਰਜੀਤ ਕਲਸੀ ਦਾ ਨਾਂ ਕਿਸੇ ਜਾਣ-ਪਛਾਣ ਦਾ ਮੁਥਾਜ ਨਹੀਂ ਹੈ। ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਉਹਨਾਂ ਨੇ ਵੱਖ ਵੱਖ ਖੇਤਰਾਂ ਜਿਵੇਂ ਅਦਾਕਾਰੀ, ਨਿਰਦੇਸ਼ਨ, ਸੰਗੀਤ, ਲੇਖਨ ਆਦਿ ਵਿਚ ਹਿੱਸਾ ਲਿਆ ਹੈ। ਉਹਨਾਂ ਨੇ ਵਤਨੋਂ ਦੂਰ ਆਰਟ ਫਾਉਂਡੇਸ਼ਨ, ਪੰਜਾਬੀ ਲਿਟਰੇਰੀ ਐਸੋਸੀਏਸ਼ਨ ਅਤੇ ਸਮਾਨਤਾ, ਵਲੋਂ ਕੀਤੇ ਨਾਟਕਾਂ - 'ਲੋਹਾ ਕੁੱਟ', 'ਦੂਜਾ ਪਾਸਾ', 'ਕਾਮਾਗਾਟਾਮਾਰੂ', 'ਮਹਿਲੀਂ ਵਸਦੀਆਂ ਧੀਆਂ', 'ਇਕ ਕੁੜੀ ਇਕ ਸੁਪਨਾ', 'ਚੇਤਨਾ', 'ਤੀਸਰੀ ਅੱਖ' ਵਿਚ ਕੰਮ ਕੀਤਾ ਹੈ। ਰੰਗਮੰਚ ਸਰਗਰਮੀਆਂ ਤੋਂ ਬਿਨਾਂ ਸੁਰਜੀਤ ਪੰਜਾਬੀ ਕਮਿਊਨਿਟੀ ਦੀ ਇਕ ਜਾਣੀ ਪਛਾਣੀ ਲੇਖਿਕਾ ਹੈ। ਉਹ ਕਵਿਤਾ ਅਤੇ ਕਹਾਣੀ (ਪੰਜਾਬੀ ਅਤੇ ਅੰਗ੍ਰੇਜ਼ੀ ) ਲਿਖਦੇ ਹਨ ਦੋਹਾਂ ਜ਼ਬਾਨਾਂ ਵਿਚ ਕਿਤਾਬਾਂ ਛਪ ਚੁੱਕੀਆਂ ਹਨ। ਇਹਨਾਂ ਕੰਮਾਂ ਤੋਂ ਬਿਨ੍ਹਾਂ ਉਹ ਔਰਤਾਂ ਦੇ ਮਸਲਿਆਂ ਉਪਰ ਵੀ ਸਰਗਰਮੀ ਨਾਲ ਕੰਮ ਕਰਦੇ ਹਨ।



## ਸੁਰਿੰਦਰ ਧੰਜਲ

ਉਮਰ: 41 ਸਾਲ ਕੈਨੇਡਾ ਆਵਾਸ: 1972

16 ਦਸੰਬਰ 1972 ਵਿਚ ਕੈਨੇਡਾ ਵਿਚ ਪੰਜਾਬੀ ਰੰਗਮੰਚ ਦੀ ਸ਼ੁਰੂਆਤ ਪੰਜਾਬ ਕਲਚਰਲ ਐਸੋਸੀਏਸ਼ਨ ਵਲੋਂ ਪੇਸ਼ ਨਾਟਕ 'ਤੀਜੀ ਪਾਸ' ਦੇ ਨਾਲ ਹੀ ਸੁਰਿੰਦਰ ਧੰਜਲ ਦਾ ਪ੍ਰਵੇਸ਼ ਅਦਾਕਾਰ ਤੇ ਇਸਦੇ ਨਿਰਦੇਸ਼ਕ ਦੇ ਤੋਰ ਤੇ ਹੋਇਆ। ਬਾਅਦ ਵਿਚ ਉਸਨੇ ਪੰਜਾਬ ਕਲਾ ਮੰਚ ਵਲੋਂ 1974 ਵਿਚ ਪੇਸ਼ ਕੀਤੇ ਨਾਟਕਾਂ 'ਚਮਕੌਰ

ਦੀ ਗੜ੍ਹੀ' ਤੇ 'ਕਣਕ ਦੀ ਬੱਲੀ' ਵਿਚ ਅਦਾਕਾਰੀ ਕੀਤੀ। 1974-75 ਦੇ ਦੌਰਾਨ ਵਤਨੋਂ ਦੂਰ ਆਰਟ ਫਾਊਂਡੇਸ਼ਨ ਵਲੋਂ ਪੇਸ਼ ਕੀਤੇ ਨਾਟਕਾਂ 'ਰੱਤਾ ਸਾਲੂ' ਵਿਚ ਅਦਾਕਾਰੀ ਤੇ 'ਲੋਹਾ ਕੁੱਟ' ਤੇ 'ਰੱਤਾ ਸਾਲੂ' ਵਿਚ ਰੋਸ਼ਨੀ ਤੇ ਸਟੇਜ ਪ੍ਰਬੰਧਕ ਦੀ ਜ਼ਿੰਮੇਵਾਰੀ ਨਿਭਾਈ। 1984 ਵਿਚ ਗਰੈਂਡ ਪਰੇਰੀ ਕਲਾ ਮੰਚ ਵੱਲੋਂ ਪੇਸ਼ ਨਾਟਕ ਇਨਕਲਾਬ ਜ਼ਿੰਦਾਬਾਦ ਦੀ ਨਿਰਦੇਸ਼ਨਾ, ਸੰਗੀਤ ਤੇ ਮੇਕਅੱਪ, ਅਤੇ ਪ੍ਰਬੰਧਕ ਦੇ ਰੂਪ ਵਿਚ ਯੋਗਦਾਨ ਪਾਇਆ। ਸੁਰਿੰਦਰ ਧੰਜਲ ਪੰਜਾਬੀ ਦੇ ਸਾਹਿਤਕ ਮੈਗਜ਼ੀਨ ਵਤਨੋਂ ਦੂਰ ਦੇ ਸੰਪਾਦਕ ਦੇ ਤੌਰ ਤੇ ਜਾਣੇ ਜਾਂਦੇ ਹਨ। ਉਹ ਪੰਜਾਬੀ ਸਾਹਿਤ ਸਭਾ ਵੈਨਕੂਵਰ, ਪੰਜਾਬ ਕਲਚਰਲ ਐਸੋਸੀਏਸ਼ਨ ਤੇ ਵਤਨੋਂ ਦੂਰ ਆਰਟ ਫ਼ਾਊਂਡੇਸ਼ਨ ਸੰਸਥਾਵਾਂ ਦੇ ਜਨਰਲ ਸਕੱਤਰ ਦੀ ਜ਼ਿੰਮੇਵਾਰੀ ਨਿਭਾ ਚੁੱਕੇ ਹਨ। ਇਸ ਤੋਂ ਇਲਾਵਾ ਸੁਰਿੰਦਰ ਧੰਜਲ ਦਾ ਨਾਮ ਕੈਨੇਡਾ ਦੇ ਉਚ ਕੋਟੀ ਦੇ ਕਵੀਆਂ ਵਿਚ ਸ਼ਾਮਿਲ ਹੈ।

### ਹਰੀ ਸ਼ਰਮਾ

ਕੈਨੇਡਾ ਆਵਾਸ: 1965

ਇਪਾਨਾ ਦੇ ਸਰਗਰਮ ਮੈਂਬਰ ਹਰੀ ਸ਼ਰਮਾ ਹੋਰਾਂ ਨੇ ਇਕ ਗੈਰ-ਪੰਜਾਬੀ ਹੁੰਦੇ ਹੋਏ ਵੀ ਕੈਨੇਡਾ ਵਿਚ ਪੰਜਾਬੀ ਨਾਟਕ ਦੇ ਵਿਕਾਸ ਵਿਚ ਸਲਾਹੁਣਯੋਗ ਹਿੱਸਾ ਪਾਇਆ ਹੈ। ਉਹਨਾਂ 'ਚਿੰਗਾੜੀ', 'ਵੀਜ਼ਾ', 'ਜਗੀਰੂ ਲੰਬੜ', 'ਬਿਗਾਨੇ ਬੋਹੜ ਦੀ ਛਾਂ' ਤੇ 'ਸ਼ਹੀਦ ਦੀ ਵਾਪਸੀ' ਨਾਟਕਾਂ ਵਿਚ ਨਿਰਦੇਸ਼ਕ, ਸਹਿ ਨਿਰਦੇਸ਼ਕ, ਅਤੇ ਪ੍ਰਬੰਧਕ ਦੇ ਤੌਰ ਤੇ ਭਾਗ ਲਿਆ ਹੈ। ਪੰਜਾਬੀ ਨਾਟਕਕਾਰ ਗੁਰਸ਼ਰਨ ਸਿੰਘ ਅਤੇ ਸੰਤ ਰਾਮ ਉਦਾਸੀ ਨੂੰ ਕੈਨੇਡਾ ਸੱਦਣ ਵਿਚ ਅਤੇ ਗੁਰਸ਼ਰਨ ਸਿੰਘ ਦੇ ਨਾਟਕਾਂ ਦੀ ਵੀਡੀਓ ਤਿਆਰ ਕਰਨ ਅਤੇ ਉਦਾਸੀ ਦੇ ਗੀਤਾਂ ਦਾ ਰੀਕਾਰਡ ਤਿਆਰ ਕਰਨ ਵਿਚ ਹਰੀ ਸ਼ਰਮਾ ਹੋਰਾਂ ਦਾ ਖਾਸ ਯੋਗਦਾਨ ਹੈ।



### ਹਰਕੰਵਲਜੀਤ

ਕੈਨੇਡਾ ਆਵਾਸ - 1979

ਹਰਕੰਵਲਜੀਤ ਲੋਕ ਸਭਿਆਚਾਰਕ ਮੰਚ ਅਤੇ ਕੈਲਗਰੀ ਸਕੂਲ ਆਫ ਡਰਾਮਾ ਦੇ ਮੋਢੀ ਮੈਂਬਰਾਂ ਚੋਂ ਇਕ ਹੈ। ਉਹ ਰੰਗਮੰਚ ਦੇ ਹਰ ਖੇਤਰ - ਅਦਾਕਾਰੀ, ਨਿਰਦੇਸ਼ਨ, ਲੇਖਨ, ਮੇਕਅੱਪ, ਸੰਗੀਤ, ਮੰਚਸਾਜ਼ੀ, ਰੋਸ਼ਨੀ, ਸਟੇਜ ਪ੍ਰਬੰਧ - ਵਿਚ ਕੰਮ ਕਰਦਾ ਹੈ। ਹੁਣ ਤੱਕ ਉਸਨੇ 'ਇਨਕਲਾਬ ਜ਼ਿੰਦਾਬਾਦ', 'ਦੋ ਆਦਮੀ ਚੁਰਾਹੇ ਵਿਚ', 'ਇਹ ਲਹੂ ਕਿਸਦਾ ਹੈ', 'ਪਰਖ', 'ਕਰਫਿਊ', 'ਮੈਂ ਨਾਸਤਿਕ ਕਿਉਂ ਹਾਂ', 'ਅਰਬਦ ਨਰਬਦ ਧੰਦੂਕਾਰਾ', 'ਰਾਜੇ ਸ਼ੀਂਹ ਮੁਕੱਦਮ ਕੁੱਤੇ' - ਵਿਚ ਕੰਮ ਕੀਤਾ ਹੈ। ਲੋਕ ਸਭਿਆਚਾਰਕ ਮੰਚ ਵਲੋਂ ਭਰਾਤਰੀ ਜਥੇਬੰਦੀਆਂ ਨਾਲ ਤਾਲਮੇਲ ਰੱਖਣਾ ਅਤੇ ਮੰਚ ਦੀ ਸਮੁੱਚੀ ਦਿਸ਼ਾ ਨਿਰਦੇਸ਼ਨ ਵਿਚ ਉਸਦਾ ਅਹਿਮ ਹੱਥ ਹੈ।



### ਹਰਜੀ ਸਾਂਗਰਾ

ਉਮਰ: 26 ਕੈਨੇਡਾ ਦੀ ਜੰਮਪਲ

ਵੈਨਕੂਵਰ ਦੀ ਜੰਮਪਲ ਹਰਜੀ ਨੇ ਇਥੇ ਹੀ ਪੰਜਾਬੀ ਲਿਖਣੀ ਅਤੇ ਬੋਲਣੀ ਸਿੱਖੀ ਹੈ। 1984 ਤੋਂ ਲੈ ਕੇ ਹੁਣ ਤੱਕ ਵੈਨਕੂਵਰ ਸੱਥ ਦੀ ਸਰਗਰਮ ਮੈਂਬਰ ਹੈ ਅਤੇ ਸੱਥ ਵਲੋਂ ਪੇਸ਼ ਕੀਤੇ ਗਏ ਡਰਾਮਿਆਂ 'ਪਿਕਟ ਲਾਈਨ(ਪੰਜਾਬੀ/ਅੰਗ੍ਰੇਜ਼ੀ)', 'ਲੱਤਾਂ ਦੇ ਭੂਤ', 'ਕਿਹਦਾ ਵਿਆਹ', 'ਜ਼ਹਿਰ ਦੀ ਫ਼ਸਲ (ਪੰਜਾਬੀ/ਅੰਗ੍ਰੇਜ਼ੀ)' ਅਤੇ 'ਹਰ ਉਮਰ ਦਾ ਇਕੋ ਰੋਣਾ (ਪੰਜਾਬੀ/ਅੰਗ੍ਰੇਜ਼ੀ)' ਵਿਚ ਅਦਾਕਾਰਾ ਦੇ ਰੂਪ ਵਿਚ ਭਾਗ ਲੈ ਚੁੱਕੀ ਹੈ। ਇਸ ਤੋਂ ਇਲਾਵਾ ਵੀਡੀਓ ਫਿਲਮ 'ਫ਼ਾਰਮ ਵਰਕਰ ਜ਼ਿੰਦਾਬਾਦ' ਅਤੇ 'ਕਿਹਦਾ ਵਿਆਹ' ਨਾਮ ਦੇ ਵੀਡੀਓ ਡਰਾਮੇ ਵਿਚ ਵੀ ਕੰਮ ਕੀਤਾ ਹੈ। ਵੈਨਕੂਵਰ ਤੋਂ ਪ੍ਰਕਾਸ਼ਿਤ ਹੁੰਦੇ ਤ੍ਰੈਮਾਸਿਕ ਪੱਤਰ 'ਵਤਨ' ਅਤੇ 'ਅੰਕੁਰ' ਦੀਆਂ ਟੀਮਾਂ ਦੀ ਮੈਂਬਰ ਵੀ ਹੈ। ਸੱਥ ਦੇ ਪ੍ਰੋਗਰਾਮਾਂ ਦੀ ਪੇਸ਼ਕਾਰੀ ਵਿਚ ਪ੍ਰਬੰਧਕ ਦੇ ਰੂਪ ਵਿਚ ਵੀ ਹਿੱਸਾ ਪਾਉਂਦੀ ਹੈ। 'ਹਰ ਉਮਰ ਦਾ ਇਕੋ ਰੋਣਾ' ਤੇ 'ਨਿੱਕੀ ਜਿਹੀ ਗੱਲ ਨਹੀਂ' ਨਾਟਕਾਂ ਵਿਚ ਲੇਖਿਕਾ ਦੇ ਤੌਰ ਤੇ ਵੀ ਹਿੱਸਾ ਪਾਇਆ ਹੈ।

### ਹਰਦੇਵ ਵਿਰਕ

ਐਡਮੰਟਨ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਵਲੋਂ ਹਰਦੇਵ ਨੇ 'ਅੰਨੇ ਨਿਸ਼ਾਨਚੀ', 'ਇਕ ਕੁਰਸੀ ਇਕ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਜ਼ਨਾਬ ਅਸੀਂ ਹਾਜ਼ਰ ਹਾਂ', 'ਪੁਨਰ ਜਨਮ' ਤੇ 'ਅਜੀਤ ਰਾਮ' ਵਿਚ ਅਦਾਕਾਰ ਦੇ ਤੌਰ ਤੇ ਭਾਗ ਲਿਆ ਹੈ। ਇਸ ਤੋਂ ਬਿਨਾਂ ਉਸਨੇ ਐਸੋਸੀਏਸ਼ਨ ਦੀਆਂ ਸਾਹਿਤਕ ਤੇ ਸਭਿਆਚਾਰਕ ਸਰਗਰਮੀਆਂ ਵਿਚ ਹਮੇਸ਼ਾਂ ਇਕ ਜ਼ਿੰਮੇਵਾਰ ਸਾਥੀ ਦੀ ਭੂਮਿਕਾ ਨਿਭਾਈ ਹੈ।

### ਹਰਿੰਦਰ ਮਾਹਲ:

ਉਮਰ: 40 ਸਾਲ ਕੈਨੇਡਾ ਆਵਾਸ: 1970

ਹਰਿੰਦਰ ਨੇ ਇਪਾਨਾ ਵਲੋਂ ਕੀਤੇ ਨਾਟਕਾਂ 'ਚਿੰਗਾੜੀ', 'ਪਲੈਨਿੰਗ', 'ਬਾਬਾ ਬੋਲਦਾ ਹੈ', 'ਸ਼ਹੀਦ ਦੀ ਵਾਪਸੀ' ਅਤੇ 'ਜਗੀਰੂ ਲੰਬੜ' ਵਿਚ ਅਦਾਕਾਰੀ ਕੀਤੀ ਹੈ। ਹਰਿੰਦਰ ਇਪਾਨਾ, ਬੀ. ਸੀ. ਓ. ਐਫ. ਆਰ. ਅਤੇ ਸੀ. ਐਫ. ਯੂ. ਦੇ ਸਰਗਰਮ ਮੈਂਬਰ ਰਹੇ ਹਨ।



### ਕਰਨੈਲ ਮਾਨ

ਉਮਰ - 44 ਸਾਲ ਕੈਨੇਡਾ ਆਵਾਸ: 1972

ਕਰਨੈਲ ਮਾਨ ਕੈਨੇਡਾ ਵਿਚ ਪੰਜਾਬੀ ਰੰਗਮੰਚ ਦੇ ਜਨਮ (ਸੰਨ 1972) ਤੋਂ ਹੀ ਇਸ ਵਿਚ ਹਿੱਸਾ ਲੈਂਦੇ ਆ ਰਹੇ ਹਨ। ਉਹਨਾਂ ਰੰਗਮੰਚ ਦੇ ਵੱਖ ਵੱਖ ਰੂਪਾਂ - ਅਦਾਕਾਰੀ, ਨਿਰਦੇਸ਼ਨ, ਲੇਖਨ, ਸੰਗੀਤ, ਮੰਚ ਸਾਜ਼ੀ, ਰੋਸ਼ਨੀ ਅਤੇ ਸਾਊਂਡ ਪ੍ਰਬੰਧ - ਵਿਚ ਕੰਮ ਕੀਤਾ ਹੈ। ਇਸ ਲੰਬੇ ਸਮੇਂ ਦੌਰਾਨ ਉਹਨਾਂ ਪੰਜਾਬ ਕਲਚਰਲ ਐਸੋਸੀਏਸ਼ਨ, ਵਤਨੋਂ ਦੂਰ ਆਰਟ ਫਾਊਂਡੇਸ਼ਨ, ਇਨਕਾਰ (I.N.C.A.R), ਬੈਟਰਡ ਵੁਮੇਨਜ਼ ਸਰਵਿਸਜ਼ ਸੁਸਾਇਟੀ, ਭਾਰਤੀ ਨਾਟ ਕੇਂਦਰ, ਇੰਡੀਆ ਮਹਿਲਾ ਐਸੋਸੀਏਸ਼ਨ, ਦਮਨਦੀਪ ਪ੍ਰੋਡਕਸ਼ਨ ਅਤੇ ਸਰਗਮ ਆਰਟ ਥਿਏਟਰ ਵਲੋਂ ਕੀਤੇ ਨਾਟਕਾਂ - 'ਤੀਜੀ ਪਾਸ', 'ਮੁਣਸ਼ੀ ਜੀ', 'ਕਰਿਮਨਲ' (ਅੰਗ੍ਰੇਜ਼ੀ), 'ਕਣਕ ਦੀ ਬੱਲੀ', 'ਰੱਤਾ ਸਾਲੂ', 'ਇਕ ਕੁੜੀ ਇਕ ਸੁਪਨਾ', 'ਮਹਿਲੀਂ ਵਸਦੀਆਂ ਧੀਆਂ', 'ਤੂੜੀ ਵਾਲਾ ਕੋਠਾ', 'ਨਵੀਂ ਪੀੜ੍ਹੀ', 'ਸ਼ਰਬਤੀ' - ਨਾਟਕਾਂ ਵਿਚ ਕੰਮ ਕੀਤਾ ਹੈ। ਉਹ ਇਕ [illegible] ਰੰਗਕਰਮੀ ਦੇ ਨਾਲ ਨਾਲ ਵਧੀਆ ਫੋਟੋਗਰਾਫਰ ਵੀ ਹ[illegible]

### ਕੁੱਲੂ ਮਾਹਿਲ:

ਉਮਰ: 40 ਸਾਲ ਕੈਨੇਡਾ ਆਵਾਸ: 73

ਕੁੱਲੂ ਨੇ ਇਕ ਅਦਾਕਾਰਾ ਵਜੋਂ ਇਪਾਨਾ ਅਤੇ ਅਮ੍ਰਿਤਸਰ ਨਾਟਕ ਕਲਾ ਕੇਂਦਰ ਵਲੋਂ ਕੀਤੇ ਨਾਟਕਾਂ 'ਸ਼ਹੀਦ ਦੀ

ਵਾਪਸੀ' ਅਤੇ 'ਅਹਿਸਾਸ' ਵਿਚ ਕੰਮ ਕੀਤਾ ਹੈ। ਰੰਗਮੰਚ ਤੋਂ ਬਿਨਾਂ ਉਹਨਾਂ ਵੀਡੀਓ ਫਿਲਮ 'ਫਾਰਮ ਵਰਕਰਜ਼ ਜ਼ਿੰਦਾਬਾਦ' ਵਿਚ ਵੀ ਅਦਾਕਾਰੀ ਕੀਤੀ ਹੈ।



### ਗੁਰਚਰਨ ਟੱਲੇਵਾਲੀਆ

ਉਮਰ: 52 ਸਾਲ ਕੈਨੇਡਾ ਆਵਾਸ: 1970

ਬਹੁਤ ਹੀ ਮਿਲਣਸਾਰ ਸ਼ਖਸੀਅਤ ਗੁਰਚਰਨ ਟੱਲੇਵਾਲੀਆ ਦਾ ਨਾਂ ਵੈਨਕੂਵਰ ਦੀਆਂ ਸਾਹਿਤਕ ਅਤੇ ਸਭਿਆਚਾਰਕ ਖੇਤਰਾਂ ਵਿਚ ਇਕ ਜਾਣਿਆਂ ਪਛਾਣਿਆ ਨਾਂ ਹੈ। ਰੰਗਮੰਚ ਦੇ ਖੇਤਰ ਵਿਚ ਉਸਨੇ ਵਤਨੋਂ ਦੂਰ ਆਰਟ ਫਾਉਂਡੇਸ਼ਨ, ਵੈਨਕੂਵਰ ਸੱਥ ਅਤੇ ਸਮਾਨਤਾ ਦੇ ਨਾਟਕਾਂ 'ਕਾਮਾਗਾਟਾਮਾਰੂ', 'ਪਿਕਟ ਲਾਈਨ' ਅਤੇ 'ਚੇਤਨਾ' ਵਿਚ ਅਦਾਕਾਰੀ ਕੀਤੀ ਹੈ। ਇਸ ਤੋਂ ਬਿਨਾਂ ਉਸਨੇ ਕੈਨੇਡਾ ਦੇ ਪੰਜਾਬੀਆਂ ਦੇ ਜੀਵਨ ਨੂੰ ਪੇਸ਼ ਕਰਦੀਆਂ ਖੂਬਸੂਰਤ ਬੋਲੀਆਂ ਲਿਖੀਆਂ ਹਨ।

---

### ਗੁਰਚਰਨ ਦੂਆ

ਉਮਰ - 48 ਕੈਨੇਡਾ ਆਵਾਸ: 1982

ਗੁਰਚਰਨ ਦੂਆ ਨੇ ਵਤਨੋਂ ਦੂਰ ਆਰਟ ਫਾਉਂਡੇਸ਼ਨ ਅਤੇ ਭਾਰਤੀ ਨਾਟ ਕੇਂਦਰ, ਇਪਾਨਾ, ਅਤੇ ਸਮਾਨਤਾ ਵਲੋਂ ਕੀਤੇ ਨਾਟਕਾਂ: 'ਕਾਮਾਗਾਟਾ ਮਾਰੂ', 'ਵੀਜ਼ਾ' ਅਤੇ 'ਤੀਸਰੀ ਅੱਖ' ਵਿਚ ਅਦਾਕਾਰੀ ਕੀਤੀ ਹੈ। ਪੰਜਾਬੀ ਰੰਗਮੰਚ ਤੋਂ ਬਿਨਾਂ ਉਹਨਾਂ ਨੇ ਹਿੰਦੀ ਨਾਟਕਾਂ 'ਰਮਾਇਣ', ਸਾਹਿਬ ਔਰ ਬੀਵੀ' 'ਚ ਹਿੱਸਾ ਲਿਆ।

---



### ਗੁਰਵਿੰਦਰ ਨੀਟਾ

ਉਮਰ - 24 ਸਾਲ ਕੈਨੇਡਾ ਆਵਾਸ - 1986

ਗੁਰਵਿੰਦਰ ਨੀਟਾ ਰੰਗਮੰਚ ਦੇ ਹਰ ਖੇਤਰ ਜਿਵੇਂ - ਅਦਾਕਾਰੀ, ਨਿਰਦੇਸ਼ਨਾ, ਸੰਗੀਤ, ਮੰਚ ਸਾਜ਼ੀ, ਰੋਸ਼ਨੀ, ਮੇਕ ਅੱਪ, ਅਤੇ ਪ੍ਰਬੰਧਕੀ ਕੰਮਾਂ ਵਿਚ ਹਿੱਸਾ ਲੈਂਦੇ ਹਨ। ਉਹਨਾਂ ਨੇ ਲੋਕ ਸਭਿਆਚਾਰਕ ਮੰਚ ਕੈਲਗਰੀ ਅਤੇ ਕੈਲਗਰੀ ਸਕੂਲ ਆਫ ਡਰਾਮਾ ਵਲੋਂ ਤਿਆਰ ਕੀਤੇ ਨਾਟਕਾਂ - 'ਇਹ ਲਹੂ ਕਿਸਦਾ ਹੈ', 'ਇਨਕਲਾਬ ਜ਼ਿੰਦਾਬਾਦ', 'ਪਰਖ', 'ਰਾਜੇ ਸ਼ੀਂਹ ਮੁਕੱਦਮ ਕੁੱਤੇ', 'ਮੈਂ ਨਾਸਤਿਕ ਕਿਉਂ ਹਾਂ', 'ਕਰਫਿਊ', 'ਅਰਬਦ ਨਰਬਦ ਧੁੰਦੂਕਾਰਾ' ਆਦਿ ਨਾਟਕਾਂ ਵਿਚ ਕੰਮ ਕੀਤਾ ਹੈ। ਨਾਟਕਾਂ ਤੋਂ ਬਿਨਾਂ ਉਹਨਾਂ ਗਿੱਧੇ ਦੀ ਟੀਮ ਦੇ ਨਿਰਦੇਸ਼ਕ ਦੇ ਤੌਰ ਤੇ ਵੀ ਕੰਮ ਕੀਤਾ ਹੈ। ਇਸਦੇ ਨਾਲ ਨਾਲ ਉਹ ਇਕ ਵਧੀਆ ਗਾਇਕ ਵੀ ਹਨ।

---

### ਚਰਨਜੀਤ ਸਿੱਧੂ

ਚਰਨਜੀਤ ਹੋਰਾਂ ਨੇ ਪੰਜਾਬ ਕਲਚਰਲ ਐਸੋਸੀਏਸ਼ਨ ਦੇ ਨਾਟਕ 'ਤੀਜੀ ਪਾਸ' ਅਤੇ ਵਤਨੋਂ ਦੂਰ ਆਰਟ ਫਾਉਂਡੇਸ਼ਨ ਦੇ 'ਰੱਤਾ ਸਾਲੂ' ਅਤੇ 'ਲੋਹਾ ਕੁੱਟ' ਵਿਚ ਅਦਾਕਾਰੀ ਕੀਤੀ ਹੈ। ਉਹ ਵਤਨੋਂ ਦੂਰ ਮੈਗਜ਼ੀਨ ਦੇ ਮੁੱਢਲੇ ਸਰਗਰਮ ਮੈਂਬਰਾਂ ਵਿਚੋਂ ਹਨ।



### ਜਗਦੀਸ਼ ਬਿਨਿੰਗ

ਕੈਨੇਡਾ ਆਵਾਸ: 1967

ਜਗਦੀਸ਼ ਵੈਨਕੂਵਰ ਸੱਥ ਦੇ ਸਰਗਰਮ ਮੈਂਬਰ ਹਨ। ਉਹ ਰੰਗਮੰਚ ਵਿਚ ਇਕ ਚੰਗੀ ਅਦਾਕਾਰ ਦੇ ਤੌਰ ਤੇ ਆਪਣੀ ਪਛਾਣ ਬਣਾ ਚੁੱਕੇ ਹਨ। ਅਦਾਕਾਰੀ ਤੋਂ ਬਿਨਾਂ ਹੁਣ ਉਹ ਨਾਟਕ ਲਿਖਣ ਵਲ ਵੀ ਰੁਚਿਤ ਹੋ ਰਹੇ ਹਨ। ਉਹਨਾਂ ਨੇ ਹੁਣ ਤੱਕ ਵੈਨਕੂਵਰ ਸੱਥ ਅਤੇ ਇਪਾਨਾ ਵਲੋਂ ਕੀਤੇ ਨਾਟਕਾਂ: 'ਹਵਾਈ ਗੋਲੇ', 'ਪਿਕਟ ਲਾਈਨ (ਪੰਜਾਬੀ/ਅੰਗ੍ਰੇਜ਼ੀ)', 'ਜਗੀਰੂ ਲੰਬੜ', 'ਤੂਤਾਂ ਵਾਲਾ ਖੂਹ', 'ਲੱਤਾਂ ਦੇ ਭੂਤ', 'ਹਰ ਉਮਰ ਦਾ ਇਕੋ ਰੋਣਾ (ਪੰਜਾਬੀ/ਅੰਗ੍ਰੇਜ਼ੀ)', 'ਨਿੱਕੀ ਜਿਹੀ ਗੱਲ ਨਹੀਂ (ਪੰਜਾਬੀ/ਅੰਗ੍ਰੇਜ਼ੀ)', 'ਸ਼ਹੀਦ ਦੀ ਵਾਪਸੀ', ਅਤੇ 'ਅਹਿਸਾਸ' ਵਿਚ ਕੰਮ ਕੀਤਾ ਹੈ। ਉਹਨਾਂ ਵੀਡੀਓ ਨਾਟਕਾਂ, 'ਬੋਤਲ ਦਾ ਟੁੱਟਣਾ' ਅਤੇ 'ਨਿੱਕੀ ਜਿਹੀ ਗੱਲ ਨਹੀਂ' ਵਿਚ ਆਦਾਕਾਰੀ ਕੀਤੀ ਹੈ। ਉਹ 1977 ਤੋਂ 1983 ਤੱਕ ਵਤਨੋਂ ਦੂਰ ਮੈਗਜ਼ੀਨ ਵਿਚ ਆਪਣੀ ਹੱਥ ਲਿਖਤ ਨਾਲ ਵੱਡਮੁੱਲਾ ਯੋਗਦਾਨ ਪਾਉਂਦੇ ਰਹੇ ਹਨ।



### ਜੁਗਿੰਦਰ ਰੰਧਾਵਾ

ਕੈਨੇਡਾ ਆਵਾਸ: 1980

ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਜੁਗਿੰਦਰ ਦਾ ਪ੍ਰਵੇਸ਼ 1985 ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਵਲੋਂ ਵਿਨੀਪੈੱਗ ਵਿਚ ਖੇਡੇ ਗਏ ਨਾਟਕ 'ਬਾਬਾ ਬੋਲਦਾ ਹੈ' ਨਾਲ ਹੋਇਆ। ਬਾਅਦ ਵਿਚ ਉਹਨਾਂ 'ਮਸਲਾ ਬੱਕਰੀ ਦਾ' 'ਕੁਰਸੀ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਅਜੀਤ ਰਾਮ', 'ਪੁਨਰ ਜਨਮ' ਵਿਚ ਭਾਗ ਲਿਆ। ਇਸ ਤੋਂ ਇਲਾਵਾ ਉਹ ਆਪਣੀ ਜ਼ੋਰਦਾਰ ਤੇ ਮਿੱਠੀ ਆਵਾਜ਼ ਵਿਚ ਪੰਜਾਬੀ ਦੇ ਅਗਾਂਹਵਧੂ ਗੀਤਾਂ ਦੇ ਗਾਇਕ ਦੇ ਤੌਰ ਤੇ ਜਾਣਿਆ ਜਾਂਦਾ ਹੈ।



### ਦਰਸ਼ਨ ਔਜਲਾ

ਉਮਰ - 39 ਸਾਲ ਕੈਨੇਡਾ ਆਵਾਸ - 1987

ਦਰਸ਼ਨ ਨੇ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਅਤੇ ਕੈਲਗਰੀ ਸਕੂਲ ਆਫ ਡਰਾਮਾ ਵਲੋਂ ਕੀਤੇ ਨਾਟਕਾਂ - 'ਜਨਾਬ ਅਸੀਂ ਹਾਜ਼ਰ ਹਾਂ', 'ਅੰਨ੍ਹੇ ਨਿਸ਼ਾਨਚੀ' ਅਤੇ 'ਪਰਖ' ਵਿਚ ਇਕ ਅਦਾਕਾਰ ਦੇ ਤੌਰ ਤੇ ਕੰਮ ਕੀਤਾ ਹੈ। ਅਦਾਕਾਰੀ ਤੋਂ ਬਿਨਾਂ ਉਹ ਰੰਗਮੰਚ ਦੇ ਪ੍ਰਬੰਧਕੀ ਕੰਮਾਂ ਦੀ ਵੀ ਜ਼ਿੰਮੇਵਾਰੀ ਨਿਭਾਉਂਦੇ ਹਨ।

---



## ਦਰਸ਼ਨ ਬੈਂਸ

ਕੈਨੇਡਾ ਆਵਾਸ: 1967

ਦਰਸ਼ਨ ਬੈਂਸ ਨੇ ਭਾਰਤੀ ਨਾਟ ਕੇਂਦਰ ਵਲੋਂ ਕੀਤੇ ਨਾਟਕ 'ਦੂਜਾ ਪਾਸਾ' ਵਿਚ ਅਦਾਕਾਰਾ ਦੇ ਤੌਰ ਤੇ ਕੰਮ ਕੀਤਾ। ਇਸ ਤੋਂ ਬਾਅਦ ਉਹਨਾਂ ਨੇ ਆਪ ਲਿਖੇ ਤੇ ਤਿਆਰ ਕੀਤੇ ਨਾਟਕਾਂ 'ਛਤਰੀ' ਅਤੇ 'ਵੈਨਕੂਵਰ ਦੀਆਂ ਗਲੀਆਂ' ਵਿਚ ਰੋਲ ਨਿਭਾਏ। ਇਸ ਤੋਂ ਬਿਨਾਂ ਉਹ ਕਵਿਤਾ ਲਿਖਦੇ ਹਨ ਅਤੇ ਪੰਜਾਬੀ ਅਤੇ ਅੰਗ੍ਰੇਜ਼ੀ ਮੈਗਜ਼ੀਨ 'ਨਵਰੰਗ' ਦੇ ਸੰਪਾਦਕ ਹਨ। ਕੈਨੇਡਾ ਆਉਣ ਤੋਂ ਪਹਿਲਾਂ ਦਰਸ਼ਨ ਭਾਰਤ ਪੱਧਰ ਦੀ ਹਾਕੀ ਦੀ ਖਿਡਾਰਨ ਰਹੀ ਹੈ।



## ਦਰਸ਼ਨ ਮਾਨ

ਉਮਰ: 44 ਕੈਨੇਡਾ ਆਵਾਸ 1964

ਦਰਸ਼ਨ ਮਾਨ ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਆਪਣੀ ਗੰਭੀਰ ਅਦਾਕਾਰੀ ਕਰਕੇ ਜਾਣੀ ਜਾਂਦੀ ਹੈ। ਉਹ ਰੰਗਮੰਚ ਦੇ ਵੱਖ ਵੱਖ ਖੇਤਰਾਂ ਵਿਚ - ਅਦਾਕਾਰੀ, ਮੇਕਅੱਪ, ਤੇ ਸੰਗੀਤ ਵਿਚ ਹਿੱਸਾ ਲੈਂਦੇ ਹਨ। ਉਹਨਾਂ ਨੇ ਭਾਰਤੀ ਨਾਟ ਕੇਂਦਰ, ਬੈਟਰਡ ਵੁਮੈਨ ਸੁਪੋਰਟ ਸਰਵਿਸਜ਼ , ਇੰਡੀਆ ਮਹਿਲਾ , ਐਸੋਸੀਏਸ਼ਨ, ਦਮਨਦੀਪ ਪ੍ਰੋਡਕਸ਼ਨ, ਸਰਗਮ ਆਰਟ ਥੀਏਟਰ, ਸਾਊਥ ਏਸ਼ੀਅਨ ਸਟੂਡੈਂਟ ਐਸੋਸੀਏਸ਼ਨ ਵਲੋਂ ਕੀਤੇ ਨਾਟਕਾਂ - 'ਇਕ ਕੁੜੀ ਇਕ ਸੁਪਨਾ', 'ਤੂੜੀ ਵਾਲਾ ਕੋਠਾ', 'ਸ਼ਰਬਤੀ', ਅਤੇ ਨਵੀਂ ਪੀੜੀ' ਵਿਚ ਕੰਮ ਕੀਤਾ ਹੈ।

---

## ਦਲਜੀਤ ਤੂਰ

ਕੈਨੇਡਾ ਆਵਾਸ: 1973

ਦਲਜੀਤ ਹੋਰਾਂ ਪੰਜਾਬੀ ਰੰਗ ਮੰਚ ਵਿਚ ਸ਼ੁਰੂਆਤ 1974 ਵਿਚ ਨਾਟਕ 'ਮੁਨਸ਼ੀ ਜੀ' ਵਿਚ ਅਦਾਕਾਰ ਦੇ ਤੌਰ ਤੇ ਭਾਗ ਲੈਣ ਨਾਲ ਕੀਤੀ। ਬਾਅਦ ਵਿਚ ਉਸਨੇ ਵਤਨੋਂ ਦੂਰ ਆਰਟ ਫਾਊਂਡੇਸ਼ਨ ਵਲੋਂ ਨਾਟਕ 'ਰੱਤਾ ਸਾਲੂ' ਦੀ ਪੇਸ਼ਕਾਰੀ ਵਿਚ ਆਰਗੇਨਾਈਜ਼ਰ ਦੇ ਤੌਰ ਤੇ ਅਤੇ ਇਸ ਨਾਟਕ ਵਿਚ ਅਮਲੀ ਦਾ ਰੋਲ ਕੀਤਾ। ਇਸਤੋਂ ਬਾਅਦ ਉਨ੍ਹਾਂ ਨੇ ਭਾਰਤੀ ਨਾਟ ਕੇਂਦਰ ਵਲੋਂ ਨਾਟਕ 'ਦੂਜਾ ਪਾਸਾ' ਅਤੇ 'ਤੂੜੀ ਵਾਲਾ ਕੋਠਾ' ਨੂੰ ਆਰਗੇਨਾਈਜ਼ ਕਰਨ ਦੀ ਜ਼ਿੰਮੇਵਾਰੀ ਨਿਭਾਈ।

---



## ਪਾਲ ਬਿਨਿੰਗ

ਉਮਰ: 38 ਕੈਨੇਡਾ ਆਵਾਸ: 1967

ਕੈਨੇਡਾ ਦੇ ਸਭਿਆਚਾਰਕ ਸਰਗਰਮੀਆਂ ਦੇ ਖੇਤਰ ਵਿਚ ਪਾਲ ਬਿਨਿੰਗ ਇਕ ਜਾਣਿਆਂ ਪਛਾਣਿਆ ਨਾਮ ਹੈ। 1971 ਵਿਚ ਵੈਨਕੂਵਰ ਵਿਚ ਬਣੀ ਪੰਜਾਬ ਕਲਚਰਲ ਐਸੋਸੀਏਸ਼ਨ ਦਾ ਫਾਊਂਡਿੰਗ ਮੈਂਬਰ ਹੈ। ਇਸ ਐਸੋਸੀਏਸ਼ਨ ਵਲੋਂ 1972 ਵਿਚ 'ਤੀਜੀ ਪਾਸ' ਨਾਟਕ ਖੇਡਿਆ ਗਿਆ ਜਿਸ ਰਾਹੀਂ ਪਾਲ ਬਿਨਿੰਗ ਦਾ ਪੰਜਾਬੀ ਨਾਟਕ ਵਿਚ ਅਦਾਕਾਰ ਦੇ ਰੂਪ ਵਿਚ ਪ੍ਰਵੇਸ਼ ਹੋਇਆ। ਬਾਅਦ ਵਿਚ 'ਗਦਰ ਦੀ ਗੂੰਜ' ਤੇ ਫ਼ਿਰ ਭਾਰਤੀ ਨਾਟ ਕੇਂਦਰ ਵਲੋਂ ਪੇਸ਼ ਕੀਤੇ ਨਾਟਕ 'ਦੂਜਾ ਪਾਸਾ' ਅਤੇ ਗੁਰਸ਼ਰਨ ਸਿੰਘ ਵਲੋਂ ਪੇਸ਼ ਕੀਤੇ ਨਾਟਕ 'ਅਹਿਸਾਸ' ਵਿਚ ਭਾਗ ਲਿਆ। ਸੰਨ 1983 ਤੋਂ ਲੈ ਕੇ ਹੁਣ ਤੱਕ ਵੈਨਕੂਵਰ ਸੱਥ ਦਾ ਮੈਂਬਰ ਅਤੇ ਸੱਥ ਵਲੋਂ ਪੇਸ਼ ਕੀਤੇ ਨਾਟਕਾਂ ਵਿੱਚੋਂ 'ਸਿਉਂਕ', 'ਪਿਕਟ ਲਾਈਨ' ਤੇ 'ਜ਼ਹਿਰ ਦੀ ਫ਼ਸਲ' ਵਿਚ ਅਦਾਕਾਰੀ ਕੀਤੀ। ਇਸ ਤੋਂ ਇਲਾਵਾ ਪੰਜਾਬੀ ਆਰਟਸ ਐਸੋਸੀਏਸ਼ਨ ਆਫ਼ ਰਿਚਮੰਡ ਦਾ ਫਾਊਂਡਿੰਗ ਮੈਂਬਰ ਅਤੇ ਉਸ ਵਲੋਂ ਅਣਗਿਣਤ ਭੰਗੜੇ ਦੇ ਪ੍ਰੋਗਰਾਮ ਪੇਸ਼ ਕਰ ਚੁੱਕਾ ਹੈ ਅਤੇ ਭੰਗੜੇ ਦੇ ਖੇਤਰ ਵਿਚ ਕਈ ਕਲਾਕਾਰ ਤਿਆਰ ਕਰ ਚੁੱਕਾ ਹੈ। ਭੰਗੜੇ ਨੂੰ ਕੈਨੇਡਾ ਦੀਆਂ ਦੂਜੀਆਂ ਕਮਿਊਨਿਟੀਆਂ ਵਿਚ ਪੇਸ਼ ਕਰਨ ਵਿਚ ਉਸਦਾ ਖਾਸ ਯੋਗਦਾਨ ਹੈ। ਰੰਗਮੰਚ ਤੇ ਹੋਰ ਸਭਿਆਚਾਰਕ ਪ੍ਰੋਗਰਾਮਾਂ ਦੇ ਪ੍ਰਬੰਧ ਕਰਨ ਦੀ ਜ਼ਿੰਮੇਵਾਰੀ ਨਿਭਾਉਂਦਾ ਹੈ।

---

## ਬਚਿੱਤਰ ਬੱਧਣੀ

ਬਚਿੱਤਰ ਨੇ ਇਪਾਨਾ ਵਲੋਂ ਕੀਤੇ ਨਾਟਕਾਂ: 'ਚਿੰਗਾੜੀ', 'ਸ਼ਹੀਦ ਦੀ ਵਾਪਸੀ' ਅਤੇ 'ਤੂੜੀ ਵਾਲਾ ਕੋਠਾ' ਵਿਚ ਅਦਾਕਾਰੀ ਕੀਤੀ ਹੈ। ਉਹ ਰੰਗਮੰਚ ਤੋਂ ਇਲਾਵਾ ਗੀਤ ਸੰਗੀਤ ਵਿਚ ਵੀ ਦਿਲਚਸਪੀ ਰੱਖਦੇ ਹਨ।

---

## ਬਲਦੇਵ ਗਰੇਵਾਲ

ਬਲਦੇਵ ਨੇ 1985 ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਵਲੋਂ ਵਿਨੀਪੈੱਗ ਵਿਚ ਖੇਡੇ ਗਏ ਨਾਟਕ 'ਬਾਬਾ ਬੋਲਦਾ ਹੈ' ਨਾਲ ਰੰਗਮੰਚ ਵਿਚ ਪ੍ਰਵੇਸ਼ ਕੀਤਾ। ਇਸ ਤੋਂ ਇਲਾਵਾ ਉਸ ਨੇ 'ਉੱਠਣ ਦਾ ਵੇਲਾ', 'ਅੰਨੇ ਨਿਸ਼ਾਨਚੀ' ਤੇ 'ਜਨਾਬ ਅਸੀਂ ਹਾਜ਼ਰ ਹਾਂ' ਵਿਚ ਅਦਾਕਾਰੀ ਕੀਤੀ ਹੈ।



## ਬਲਿੰਦਰ ਜੌਹਲ

ਉਮਰ - 55 ਸਾਲ ਕੈਨੇਡਾ ਆਵਾਸ - 1965

ਬਲਿੰਦਰ ਜੌਹਲ ਪੰਜਾਬੀ ਰੰਗਮੰਚ ਨਾਲ ਸੰਨ 1973 ਤੋਂ ਸਰਗਰਮ ਹਨ। ਉਹਨਾਂ ਨੇ ਪੰਜਾਬ ਕਲਾ ਮੰਚ, ਇੰਡੀਆ ਮਹਿਲਾ ਐਸੋਸੀਏਸ਼ਨ ਅਤੇ ਵੈਨਕੂਵਰ ਸੱਥ ਵਲੋਂ ਤਿਆਰ ਕੀਤੇ ਨਾਟਕਾਂ - 'ਚਮਕੌਰ ਦੀ ਗੜ੍ਹੀ', 'ਕਣਕ ਦੀ ਬੱਲੀ', 'ਸਮੱਸਿਆ', 'ਨਵੀਂ ਪੀੜ੍ਹੀ', 'ਨਿੱਕੀ ਜਿਹੀ ਗੱਲ ਨਹੀਂ' 'ਨਾਟ ਏ ਸਮਾਲ ਮੈਟਰ' (ਅੰਗ੍ਰੇਜ਼ੀ), ਵਿਚ ਇਕ ਅਦਾਕਾਰਾ ਦੇ ਰੂਪ ਵਿਚ ਕੰਮ ਕੀਤਾ ਹੈ। ਰੰਗਮੰਚ ਤੋਂ ਬਿਨਾਂ ਉਹ ਵੀਡੀਓ ਨਾਟਕਾਂ, ਖਾਸ ਕਰ 'ਬੋਤਲ ਦਾ ਟੁੱਟਣਾ' ਵਿਚ ਵੀ ਇਕ ਅਦਾਕਾਰਾ ਦੇ ਤੌਰ ਤੇ ਪੇਸ਼ ਹੋਏ ਹਨ। ਇਕ ਚੰਗੀ ਅਦਾਕਾਰ ਹੋਣ ਦੇ ਨਾਲ ਨਾਲ ਉਹ ਔਰਤਾਂ ਦੇ ਹੱਕਾਂ ਲਈ ਬਣੀ ਜਥੇਬੰਦੀ ਇੰਡੀਆ ਮਹਿਲਾ ਐਸੋਸੀਏਸ਼ਨ ਦੇ ਸਰਗਰਮ ਮੈਂਬਰ ਹਨ।

---

**ਭੁੱਲ ਦਾ ਇਕਬਾਲ:** ਅਦਾਕਾਰਾਂ ਦੀ ਜਾਣਕਾਰੀ ਵਿਚੋਂ ਸਾਡੇ ਮਿੱਤਰ **ਕਰਮਜੀਤ ਘੁਮਾਣ** ਬਾਰੇ ਜਾਣਕਾਰੀ ਛਪਣੋ ਸਾਡੀ ਗਲਤੀ ਨਾਲ ਰਹਿ ਗਈ ਹੈ। ਕਰਮਜੀਤ ਤੋਂ ਤੇ ਬਾਕੀ ਲੋਕਾਂ ਤੋਂ ਖਿਮਾਂ ਦੇ ਜਾਚਕ ਹਾਂ - ਅਦਾਰਾ ਵਤਨ।



## ਬਲਵਿੰਦਰ ਰੋਡੇ

ਉਮਰ: 30 ਸਾਲ ਕੈਨੇਡਾ ਆਵਾਸ: 1979

ਬਲਵਿੰਦਰ ਰੋਡੇ 1980 ਤੋਂ ਲਗਾਤਾਰ ਪੰਜਾਬੀ ਰੰਗਮੰਚ ਨਾਲ ਅਦਾਕਾਰ ਦੇ ਰੂਪ ਵਿਚ ਜੁੜਿਆ ਆ ਰਿਹਾ ਹੈ। ਹੁਣ ਤੱਕ ਉਹ ਪੰਜਾਬ ਕਲਚਰਲ ਐਸੋਸੀਏਸ਼ਨ, ਵੈਨਕੂਵਰ ਸੱਥ, ਭਾਰਤੀ ਨਾਟ ਕੇਂਦਰ, ਇਪਾਨਾ ਅਤੇ ਸਰਗਰਮ ਆਰਟ ਥੀਏਟਰ ਵਲੋਂ ਕੀਤੇ ਨਾਟਕਾਂ, 'ਗਦਰ ਦੀ ਗੂੰਜ', 'ਕੁਰਸੀ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਪੰਜਾਬ ਦੀ ਆਵਾਜ਼', 'ਪਿਕਟ ਲਾਈਨ', 'ਹਵਾਈ ਗੋਲੇ', 'ਭੰਡ ਕੈਨੇਡਾ ਆਏ', 'ਤੂੜੀ ਵਾਲਾ ਕੋਠਾ' ਅਤੇ 'ਸ਼ਰਬਤੀ' ਵਿਚ ਇਕ ਅਦਾਕਾਰ ਵਜੋਂ ਕੰਮ ਕਰ ਚੁੱਕਾ ਹੈ। ਅਦਾਕਾਰੀ ਤੋਂ ਬਿਨਾਂ ਬਲਵਿੰਦਰ ਇਕ ਵਧੀਆ ਗਾਇਕ ਵੀ ਹੈ। ਵੈਨਕੂਵਰ ਵਿਚ ਬਣੀ ਫਿਲਮ 'ਮਸਲਾ ਰੋਟੀ ਦਾ' ਵਿਚ ਵੀ ਉਸਨੇ ਰੋਲ ਕੀਤਾ ਹੈ।



## ਭੁਪਿੰਦਰ ਧਾਲੀਵਾਲ

ਉਮਰ - 40 ਸਾਲ ਕੈਨੇਡਾ ਆਵਾਸ - 1971

ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਭੁਪਿੰਦਰ ਧਾਲੀਵਾਲ ਦਾ ਨਾਂ ਇਕ ਚੰਗੇ ਅਦਾਕਾਰ ਵਜੋਂ ਜਾਣਿਆਂ ਤੇ ਸਤਿਕਾਰਿਆ ਜਾਂਦਾ ਹੈ। ਅਦਾਕਾਰੀ ਤੋਂ ਬਿਨਾਂ ਉਹ ਨਾਟਕ ਨਿਰਦੇਸ਼ਕ ਅਤੇ ਲੇਖਕ ਵੀ ਹਨ। ਹੁਣ ਤੱਕ ਉਹਨਾਂ ਨੇ ਵਤਨੋਂ ਦੂਰ ਆਰਟ ਫਾਉਂਡੇਸ਼ਨ, ਯੁਨਾਇਟੇਡ ਥੀਏਟਰ ਆਰਟਿਸਟ ਔਫ ਇੰਡੀਆ, ਇਪਾਨਾ, ਭਾਰਤੀ ਨਾਟ ਕੇਂਦਰ, ਵਲੋਂ ਕੀਤੇ ਨਾਟਕਾਂ - 'ਮੁਣਸ਼ੀ ਜੀ', 'ਰੱਤਾ ਸਾਲੂ', 'ਕਾਮਾਗਾਟਾ ਮਾਰੂ', 'ਕਾਤਿਲ ਕੌਣ ?', 'ਤੀਸਰੀ ਅੱਖ', 'ਰੇਲਵੇ ਪਲੇਟਫਾਰਮ', 'ਬਿਗਾਨੇ ਬੋਹੜ ਦੀ ਛਾਂ', 'ਬਾਬਾ ਬੋਲਦਾ ਹੈ', 'ਸ਼ਹੀਦ ਦੀ ਵਾਪਸੀ', 'ਤੂੜੀ ਵਾਲਾ ਕੋਠਾ', 'ਜਗੀਰੂ ਲੰਬੜ', 'ਪਲੈਨਿੰਗ', ਅਤੇ 'ਜਿਉਂਦੀਆਂ ਲਾਸ਼ਾਂ' ਵਿਚ ਕੰਮ ਕੀਤਾ ਹੈ। ਰੰਗਮੰਚ ਤੋਂ ਬਿਨਾਂ ਭੁਪਿੰਦਰ ਨੇ ਵੀਡੀਓ ਫਿਲਮਾਂ ਖਾਸ ਕਰ 'ਬੋਤਲ ਦਾ ਟੁੱਟਣਾ' ਵਿਚ ਵੀ ਕੰਮ ਕੀਤਾ ਹੈ।



## ਭਵਖੰਡਨ ਰੱਖਰਾ

ਕੈਨੇਡਾ ਆਵਾਸ - 1974

ਭਵਖੰਡਨ ਕੈਨੇਡੀਅਨ ਪੰਜਾਬੀ ਰੰਗਮੰਚ ਵਿਚ 1974 ਤੋਂ ਸਰਗਰਮ ਹੈ। ਉਹਨਾਂ ਨੇ ਵਤਨੋਂ ਦੂਰ ਆਰਟ ਫਾਉਂਡੇਸ਼ਨ, ਭਾਰਤੀ ਨਾਟ ਕੇਂਦਰ, ਵੈਨਕੂਵਰ ਸੱਥ, ਇਪਾਨਾ, ਸਰਗਮ ਆਰਟ ਥੀਏਟਰ ਵਲੋਂ ਕੀਤੇ ਨਾਟਕਾਂ 'ਦੂਜਾ ਪਾਸਾ', 'ਕਾਮਾਗਾਟਾ ਮਾਰੂ', 'ਕੁਰਸੀ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਬਿਗਾਨੇ ਬੋਹੜ ਦੀ ਛਾਂ', 'ਤੂਤਾਂ ਵਾਲਾ ਖੂਹ', 'ਸ਼ਰਬਤੀ', 'ਹਵਾਈ ਗੋਲੇ' ਅਤੇ 'ਅਹਿਸਾਸ' ਵਿਚ ਕੰਮ ਕੀਤਾ ਹੈ। ਮੰਚ ਅਦਾਕਾਰੀ ਤੋਂ ਬਿਨਾਂ ਉਹਨਾਂ ਵੀਡੀਓ ਨਾਟਕਾਂ ਵਿਚ ਵੀ ਕੰਮ ਕੀਤਾ ਹੈ।



## ਮੱਖਣ ਟੁੱਟ

ਕੈਨੇਡਾ ਆਵਾਸ: 1975

ਮੱਖਣ ਵੈਨਕੂਵਰ ਦੇ ਸਭਿਆਚਾਰਕ ਅਤੇ ਸਿਆਸੀ ਹਲਕਿਆਂ ਵਿਚ ਜਾਣਿਆਂ ਜਾਂਦਾ ਨਾਂ ਹੈ। ਰੰਗਮੰਚ ਵਿਚ ਆਪਣੀ ਅਦਾਕਾਰੀ ਨਾਲ ਉਸਨੇ ਆਪਣੇ ਲਈ ਖਾਸ ਥਾਂ ਬਣਾ ਲਈ ਹੈ। ਹੁਣ ਤੱਕ ਉਹ ਵੈਨਕੂਵਰ ਸੱਥ ਵਲੋਂ ਖੇਡੇ ਗਏ ਨਾਟਕਾਂ : 'ਪੰਜਾਬ ਦੀ ਆਵਾਜ਼', 'ਕੁਰਸੀ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਹਵਾਈ ਗੋਲੇ', 'ਪਿਕਟ ਲਾਈਨ (ਪੰਜਾਬੀ/ਅੰਗ੍ਰੇਜ਼ੀ)', 'ਤੂਤਾਂ ਵਾਲਾ ਖੂਹ', 'ਸਿਉਂਕ', 'ਹਵੇਲੀਆਂ ਤੇ ਪਾਰਕਾਂ', 'ਜ਼ਹਿਰ ਦੀ ਫਸਲ (ਪੰਜਾਬੀ/ਅੰਗ੍ਰੇਜ਼ੀ)', 'ਕਿਹਦਾ ਵਿਆਹ', 'ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਿਆ', 'ਨਿੱਕੀ ਜਿਹੀ ਗੱਲ ਨਹੀਂ (ਪੰਜਾਬੀ/ਅੰਗ੍ਰੇਜ਼ੀ)। ਸੱਥ ਦੇ ਵੀਡੀਓ ਨਾਟਕਾਂ 'ਕਿਹਦਾ ਵਿਆਹ' ਅਤੇ 'ਨਿੱਕੀ ਜਿਹੀ ਗੱਲ ਨਹੀਂ' ਵਿਚ ਵੀ ਅਦਾਕਾਰੀ ਕੀਤੀ ਹੈ। ਸੱਥ ਦਾ ਪਹਿਲਾ ਨਾਟਕ 'ਪੰਜਾਬ ਦੀ ਆਵਾਜ਼' ਮੱਖਣ ਦਾ ਹੀ ਲਿਖਿਆ ਹੋਇਆ ਸੀ।



## ਮਨਜੀਤ ਲੇਹਲ

ਉਮਰ: 35 ਸਾਲ ਕੈਨੇਡਾ ਆਵਾਸ: 1984

ਮਨਜੀਤ ਨੇ 1987 ਤੋਂ ਲੈ ਕੇ ਵੈਨਕੂਵਰ ਸੱਥ ਵਲੋਂ ਪੇਸ਼ ਕੀਤੇ ਨਾਟਕਾਂ 'ਹਵੇਲੀਆਂ ਤੇ ਪਾਰਕਾਂ', 'ਜ਼ਹਿਰ ਦੀ ਫਸਲ' ਅਤੇ 'ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਿਆ' ਵਿਚ ਅਦਾਕਾਰ ਵਜੋਂ ਭਾਗ ਲਿਆ ਹੈ।

## ਰਜਿੰਦਰ ਔਜਲਾ

ਰਜਿੰਦਰ ਨੇ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਵਲੋਂ ਕੀਤੇ ਗਏ ਨਾਟਕਾਂ 'ਜਨਾਬ ਅਸੀਂ ਹਾਜ਼ਰ ਹਾਂ', 'ਪੁਨਰ ਜਨਮ' ਤੇ 'ਅਜੀਤ ਰਾਮ' ਵਿਚ ਅਦਾਕਾਰੀ ਕੀਤੀ ਹੈ। ਇਸ ਤੋਂ ਇਲਾਵਾ ਉਹ ਐਸੋਸੀਏਸ਼ਨ ਦੀਆਂ ਸਰਗਰਮੀਆਂ ਵਿਚ ਹਿੱਸਾ ਲੈਂਦੇ ਰਹਿੰਦੇ ਹਨ।



## ਰਾਜ 'ਕੈਲਗਰੀ'

ਉਮਰ - 27 ਸਾਲ ਕੈਨੇਡਾ ਆਵਾਸ - 1986

ਲੋਕ ਸਭਿਆਚਾਰਕ ਮੰਚ ਕੈਲਗਰੀ ਅਤੇ ਕੈਲਗਰੀ ਸਕੂਲ ਆਫ ਡਰਾਮਾ ਦਾ ਸਰਗਰਮ ਮੈਂਬਰ ਰਾਜ ਰੰਗ ਮੰਚ ਦੇ ਹਰ ਖੇਤਰ - ਅਦਾਕਾਰੀ, ਸੰਗੀਤ, ਨਿਰਦੇਸ਼ਨ, ਲੇਖਨ, ਮੇਕਅੱਪ, ਰੌਸ਼ਨੀ, ਸਟੇਜ ਪ੍ਰਬੰਧ - ਵਿਚ ਸਰਗਰਮ ਹੈ। ਹੁਣ ਤੱਕ ਉਹ ਉਪਰਲੀਆਂ ਦੋਵੇਂ - ਸੰਸਥਾਵਾਂ ਵਲੋਂ ਤਿਆਰ ਕੀਤੇ ਨਾਟਕਾਂ - 'ਇਨਕਲਾਬ ਜ਼ਿੰਦਾਬਾਦ', 'ਇਹ ਲਹੂ ਕਿਸਦਾ ਹੈ', 'ਪਰਖ', 'ਰਾਜੇ ਸ਼ੀਂਹ ਮੁਕੱਦਮ ਕੁੱਤੇ', 'ਮੈਂ ਨਾਸਤਿਕ ਕਿਉਂ ਹਾਂ', 'ਕਰਫਿਊ', 'ਅਰਬਦ ਨਰਬਦ ਧੁੰਦੂਕਾਰਾ' ਵਿਚ ਕੰਮ ਕਰ ਚੁੱਕਾ ਹੈ। ਰੰਗ-ਮੰਚੀ ਸਰਗਰਮੀਆਂ ਦੇ ਨਾਲ ਨਾਲ ਉਹ ਕਾਵਿ ਰਚਨਾ ਵੀ ਕਰਦਾ ਹੈ।

---

### ਰਾਜ ਚੌਹਾਨ:

ਉਮਰ: 41 ਸਾਲ    ਕੈਨੇਡਾ ਅਵਾਸ: 1973

ਰਾਜ ਚੌਹਾਨ ਨੇ ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਇਕ ਲੇਖਕ ਅਤੇ ਅਦਾਕਾਰ ਵਜੋਂ ਹਿੱਸਾ ਪਾਇਆ ਹੈ। ਉਹਨਾਂ ਨੇ ਇਪਾਨਾ ਵਲੋਂ ਕੀਤੇ ਨਾਟਕਾਂ 'ਚਿੰਗਾੜੀ', 'ਪਲੈਨਿੰਗ', 'ਬਾਬਾ ਬੋਲਦਾ ਹੈ', 'ਬਿਗਾਨੇ ਬੋਹੜ ਦੀ ਛਾਂ' ਅਤੇ 'ਜਗੀਰੂ ਲੰਬੜ' ਵਿਚ ਇਕ ਅਦਾਕਾਰ ਦੇ ਤੌਰ ਤੇ ਕੰਮ ਕੀਤਾ ਹੈ ਅਤੇ ਚਿੰਗਾੜੀ ਨਾਟਕ ਦੇ ਲੇਖਕ ਵੀ ਹਨ। ਰਾਜ ਚੌਹਾਨ ਹੋਰੀਂ ਸੀ. ਐਫ. ਯੂ. ਦੇ ਪ੍ਰਧਾਨ ਦੇ ਤੌਰ ਤੇ ਕਮਿਊਨਿਟੀ ਦੇ ਜਾਣੇ ਪਛਾਣੇ ਆਗੂ ਰਹੇ ਹਨ।



### ਰਮਿੰਦਰ ਸੰਧੂ

ਰਮਿੰਦਰ ਸੰਧੂ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਦੇ ਨਾਲ ਹੁਣ ਤੱਕ ਨੌ ਨਾਟਕ ਡਾਇਰੈਕਟ ਕਰ ਚੁੱਕੇ ਹਨ ਜਿਨਾਂ ਵਿਚੋਂ 'ਬਾਬਾ ਬੋਲਦਾ ਹੈ', 'ਮਸਲਾ ਬੱਕਰੀ ਦਾ', 'ਇਕ ਕੁਰਸੀ ਇਕ ਮੋਰਚਾ ਤੇ ਹਵਾ ਵਿਚ ਲਟਕਦੇ ਲੋਕ', 'ਜਨਾਬ ਅਸੀਂ ਹਾਜ਼ਰ ਹਾਂ', 'ਅੰਨ੍ਹੇ ਨਿਸ਼ਾਨਚੀ', 'ਪੁਨਰ ਜਨਮ', ਤੇ 'ਅਜੀਤ ਰਾਮ' ਵਰਨਣਯੋਗ ਹਨ। ਇਸ ਤੋਂ ਇਲਾਵਾ ਇਨਾਂ ਨੇ ਸ਼ੈਰਨ ਪੋਲਕ ਦੇ ਅੰਗ੍ਰੇਜ਼ੀ ਦੇ ਨਾਟਕ 'ਕਾਮਾਗਾਟਾ ਮਾਰੂ' ਦੀ ਨਿਰਦੇਸ਼ਨਾ ਵਿਚ ਹਿੱਸਾ ਪਾਇਆ। ਉਹਨਾਂ 'ਤੂਤਾਂ ਵਾਲਾ ਖੂਹ' ਅਤੇ 'ਪੁਨਰ ਜਨਮ' ਵਿਚ ਅਦਾਕਾਰੀ ਕੀਤੀ ਹੈ। ਉਹ 'ਪੁਨਰ ਜਨਮ' ਦਾ ਲੇਖਕ ਵੀ ਹੈ।

---

### ਲਾਟ ਭਿੰਡਰ

ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ ਦਾ ਸਰਗਰਮ ਮੈਂਬਰ ਲਾਟ ਸਾਹਿਤਕ ਤੇ ਸਭਿਆਚਾਰਕ ਖੇਤਰ ਵਿਚ ਜਾਣਿਆ ਪਛਾਣਿਆ ਨਾਂ ਹੈ। ਅਦਾਕਾਰ ਦੇ ਰੂਪ ਵਿਚ ਉਸਨੇ 'ਤੂਤਾਂ ਵਾਲਾ ਖੂਹ', 'ਬਾਬਾ ਬੋਲਦਾ ਹੈ', 'ਜਨਾਬ ਅਸੀਂ ਹਾਜ਼ਰ ਹਾਂ', 'ਅੰਨ੍ਹੇ ਨਿਸ਼ਾਨਚੀ', 'ਪੁਨਰ ਜਨਮ', ਤੇ 'ਅਜੀਤ ਰਾਮ' ਵਿਚ ਹਿੱਸਾ ਲਿਆ ਹੈ। ਲਾਟ 1983 ਤੋਂ 1986 ਤੱਕ 'ਵਤਨੋਂ ਦੂਰ' ਦੇ ਸੰਪਾਦਕੀ ਮੰਡਲ ਦਾ ਮੈਂਬਰ ਰਿਹਾ ਹੈ। ਅੱਜ ਕਲ ਉਹ 'ਵਤਨ' ਦੇ ਸਹਿਯੋਗੀ ਹਨ।

---

ਉਂਕਾਰ ਹੁੰਦਲ, ਅਜਾਇਬ ਗਰੇਵਾਲ, ਅਮਨਜੀਤ ਢਿੱਲੋਂ, ਅਮਰਜੀਤ ਜੋਸ਼, ਅਵਤਾਰ ਗਿੱਲ, ਅਵਤਾਰ ਧਾਲੀਵਾਲ, ਅੰਕਰ ਨੀਲ, ਇਲੋਰਾ ਸੰਧੂ, ਸਤਿੰਦਰ ਸਿੱਧੂ, ਸਰਦਾਰ ਬੋਲ, ਸਰਬਜੀਤ ਹੁੰਦਲ, ਸ਼ਬਨਮ ਸਬਲੋਕ, ਸਾਹਬ ਧਾਲੀਵਾਲ, ਸੁਖਵਿੰਦਰ ਗਿੱਲ, ਸੁਖਵਿੰਦਰ ਰੋਡੇ, ਸੁਖਵੰਤ ਬਰਾੜ, ਸੁਖੀ ਦੀਪਕ, ਸੁਰਤੀ ਰੋਡੇ, ਸੁਰਿੰਦਰ ਪ੍ਰਮਾਰ, ਸੀਤਲ ਢਿੱਲੋਂ, ਸ਼ਿੰਦਰ ਬਰਾੜ, ਸ਼ੇਨ ਬਰਾੜ, ਸੰਤੋਸ਼, ਹਰਚੰਦ ਜੋਸ਼, ਹਰਜੀਤ ਗਿੱਲ, ਹਰਜਿੰਦਰ ਸੰਧੂ, ਹਰਦੀਪ ਵੜੈਚ, ਹਰਬੰਸ ਢਿੱਲੋਂ, ਹਰਿੰਦਰ ਲਿੱਧੜ, ਕੁਲਜੀਤ, ਕੁਲਦੀਪ ਸੰਧੂ, ਕਿਰਨ, ਕੰਵਲਜੀਤ ਮਨਹਾਸ, ਗੁਰਸ਼ਰਨ ਗਿੱਲ, ਗੁਰਜੀਤ ਧਾਲੀਵਾਲ, ਗੁਰਨਾਮ ਡੁਲਕੂ, ਗੁਰਨਾਮ ਸਹੋਤਾ, ਗੁਰਮੁਖ ਪੰਧੇਰ, ਗੁਰਮੇਲ ਦਿਓਲ, ਚਰਨੀ ਬਰਾੜ, ਚਰਨਜੀਤ ਕੰਗ, ਚਰਨਜੀਤ ਚੀਮਾ, ਚਰਨਪਾਲ ਗਿੱਲ, ਚਿੰਨ ਬੈਨਰਜੀ, ਜਸ ਬਿਨਿੰਗ, ਜਸਵੀਰ ਜੱਸੜ, ਜਸਵਿੰਦਰ ਰੋਡੇ, ਜੱਸੀ ਤਕਦੀਰ, ਜਗਜੀਤ ਸਿੱਧੂ, ਜਗਦੀਸ਼ ਜੱਜ, ਜਗਦੇਵ ਸੋਹੀ, ਜਰਨੈਲ ਲੇਲ, ਜੁਗਿੰਦਰ ਆਹਲੂਵਾਲੀਆ, ਜੋਗਾ, ਜੋਤੀ ਸੰਘੇੜਾ, ਡੇਵ ਜੰਡਾ, ਤਰਸੇਮ ਬਾਸੀ , ਤਰਸੇਮ ਲਿੱਦੜ, ਤਰਲੋਕ ਸਬਲੋਕ, ਤ੍ਰਿਲੋਚਨ ਬੈਂਸ, ਤ੍ਰਿਲੋਚਨ ਬਰਾੜ, ਤੇਜਿੰਦਰ ਗੁੱਡੀ, ਦਰਸ਼ਨ ਢਿੱਲੋਂ, ਦਰਸ਼ਨ ਧਾਲੀਵਾਲ, ਦਲਵੀਰ ਗੁੱਡੀ, ਦਲੀਪ ਮਾਂਗਟ, ਦਵਿੰਦਰ ਸੇਖੋਂ, ਦੇਵਿੰਦਰ ਗਿੱਲ, ਦੀਪਾ ਗਿੱਲ, ਨਵਨੀਤ ਢਿੱਲੋਂ, ਨਰਿੰਦਰ ਕੌਰ, ਨਰਿੰਦਰ ਭਾਗੀ, ਨਿੱਕ ਸਹੋਤਾ, ਪਰਮਜੀਤ ਗਿੱਲ, ਪੁਸ਼ਪਿੰਦਰ ਰੋਡੇ, ਪੰਮੀ ਲੇਹਲ, ਪੰਮੀ ਵਿਕਰਮ, ਪਿੰਦੀ ਗਿੱਲ, ਪ੍ਰਮਿੰਦਰ ਰਾਏ, ਪ੍ਰੇਮ ਤਿਵਾੜੀ, ਪ੍ਰੀਆ ਬਿਨਿੰਗ, ਪ੍ਰੀਤ ਬਿਨਿੰਗ, ਪ੍ਰੀਤਮ ਬਾਗੜੀ, ਬਹਾਦਰ ਸਹੋਤਾ, ਬਖਸ਼ ਰੰਧਾਵਾ, ਬਲਦੇਵ ਧਾਲੀਵਾਲ, ਬਲਵੀਰ, ਬਿਲ ਸ਼ੀਹਰਾ, ਭਰਪੂਰ ਮਾਨ, ਮਨਜੀਤ ਕੌਰ ਆਹਲੂਵਾਲੀਆ, ਮਨਜੀਤ ਵਿਰਦੀ, ਮਨਮੋਹਨ ਸੰਧੂ, ਮਾਈਕ ਬੈਂਸ, ਰਸ਼ਪਾਲ ਸੰਧੂ, ਰਘਬੀਰ ਮੰਡ, ਰਜਨੀ, ਰਣਜੀਤ ਦਾਲੀਵਾਲ, ਰਣਜੀਤ ਮਿਨਹਾਸ, ਰਣਜੋਧ, ਰਣਬੀਰ ਮੰਝ, ਰਵੀ ਪ੍ਰਕਾਸ਼, ਰਜਿੰਦਰ, ਰਜਿੰਦਰ ਹਾਂਸ, ਰਵਿੰਦਰ ਫਰਵਾਹਾ, ਰਵਿੰਦਰ ਧਾਲੀਵਾਲ, ਰਾਜ ਪੰਧੇਰ, ਰਾਣੀ ਹੰਸਰਾ, ਰੀਮਾ ਸੰਘੇੜਾ, ਰੂਪੀ ਅਰਕ।

* * * * * *

---

# ਹਰਸਰਨ ਸਿੰਘ

## ਬਰੈਖਤ

ਬਰਟੋਲਟ ਬਰੈਖਤ ਜਦੋਂ ਸਵਰਗਵਾਸ ਹੋ ਗਿਆ ਤਾਂ ਉਸ ਦੀ ਪਤਨੀ ਹੈਲਨ ਵੇਗਲ ਨੇ ਇਕ ਸੁਨੇਹੀ ਨੂੰ ਲਿਖਿਆ 'ਬਰੈਖਤ ਦੇ ਕੀਤੇ ਕੰਮਾਂ ਨੂੰ ਜਿਉਂਦੇ ਰਖਣ ਲਈ ਇਕ ਅਜਾਇਬ ਘਰ ਬਣੇ ਤਾਂ ਚੰਗਾ ਹੈ।' ਤੇ ਸੁਨੇਹੀ ਨੇ ਉੱਤਰ ਵਿਚ ਲਿਖਿਆ 'ਤੂੰ ਚਿੰਤਾ ਨਾ ਕਰ, ਬਰੈਖਤ ਦੇ ਨਾਟਕ ਸਾਰਾ ਸੰਸਾਰ ਖੇਡੇਗਾ ਕਿਉਂਕਿ ਬਰੈਖਤ ਦੀ ਆਤਮਾ ਨੂੰ ਸਭ ਲੋਕਾਂ ਨੇ ਪਾ ਲਿਆ ਹੈ।'

ਤੇ ਅਜ ਬਰਟੋਲਟ ਬਰੈਖਤ ਸਭ ਤੋਂ ਵਧ ਖੇਡਿਆ ਜਾ ਰਿਹਾ ਹੈ ਤੇ ਸੰਸਾਰ ਰੰਗਮੰਚ ਤੇ ਉਸ ਦਾ ਕਾਫੀ ਪ੍ਰਭਾਵ ਪਿਆ ਹੈ।

ਬਰੈਖਤ ਦੀ 70ਵੀਂ ਵਰ੍ਹੇ ਗੰਢ ਤੇ ਬਰਲਨ ਵਿਚ ਹੋਈ ਅੰਤਰ-ਰਾਸ਼ਟਰੀ ਗੋਸ਼ਟੀ ਵਿਚ ਭਾਰਤੀ ਸਦਸੀ ਇਬਰਾਹੀਮ ਅਲਕਾਜ਼ੀ ਨੇ ਕਿਹਾ - 'ਮੇਰਾ ਵਿਚਾਰ ਹੈ ਕਿ ਲੈਨਨ, ਬਰੈਖਤ ਤੇ ਗਾਂਧੀ ਇਤਿਹਾਸ ਵਿਚ 20ਵੀਂ ਸ਼ਤਾਬਦੀ ਦੇ ਤਿੰਨ ਮਹਾਨ ਵਿਅਕਤੀ ਮੰਨੇ ਜਾਣਗੇ।'

ਤੇ ਅਜ ਜਿਥੇ ਵੀ ਅਧੁਨਿਕ ਨਾਟਕ ਦਾ ਜ਼ਿਕਰ ਆਉਂਦਾ ਹੈ, ਬਰੈਖਤ ਦਾ ਨਾਂ ਸਭ ਤੋਂ ਮੂਹਰੇ ਹੁੰਦਾ ਹੈ।

ਬਰੋਟਲਟ ਬਰੈਖਤ ਦਾ ਜ਼ਨਮ, 10 ਫਰਵਰੀ 1898 ਨੂੰ ਜਰਮਨੀ ਵਿਚ ਹੋਇਆ। ਉਸ ਦੇ ਮਾਪੇ ਧਨਾਢ ਸਨ। ਉਸ ਨੂੰ ਆਪਣੇ ਭਵਿਖ ਦੀ ਚਿੰਤਾ ਨਹੀਂ ਹੋ ਸਕਦੀ ਸੀ। ਪਰ ਜਿਵੇਂ ਕਿ ਉਸ ਨੇ ਆਪਣੀ ਸਵੈ-ਜੀਵਨੀ ਵਿਚ ਲਿਖਿਆ ਹੈ - 'ਉਹ ਹੁਕਮ ਦੇਣਾ ਤੇ ਸੇਵਾ ਲੈਣੀ ਪਸੰਦ ਨਹੀਂ ਸੀ ਕਰਦਾ। ਸਗੋਂ ਉਹ ਨਿਤਾਣਿਆਂ ਤੇ ਲਿਤਾੜੇ ਹੋਏ ਲੋਕਾਂ ਲਈ ਨਿਆਂ ਦੀ ਮੰਗ ਕਰਦਾ ਸੀ।'

ਬਰੈਖਤ ਡਾਕਟਰੀ ਦਾ ਵਿਦਿਆਰਥੀ ਸੀ ਤੇ ਪਹਿਲੀ ਵਡੀ ਲੜਾਈ ਵਿਚ ਡਾਕਟਰੀ ਸੇਵਾ ਵੀ ਕਰਦਾ ਰਿਹਾ ਸੀ। ਉਸ ਦੇ ਮਨ ਤੇ ਲੜਾਈ ਵਿਚ ਮਰੇ ਤੇ ਫਟੜ ਹੋਏ ਲੋਕਾਂ ਦਾ ਬੜਾ ਡੂੰਘਾ ਪ੍ਰਭਾਵ ਪਿਆ ਸੀ। ਉਦੋਂ ਉਸ ਇਕ ਕਵਿਤਾ ਲਿਖੀ। 'ਇਕ ਮੁਰਦਾ ਸਿਪਾਹੀ ਦੀ ਕਥਾ।' ਬਰੈਖਤ ਨੇ ਇਸ ਕਵਿਤਾ ਦੀ ਸੁਰ ਆਪ ਬਣਾਈ ਤੇ ਸਿਪਾਹੀਆਂ ਨੂੰ ਗਾ ਕੇ ਸੁਣਾਉਂਦਾ ਰਿਹਾ। ਉਸ ਕਵਿਤਾ ਵਿਚ ਜੰਗ-ਬਾਜ਼ਾਂ ਵਿਰੁਧ ਘਿਰਣਾਂ ਦਾ ਪ੍ਰਗਟਾ ਸੀ।

ਜਦੋਂ ਯੁਧ ਸਮਾਪਤ ਹੋ ਗਿਆ ਤਾਂ ਬਰੈਖਤ ਨੇ ਇਕ ਡਰਾਮਾ ਲਿਖਿਆ 'ਰਾਤ ਸਮੇਂ ਮਰਦੰਗ' ਤੇ ਕਲਾਕਾਰਾਂ ਦੀ ਇਕ ਟੋਲੀ ਇਕਤਰ ਕਰ ਕੇ ਉਸ ਨੂੰ ਖੇਡਿਆ। ਨਾਟਕ ਨੇ ਲੋਕਾਂ ਵਿਚ ਹੱਲਚੱਲ ਮਚਾ ਦਿੱਤੀ। ਨਾਟਕ ਵਿਚ ਇਕ ਸਿਪਾਹੀ ਬਾਬਤ ਇਹ ਅਨੁਮਾਨ ਹੁੰਦਾ ਹੈ ਕਿ ਉਹ ਯੁਧ ਵਿਚ ਮਰ ਚੁਕਾ ਹੈ, ਪਰ ਉਹ ਵਾਪਸ ਆਪਣੇ ਸ਼ਹਿਰ ਪਰਤ ਆਉਂਦਾ ਹੈ। ਯੁੱਧ ਨੇ ਸ਼ਹਿਰ ਦੀ ਸਥਿਤੀ ਇਤਨੀ ਅਜੀਬ ਬਣਾ ਦਿਤੀ ਹੁੰਦੀ ਹੈ ਕਿ ਸਿਪਾਹੀ ਲਈ ਉਸ ਵਿਚ ਜੀਣਾ ਅਸੰਭਵ ਹੋ ਜਾਂਦਾ ਹੈ।

ਬਰੈਖਤ ਛੇਤੀ ਹੀ ਬਰਲਨ ਦੇ ਇਕ ਥੀਏਟਰ ਨਾਲ ਜੁੜ ਗਿਆ ਤੇ ਉਸ ਕੁਝ ਨਵੇਂ ਨਾਟਕ ਲਿਖੇ, ਜਿਨਾਂ ਦਾ ਸਿਧਾ ਜਾਂ ਅਸਿਧਾ ਸੰਬੰਧ ਯੁਧ ਨਾਲ ਸੀ।

ਜਰਮਨੀ ਵਿਚ ਹਿਟਲਰ ਪੱਖੀ ਜ਼ੋਰ ਫੜ ਰਹੇ ਸਨ। ਤੇ ਉਹ ਇਕ ਨਵੇਂ ਯੁੱਧ ਦੀ ਧਾਰਨਾ ਅਪਨਾ ਰਹੇ ਸਨ ਬਰੈਖਤ ਨੇ ਉਨ੍ਹਾਂ ਦੀ ਧਾਰਨਾ ਵਿਰੁਧ ਕਵਿਤਾਵਾਂ ਤੇ ਨਾਟਕ ਲਿਖੇ। ਜਰਮਨੀ ਦਾ ਜੰਗਾਬਾਜ਼ ਟੋਲਾ ਉਸ ਦੀ ਜਾਨ ਦਾ ਵੈਰੀ ਬਣ ਗਿਆ ਤੇ ਉਸ ਨੂੰ ਲੁਕ ਲੁਕਾ ਕੇ ਜਰਮਨ ਤੋਂ ਬਾਹਰ ਆਣਾ ਪਿਆ। ਉਹ ਪੰਦਰਾਂ ਵਰ੍ਹੇ ਬਾਹਰਲੇ ਦੇਸ਼ਾਂ ਵਿਚ ਫਿਰਦਾ ਰਿਹਾ। ਜਰਮਨੀ ਵਿਚ ਉਸ ਦੀਆਂ ਲਿਖਤਾਂ ਨੂੰ ਸਾੜ ਦਿਤਾ ਗਿਆ, ਪਰ ਉਹ ਯੂਰਪ ਦੇ ਬਾਕੀ ਦੇਸ਼ਾਂ ਵਿਚ ਫਿਰਦਾ ਹੋਇਆ ਸੰਸਾਰ ਭਰ ਦੇ ਅਣਖੀਲੇ ਤੇ ਮਨੁੱਖ ਵਾਦੀ ਲੋਕਾਂ ਅਗੇ ਜੰਗਬਾਜ਼ਾਂ ਤੇ ਧਾੜਵੀਆਂ ਵਿਰੁਧ ਜਹਾਦ ਕਰਨ ਲਈ ਅਪੀਲ ਕਰਦਾ ਰਿਹਾ।

ਜਦੋਂ ਉਸ ਨੂੰ ਪਤਾ ਲਗਾ ਕਿ ਇਕ ਜਰਮਨ ਵਿਗਿਆਨੀ ਯੂਰੇਨੀਅਮ ਐਟਮ ਨੂੰ ਭੰਨ ਕੇ ਇਕ ਤਬਾਹਕੁਨ ਬੰਬ ਤਿਆਰ ਕਰਨ ਲਗਾ ਹੈ, ਤਾਂ ਉਸ ਨਾਟਕ 'ਗਲੈਲੀਓ ਦਾ ਜੀਵਨ' ਲਿਖਿਆ। ਉਸ ਵਿਚ ਮਨੁਖਤਾ ਪ੍ਰਤੀ ਵਿਗਿਆਨੀਆਂ ਦੇ ਕਰਤੱਵਾਂ ਨੂੰ ਬੜੇ ਜ਼ੋਰ ਨਾਲ ਵਿਖਾਇਆ।

ਪਰ ਹਿਟਲਰ ਪੱਖੀ ਯੁੱਧ ਕਰਨ ਲਈ ਤੁਲੇ ਹੋਏ ਸਨ ਤੇ ਉਨਾਂ ਇਕ ਦਿਨ ਯੁੱਧ ਸ਼ੁਰੂ ਕਰ ਹੀ ਦਿਤਾ। ਬਰੈਖਤ ਯੂਰਪ ਤੇ ਅਮਰੀਕਾ ਵਿਚ ਰਿਹਾ ਤੇ ਜੰਗਬਾਜ਼ਾਂ ਵਿਰੁਧ ਰੌਲਾ ਪਾਉਂਦਾ ਰਿਹਾ। ਪਰ ਯੁਧ ਕਾਫੀ ਫੈਲ ਗਿਆ ਤੇ ਉਸ ਦਾ ਅੰਤ ਕਿਸੇ ਧੜੇ ਦੀ ਫੌਜੀ ਸ਼ਕਤੀ ਨੇ ਹੀ ਕਰਨਾ ਸੀ। ਛੇ ਵਰ੍ਹਿਆਂ ਦੀ ਘੋਰ ਤਬਾਹੀ ਪਿਛੋਂ ਹਿਟਲਰ ਤੇ ਉਸ ਦੇ ਸਾਥੀਆਂ ਨੂੰ ਹਾਰ ਹੋਈ। ਜੰਗ ਮੁੱਕ ਗਈ ਤੇ ਹਾਲਾਤ ਕੁਝ ਸੁਖਾਵੇਂ ਹੋਏ। ਉਦੋਂ ਬਰੈਖਤ ਆਪਣੇ ਦੇਸ਼ ਜਰਮਨੀ ਵਿਚ ਪਰਤ ਆਇਆ। ਉਸ ਵੇਲੇ ਉਹ ਪੰਜਾਹ ਵਰ੍ਹਿਆਂ ਦਾ ਹੋ ਚੁਕਾ ਸੀ। 1949 ਵਿਚ ਉਸ 'ਬਰਲੀਨਰ ਏਨਸੈਂਬਲ'ਨਾਂ ਦਾ ਇਕ ਥੀਏਟਰ ਬਰਲਨ ਸ਼ਹਿਰ ਵਿਚ ਸਥਾਪਤ ਕੀਤਾ। ਉਸ ਦੇ ਪਰਦੇ ਤੇ ਪਕਾਸੋ ਦੀ 'ਅਮਨ ਦੀ ਘੁਗੀ' ਪਾਈ। ਇਸ ਥੀਏਟਰ ਲਈ ਬਰੈਖਤ ਛੇ ਸਤ ਵਰ੍ਹੇ ਨਾਟਕ ਲਿਖਦਾ ਰਿਹਾ ਤੇ ਉਨਾਂ ਨੂੰ ਆਪਣੀ ਅਭਿਨੇਤਰੀ ਪਤਨੀ ਤੇ ਹੋਰ ਕਲਾਕਾਰਾਂ ਦੁਆਰਾ ਖਿਡਾਉਂਦਾ ਰਿਹਾ। 1956 ਵਿਚ ਜਦੋਂ ਬਰੈਖਤ ਦੀ ਮੌਤ ਹੋਈ ਤਾਂ ਉਹ ਨਾਟਕ-ਜਗਤ ਵਿਚ ਕੁਝ ਅਜਿਹੀਆਂ ਲੀਹਾਂ ਪਾ ਚੁਕਾ ਸੀ, ਜਿਨ੍ਹਾਂ ਦੀ ਚਰਚਾ ਹੁਣ ਤਕ ਹੋ ਰਹੀ ਹੈ ਤੇ ਆਉਣ ਵਾਲੀਆਂ ਨਸਲਾਂ ਵੀ ਕਰਦੀਆਂ ਰਹਿਣਗੀਆਂ।

ਬਰੈਖਤ ਜਦੋਂ ਅਜੇ ਵਿਦਿਆਰਥੀ ਹੀ ਸੀ ਤਾਂ ਉਸ ਨੇ ਸਥਾਨਕ ਥੀਏਟਰ ਤੇ ਕਟਾਖਸ਼ ਕਰਨੀ ਸ਼ੁਰੂ ਕਰ ਦਿੱਤੀ। ਉਸ ਸ਼ਾਅ, ਪਿਰਾਂਡਲਓ, ਗੋਨੋਕਨੀ ਆਦਿਕ ਦੇ ਨਾਟਕ ਵੇਖੇ ਤੇ ਉਨ੍ਹਾਂ ਦੀ ਗੋਂਦ, ਵਿਸ਼ੇ ਵਸਤੂ ਤੇ ਆਲੋਚਨਾ ਕੀਤੀ। ਕੁਝ ਚਿਰ ਪਿਛੋਂ ਉਸ ਮਾਰਲੋਸ ਦਾ 'ਐਡਵਰਡ ਦੂਜਾ' ਨੂੰ ਆਪਣੀ ਮਨਸ਼ਾ ਅਨੁਸਾਰ ਢੁਕਾਇਆ ਤੇ ਫਿਰ ਖਿਡਵਾਇਆ। ਇਹ ਇਕ ਅਜੀਬ ਹੀ ਨਾਟਕ ਬਣ ਗਿਆ ਸੀ ਤੇ ਅਜੀਬ ਹੀ ਢੰਗ ਨਾਲ ਖੇਡਿਆ ਗਿਆ ਸੀ। ਉਸ ਇਸ ਤਰ੍ਹਾਂ ਦੇ ਕੁਝ ਹੋਰ ਨਾਟਕ ਵੀ ਲਿਖੇ ਤੇ ਖਿਡਵਾਏ। ਆਲੋਚਕਾਂ ਦੀਆਂ ਨਜ਼ਰਾਂ ਵਿਚ ਉਹ ਸਭ ਕੁਝ ਮਿਲਗੋਭੇ ਤੋਂ ਸਿਵਾ ਕੁਝ ਵੀ ਨਾ ਸੀ, ਪਰ ਬਰੈਖਤ ਨੇ ਉਸ ਨੂੰ 'ਮਹਾਂ-ਨਾਟ' ਦਾ ਨਾਂ ਦਿਤਾ ਤੇ ਉਸ ਦੀ ਸਮੇਂ ਸਮੇਂ ਸਿਰ ਭਰਪੂਰ ਵਿਆਖਿਆ ਵੀ ਕੀਤੀ।

'ਮਹਾਂ-ਨਾਟ' ਵਿਚ ਬਰੈਖਤ ਦੀ ਆਪਣੀ ਮੌਲਿਕਤਾ ਬਹੁਤ ਘਟ ਸੀ। ਉਸ ਦਾ ਆਧਾਰ 'ਉਲਟ ਚਲੋ' ਵਾਲਾ ਵਤੀਰਾ ਸੀ। ਪੱਛਮ ਵਿਚ ਉਦੋਂ ਨਾਟਕ ਵਿਚ ਪਲਾਟ ਪ੍ਰਧਾਨ ਸੀ ਤੇ ਕਾਰਜ ਸੁਕੜ ਕੇ ਚਾਰ ਜਾਂ ਪੰਜ ਐਕਟਾਂ ਤਕ ਸੀਮਤ ਹੋ ਗਿਆ ਸੀ। ਇਕ ਦ੍ਰਿਸ਼ ਵਿਚੋਂ ਦੂਜਾ ਦ੍ਰਿਸ਼ ਨਿਕਲਦਾ ਸੀ ਤੇ ਦਰਸ਼ਕਾਂ ਨੂੰ ਖੁਤਖੁਤੀ ਲਗੀ ਰਹਿੰਦੀ ਸੀ ਕਿ ਪਤਾ ਨਹੀਂ ਅਗੇ ਕੀ ਹੋਣਾ ਹੈ। ਘਟਨਾਵਾਂ ਯਥਾਰਥਕ ਹੁੰਦੀਆਂ ਸਨ ਤੇ ਵਾਰਤਾਲਾਪ ਸੰਖੇਪ ਤੇ ਕਾਰਜ ਨੂੰ ਅਗੇ ਚਲਾਉਣ ਵਾਲੀ। ਮੰਚ ਤੇ ਇਕ ਤਰ੍ਹਾਂ ਦਾ ਭਰਮ ਜਿਹਾ ਉਤਪੰਨ ਕੀਤਾ ਜਾਂਦਾ ਸੀ ਤੇ ਦਰਸ਼ਕ ਭਾਵੁਕ ਹੋ ਜਾਂਦੇ ਸਨ। ਉਹ ਮੰਚ ਤੇ ਆਉਂਦੇ ਮਨੁੱਖ ਤੇ ਉਸ ਨਾਲ ਵਰਤ ਰਹੇ ਭਾਣਿਆਂ ਨੂੰ ਪੱਥਰ ਤੇ ਲੀਕ ਸਮਝ ਲੈਂਦੇ ਸਨ। ਬਰੈਖਤ ਨੇ ਆਪਣੇ 'ਉਲਟ ਚਲੋ' ਵਾਲੇ ਵਤੀਰੇ ਅਨੁਸਾਰ ਪਲਾਟ ਨੂੰ ਖੇਰੂ ਖੇਰੂ ਕਰ ਦਿਤਾ ਸੀ। ਨਿਰੰਤਰਤਾ ਭੰਗ ਕਰ ਦਿਤੀ ਸੀ। ਵਰਣਨਕਾਰ, ਵਿਖਿਆਕਾਰ ਤੇ ਸਮੀਖਿਆਕਾਰ ਲੈ ਆਂਦੇ ਸਨ। ਗੀਤ, ਬੇ-ਤਰਤੀਬ ਖੁਲ੍ਹੀ ਕਵਿਤਾ ਤੇ ਭਾਸ਼ਣ ਭਰ ਦਿਤੇ ਸਨ। ਉਸ ਮੰਚ ਤੇ ਚੰਗਾ ਚਾਨਣ ਕਰਵਾ ਦਿਤਾ ਤੇ ਬਤੀਆਂ ਉਨ੍ਹਾਂ ਥਾਵਾਂ ਤੇ ਲਗਵਾ ਦਿਤੀਆਂ ਸਨ, ਜਿਥੋਂ ਦਰਸ਼ਕਾਂ ਨੂੰ ਦਿਸਦੀਆਂ ਰਹਿੰਦੀਆਂ ਸਨ। ਹਰ ਆਉਣ ਵਾਲੇ ਦ੍ਰਿਸ਼ ਦੀ ਸੰਖੇਪ ਕਹਾਣੀ ਪਹਿਲਾਂ ਹੀ ਦੱਸ ਦਿਤੀ ਜਾਂਦੀ ਸੀ। ਦਰਸ਼ਕਾਂ ਨੂੰ ਖੇਲ ਦੇ ਦੌਰਾਨ ਸਿਗਰਟ ਪੀਣ ਤੇ ਵਿਚਾਰ-ਵਟਾਂਦਰਾ ਕਰਨ ਦੀ ਖੁਲ੍ਹ ਦੇ ਦਿਤੀ ਗਈ ਸੀ। ਇਸ ਸਾਰੇ ਉਲਟ ਵਤੀਰੇ ਦਾ ਉਸ ਦਾ ਮੂਲ ਮੰਤਵ ਦਰਸ਼ਕਾਂ ਦੀ ਬੁੱਧੀ ਨੂੰ ਝੰਜੋੜਨਾ ਸੀ। ਉਹ ਤਾਂ ਕਲਾਕਾਰਾਂ ਨੂੰ ਵੀ ਸੁਚੇਤ ਰਖਦਾ ਸੀ। ਅਭਿਨਯੇ ਕਰਦਿਆਂ ਜਦੋਂ ਕਿਸੇ ਕਲਾਕਾਰ ਦੇ ਮਨ ਵਿਚ ਕੋਈ ਦਾਰਸ਼ਨਕ, ਰਾਜਨੀਤਕ ਜਾਂ ਕਿਸੇ ਹੋਰ ਭਾਂਤ ਦਾ ਪ੍ਰਸ਼ਨ ਉਠਦਾ ਸੀ ਤਾਂ ਉਸ ਨੂੰ ਦਰਸ਼ਕਾਂ, ਕੋਰਸ ਜਾਂ ਰਾਵੀ ਨੂੰ ਸੰਬੋਧਨ ਕਰਨ ਦੀ ਖੁੱਲ੍ਹ ਸੀ ਤੇ ਦਰਸ਼ਕਾਂ, ਕੋਰਸ ਤੇ ਰਾਵੀ ਵਲੋਂ ਉਸ ਨੂੰ ਤਦ-ਵਕਤੀ ਉਤਰ ਵੀ ਮਿਲਦੇ ਸਨ।

'ਉਲਟ ਚਲੋ' ਵਾਲੇ ਵਤੀਰੇ ਅਧੀਨ ਬਰੈਖਤ ਅਖਾਣ ਤੇ ਮੁਹਾਵਰੇ ਵੀ ਉਲਟ ਲੈਂਦਾ ਸੀ। ਇਥੋਂ ਤੀਕ ਕਿ ਉਹ ਦੂਜੇ ਨਾਟਕਕਾਰਾਂ ਦੇ ਪੁਰਾਣੇ ਤੇ ਪ੍ਰਸਿਧ ਨਾਟਕਾਂ ਨੂੰ ਮੁੜ ਲਿਖ ਕੇ ਉਨ੍ਹਾਂ ਦੀ ਸ਼ੈਲੀ, ਪਾਤਰ, ਵਾਰਤਾਲਾਪ, ਘਟਨਾਵਾਂ, ਸਮਾਂ ਸਥਾਨ ਸਭ ਕੁਝ ਉਲਟਾ ਦੇਂਦਾ ਸੀ। ਕਈ ਲੋਕ ਉਸ ਨੂੰ ਨਕਲਚੂ ਆਖਦੇ ਸਨ। ਪਰ ਉਹ ਆਖਦਾ ਹੁੰਦਾ ਸੀ ਕਿ ਨਕਲ ਕਰਨਾ ਕੋਈ ਬੇ-ਇਜ਼ਤੀ ਨਹੀਂ ਬਸ਼ਰਤੇ ਕਿ ਨਕਲ ਕਲਾਮਈ ਕੀਤੀ ਗਈ ਹੋਵੇ ਤੇ ਉਸ ਵਿਚ ਨਵੇਂ ਅਰਥ ਭਰ ਦਿਤੇ ਗਏ ਹੋਣ।

ਬਰੈਖਤ ਨੇ ਭਾਵੇਂ ਰੰਗ-ਮੰਚ ਨੂੰ ਕਲਾਕਾਰਾਂ, ਗਾਇਕਾਂ, ਪੜਚੋਲੀਆਂ, ਭਾਸ਼ਨਕਾਰਾਂ ਆਦਿਕ ਦਾ ਅਖੜਾ ਬਣਾ ਦਿਤਾ ਸੀ। ਭਾਵੇਂ ਉਸ ਨਾਟਕੀ ਗੋਂਦ ਢਿਲੀ ਕਰ ਦਿਤੀ ਸੀ ਤੇ ਭਾਵੇਂ ਉਸ ਦੂਜਿਆਂ ਦੇ ਨਾਟਕਾਂ ਨੂੰ ਉਲਟਾ ਪੁਲਟਾ ਦਿਤਾ ਸੀ, ਪਰ ਇਨ੍ਹਾਂ ਸਾਰੀਆਂ ਗਲਾਂ ਦੇ ਕਰਨ ਦਾ ਉਸ ਦਾ ਇਕੋ ਇਕ ਮੰਤਵ ਲਤਾੜੇ ਹੋਏ ਲੋਕਾਂ ਨੂੰ ਜਮਾਤੀ ਘੋਲ, ਲੋਟੋ ਤੇ ਜੰਗਬਾਜ਼ ਟੋਲੇ ਤੋਂ ਜਾਣੂ ਕਰਵਾ ਕੇ ਉਨ੍ਹਾਂ ਦਾ ਆਲੋਚਨਾਤਮਕ ਦ੍ਰਿਸ਼ਟੀਕੋਣ ਬਣਾਉਣਾ ਸੀ ਤੇ ਇਸ ਮੰਤਵ ਵਿਚ ਉਹ ਕਾਫੀ ਹਦ ਤੀਕ ਸਫਲ ਵੀ ਹੋਇਆ ਸੀ।

□□□□□□□□□□

# ਸਟਾਨਿਸਲਾਵਸਕੀ

ਸਟਾਨਿਸਲਾਵਸਕੀ ਦੇ 'ਸਿਸਟਮ' ਨੂੰ ਇਕ ਜਾਂ ਦੂਜੀ ਤਰ੍ਹਾਂ ਨਾਲ ਲਗ ਭਗ ਸਾਰੀਆਂ ਅਭਿਨਯ-ਪ੍ਰਪਾਟੀਆਂ ਨੇ ਅਪਣਾਇਆ ਹੈ। 'ਸਿਸਟਮ' ਉਸ ਦੇ 30 ਵਰ੍ਹਿਆਂ ਦੇ ਬਤੌਰ ਅਭਿਨੇਤਾ ਅਤੇ ਨਿਰਦੇਸ਼ਕ ਦੇ ਤਜਰਬਿਆਂ ਦਾ ਨਿਚੋੜ ਹੈ।

ਸਟਾਨਿਸਾਲਾਵਸਕੀ ਦਾ ਜਨਮ 1863 ਵਿਚ ਮਾਸਕੋ ਵਿਚ ਹੋਇਆ। ਉਸ ਬਤੌਰ ਨਿਰਦੇਸ਼ਕ ਆਪਣਾ ਕਿਤਾ ਇਕ ਚੇਟਕੀ ਕੰਪਨੀ ਤੋਂ ਸ਼ੁਰੂ ਕੀਤਾ। ਉਸ ਪ੍ਰਸਿੱਧ ਅਭਿਨੇਤਾਵਾਂ ਦੇ ਤਜਰਬਿਆਂ ਦੀ ਘੋਖ ਕੀਤੀ, ਆਪ ਬਤੌਰ ਅਭਿਨੇਤਾ ਨਾਟਕਾਂ ਵਿਚ ਭਾਗ ਲਿਆ। ਇਬਸਨ ਦੇ ਨਾਟਕ 'ਸਮਾਜ ਦੇ ਦੁਸ਼ਮਣ' ਵਿਚ ਸਟਾਕਮੈਨ ਦਾ ਰੋਲ ਕਰਦਿਆਂ ਉਸ ਅਨੁਭਵ ਕੀਤਾ ਕਿ ਉਸ ਵਿਚ ਪੁਰਾਣੇ ਮਹਾਨ ਅਭਿਨੇਤਾਵਾਂ ਵਾਲੇ ਸਾਰੇ ਗੁਣ ਹਨ। ਪਰ ਉਹ ਪੁਰਾਣੇ ਤਰੀਕਿਆਂ ਤੋਂ ਅਸੰਤੁਸ਼ਟ ਸੀ। ਉਸ ਨੂੰ ਬਨਾਵਟ ਚੰਗੀ ਨਹੀਂ ਸੀ ਲਗਦੀ, ਜੋ ਸਟੇਜ ਤੇ ਥਾਂ ਪਰ ਥਾਂ ਪਸਰੀ ਪਈ ਸੀ। ਉਹ ਸਟੇਜ ਤੇ ਜ਼ਿੰਦਗੀ ਨੂੰ ਧੜਕਦਾ ਵੇਖਣਾ ਚਾਹੁੰਦਾ ਸੀ। ਇਸ ਮੰਤਵ ਲਈ ਪਹਿਲਾਂ ਉਸ 'ਸੋਸਾਇਟੀ ਆਫ ਆਰਟ ਐਂਡ ਲਿਟਰੇਚਰ' ਦੀ ਨੀਂਹ ਰਖੀ। ਫਿਰ ਪ੍ਰਸਿੱਧ ਰੂਸੀ ਅਭਿਨੇਤਾ ਵੀ ਆਈ ਨੇਮੀਰੋਵਿਚ ਡਨਚਮਨਕੋ ਨਾਲ ਰਲ ਕੇ 1898 ਵਿਚ 'ਮਾਸਕੋ ਪਾਪੂਲਰ ਆਰਟ ਥੀਏਟਰ' ਸਥਾਪਤ ਕੀਤਾ। ਇਸ ਵਿਚ ਉਸ ਸੈਂਕੜੇ ਨਾਟਕਾਂ ਵਿਚ ਆਪ ਅਭਿਨਯ ਕੀਤਾ ਤੇ ਬਹੁਤ ਸਾਰੇ ਨਾਟਕ ਪ੍ਰੋਡੀਊਸ ਵੀ ਕੀਤੇ। 1906 ਵਿਚ 'ਮਾਸਕੋ ਆਰਟ ਥੇਟਰ' ਨਾਲ ਜਰਮਨੀ ਦੇ ਦੌਰੇ ਪਿੱਛੋਂ ਜਦੋਂ ਉਹ ਫਿਨਲੈਂਡ ਵਿਚ ਆਰਾਮ ਕਰਨ ਗਿਆ ਤਾਂ ਉਸ ਪਹਿਲੀ ਵਾਰ ਬਤੌਰ ਅਭਿਨੇਤਾ ਅਤੇ ਨਿਰਦੇਸ਼ਕ ਦੇ ਤਜਰਬਿਆਂ ਦੀ ਛਾਣ-ਬੀਣ ਕਰਨ ਅਤੇ ਅਭਿਨਯ ਦੀ ਸ਼ੈਲੀ ਦੇ ਨਿਯਮ ਲਭਣ ਦੀ ਕੋਸ਼ਿਸ਼ ਕੀਤੀ।

ਸਟਾਨਿਸਲਾਵਸਕੀ ਨੇ ਦੱਸਿਆ ਕਿ ਸਟੇਜ ਤੇ ਕੋਈ ਚੀਜ 'ਵਿਸ਼ੇਸ਼' ਨਹੀਂ, ਸਭ ਚੀਜ਼ਾਂ ਦੀ ਮਹੱਤਤਾ ਇਕੋ ਜਿਡੀ ਹੈ। ਉਹ 'ਆਮ' ਵਿਚੋਂ ਸੁੰਦਰਤਾ ਲਭਣ ਤੇ ਜ਼ੋਰ ਦੇਂਦਾ ਹੈ। ਉਸ ਅਨੁਸਾਰ ਹਰ ਸ਼ਬਦ, ਹਰ ਹਰਕਤ ਵਿਚ ਸੁੰਦਰਤਾ ਤੇ ਨਾਟਕੀਅਤਾ ਲੁਕੀ ਪਈ ਹੈ ਜਿਸ ਨੂੰ ਹਰ ਅਭਿਨੇਤਾ ਨੂੰ ਲੱਭਣਾ ਚਾਹੀਦਾ ਹੈ। ਇਸ ਤਰ੍ਹਾਂ ਰੰਗ ਮੰਚ ਤੇ ਕਲਾਮਈ ਢੰਗ ਨਾਲ ਅਸਲ ਜੀਵਨ ਦੀ ਨਕਲ ਹੁੰਦੀ ਹੈ।

ਸਟਾਨਿਸਲਾਵਸਕੀ ਦੇ ਅਨੁਸਾਰ ਅਭਿਨੇਤਾ ਲਈ ਆਪਣੇ ਪਾਤਰ ਬਾਬਤ ਜਾਣ ਲੈਣਾ ਚਾਹੀਦਾ ਹੈ ਕਿ ਉਹ ਕਿਨ੍ਹਾਂ ਹਾਲਤਾਂ ਦੀ ਉਪਜ ਹੈ। ਜੀਵਨ ਵਿਚੋਂ ਅਜਿਹੇ ਪਾਤਰ ਨੂੰ ਲੱਭਣ, ਉਸ ਦੇ ਵਾਤਾਵਰਣ ਨੂੰ ਵੇਖਣ, ਉਸ ਦੇ ਸੁਭਾਅ ਤੇ ਜਜ਼ਬਾਤ ਨੂੰ ਸਮਝਣ ਦੀ ਵੀ ਡਾਢੀ ਅਵਸ਼ਕਤਾ ਹੈ। ਇਸ ਤਰ੍ਹਾਂ ਉਹ ਆਪਣੇ ਆਪ ਨੂੰ ਆਪਣੇ ਪਾਤਰ ਦੇ ਜੀਵਨ ਵਿਚ ਸਮੋ ਲਵੇ। ਕੇਵਲ ਇੰਜ ਹੀ ਕਲਾਮਈ ਢੰਗ ਨਾਲ ਆਪਣੇ ਪਾਤਰ ਦੇ ਜੀਵਣ ਨੂੰ ਰੰਗ ਮੰਚ ਤੇ ਧੜਕਣਾ-ਪੂਰਵਕ ਪੇਸ਼ ਕਰ ਸਕਦਾ ਹੈ।

ਸਟਾਨਿਸਲਾਵਸਕੀ ਦੱਸਦਾ ਹੈ ਕਿ ਨਾਟਕ ਦਾ ਹਰ ਪਾਰਟ, ਭਾਵੇਂ ਉਹ ਕੁਝ ਸ਼ਬਦਾਂ ਦਾ ਹੀ ਕਿਉਂ ਨਾ ਹੋਵੇ, ਪ੍ਰਮਾਣੀਕ ਕਲਾਤਮਕ ਮੂਰਤੀ ਹੋਣਾ ਚਾਹੀਦਾ ਹੈ। ਭਾਵੇਂ ਅਭਿਨੇਤਾ ਕੋਲ ਬੋਲਣ ਲਈ ਤਿੰਨ ਚਾਰ ਸ਼ਬਦ ਹੀ ਕਿਉਂ ਨ ਹੋਣ, ਉਹ ਉਨ੍ਹਾਂ ਵਿਚ ਇਤਨੇ ਅਰਥ ਭਰ ਦੇਵੇ; ਇਤਨੀ ਪਕਿਆਈ ਲੈ ਆਵੇ ਕਿ ਦਰਸ਼ਕ ਪਾਤਰ ਦੇ ਸਾਰੇ ਜੀਵਣ ਬਾਬਤ ਅਨੁਮਾਨ ਲਗਾ ਸਕਣ। ਉਸ ਦੇ ਸੁਭਾਅ, ਉਸ ਦੇ ਪ੍ਰਤੀਕਰਮ ਅਤੇ ਹਰ ਹਰਕਤ ਜੋ ਕਿ ਰੰਗ-ਮੰਚ ਤੇ ਕਰ ਰਿਹਾ ਹੈ, ਨੂੰ ਸਮਝ ਸਕਣ।

ਇਸ ਮਹਾਨ ਰੂਸੀ ਅਭਿਨੇਤਾ ਅਨੁਸਾਰ ਐਕਟਰ ਲਈ ਸਟੇਜ ਤੇ ਜੋ ਕੋਈ ਵੀ ਆ ਰਿਹਾ ਹੈ ਉਸ ਨੂੰ ਸੁਣ ਸਕਣਾ, ਸਮਝ ਸਕਣਾ ਤੇ ਉਸ ਵਾਂਗ ਮਹਿਸੂਸ ਕਰ ਸਕਣਾ ਉਤਨਾ ਹੀ ਜ਼ਰੂਰੀ ਹੈ ਜਿਤਨਾ ਕਿ ਉਸ ਲਈ ਆਪਣੇ ਪਾਤਰ ਨੂੰ ਸਮਝਣਾ ਤੇ ਆਪਣੇ ਪਾਤਰ ਵਾਂਗ ਮਹਿਸੂਸ ਕਰਨਾ ਸਟਾਨਿਸਲਾਵਸਕੀ ਦੇ ਵਿਚਾਰ ਵਿਚ ਕਿਸੇ ਅਭਿਨੇਤਾ ਲਈ ਆਪਣੇ ਆਪ ਨੂੰ ਸਮੁੱਚੇ ਨਾਟਕ ਦੇ ਕਾਰਜ ਵਿਚ ਸਮੋ ਲਏ ਬਿਨਾਂ ਆਪਣਾ ਰੋਲ ਕਰ ਲੈਣਾ ਅਸੰਭਵ ਹੈ।

ਸਟਾਨਿਸਲਾਵਸਕੀ ਦੀ 'ਸਾਧਾਰਣਤਾ' ਵਿਚੋਂ 'ਵਿਸ਼ੇਸ਼ਤਾ' ਲਭਣ ਦਾ ਵਿਚਾਰ ਲੋਕਤੰਤਰੀ ਹੈ। ਉਹ ਇਸ ਵਿਚਾਰ ਨੂੰ ਕੇਵਲ ਅਭਿਨਯ ਤਕ ਹੀ ਸੀਮਤ ਨਹੀਂ ਰਖਦਾ, ਸਗੋਂ ਥੀਏਟਰ ਦੇ ਸਮੁੱਚੇ ਵਾਤਾਵਰਣ ਵਿਚ ਲਾਗੂ ਹੋਇਆ ਵੇਖਣਾ ਲੋਚਦਾ ਹੈ। ਉਸ ਦਾ ਖ਼ਿਆਲ ਹੈ ਕਿ ਰੰਗ ਮੰਚ ਆਪਣੀ ਪਦਵੀ, ਐਕਟਰਾਂ, ਨਿਰਦੇਸ਼ਕਾਂ ਤੇ ਪ੍ਰਬੰਧਕਾਂ ਦੇ ਆਪ-ਹੁਦਰੇ ਵਤੀਰਿਆਂ ਕਰਕੇ ਗਵਾ ਬੈਠਦਾ ਹੈ। ਉਸ ਦਾ ਦ੍ਰਿੜ ਵਿਸ਼ਵਾਸ਼ ਹੈ ਕਿ ਬਹੁਤੀਆਂ ਹਾਲਤਾਂ ਵਿਚ ਥੀਏਟਰ ਵਿਚ ਭੈੜ ਲਿਆਉਣ ਦੇ ਜ਼ਿੰਮੇਵਾਰ ਐਕਟਰ ਆਪ ਹੁੰਦੇ ਹਨ। ਉਨ੍ਹਾਂ ਦੀ ਸ਼ੇਖੀ ਮਾਰਨ, ਸਾਜ਼ਸ਼ਾਂ ਕਰਨ, ਦੂਸ਼ਣ ਲਾਣ, ਸੜਨ ਦੀਆਂ ਆਦਤਾਂ ਅਤੇ ਸਵਾਰਥੀ ਲਾਲਸਾਵਾਂ, ਥੀਏਟਰ ਦੇ ਮਿੱਠੇ ਵਾਤਾਵਰਣ ਵਿਚ ਜ਼ਹਿਰ ਘੋਲ ਦੇਂਦੀਆਂ ਹਨ। ਉਹ ਐਕਟਰਾਂ ਨੂੰ ਚਿਤਾਉਨੀ ਦੇਂਦਾ ਹੈ ਕਿ ਉਹ ਇਨ੍ਹਾਂ ਬੁਰਾਈਆਂ ਤੋਂ ਬਚਣ। ਉਹ ਆਖਦਾ ਹੈ ਕਿ ਕੋਈ ਵੀ ਨਿੱਕਾ ਜਾਂ ਵੱਡਾ ਅਭਿਨੇਤਾ ਨਹੀਂ; ਕੋਈ ਨਿੱਕਾ ਜਾਂ ਵੱਡਾ ਰੋਲ ਨਹੀਂ। ਨਾਟਕ ਦੀ ਸਫਲਤਾ ਦਾ ਸੇਹਰਾ ਕਿਸੇ ਇਕ ਦੇ ਸਿਰ ਤੇ ਨਹੀਂ ਬਝਣਾ ਚਾਹੀਦਾ। ਸਭ ਦਾ ਇਕੋ ਜਿਡਾ ਹੱਕ ਹੈ।

ਉਹ ਦੱਸਦਾ ਹੈ ਕਿ ਰੰਗ ਮੰਚ ਇਕ ਕੋਰੇ ਕਾਗ਼ਜ਼ ਦੇ ਟੁਕੜੇ ਨਿਆਈਂ ਹੈ ਜਿਸ ਤੇ ਮਨੁੱਖਤਾ ਦੇ ਉਚਤਮ ਤੇ ਘਟੀਆ ਤੋਂ ਘਟੀਆ ਕੰਮ ਅੰਕਤ ਕੀਤੇ ਜਾ ਸਕਦੇ ਹਨ। ਉਹ ਮੰਗ ਕਰਦਾ ਹੈ ਕਿ ਹਰ ਅਭਿਨੇਤਾ ਨੂੰ ਕਲਾ ਵਿਚ ਚੰਗੇ ਤੇ ਬੁਰੇ ਦੀ ਪਰਖ ਹੋਣੀ ਚਾਹੀਦੀ ਹੈ। ਉਹ ਆਖਿਆ ਕਰਦਾ ਸੀ ਕਿ ਹਰ ਚਮਕਦੀ ਚੀਜ਼ ਸੋਨਾ ਨਹੀਂ।

ਥੀਏਟਰ ਤੋਂ ਬਾਹਰ ਅਭੀਨੇਤਾਵਾਂ ਦੇ ਵਤੀਰੇ ਬਾਬਤ ਸਟਾਨਿਸਲਾਵਸਕੀ ਦਾ ਵਿਚਾਰ ਹੈ ਕਿ ਉਨ੍ਹਾਂ ਦੀ ਕਲਾ ਦੇ ਸਰੂਪ ਕਰਕੇ ਉਹ ਇਕ ਵਡੇ ਤੇ ਗੁੰਝਲਦਾਰ ਟਬਰ-ਥੀਏਟਰ ਜਾਂ ਨਾਟ-ਮੰਡਲੀ ਨਾਲ ਜੁੜੀਆਂ ਕਾਰਵਾਈਆਂ ਨੂੰ ਪੜ੍ਹਦੇ ਹਨ। ਉਨ੍ਹਾਂ ਦਾ ਨਾਂ, ਥੀਏਟਰ ਜਾਂ ਨਾਟ-ਮੰਡਲੀ ਦੇ ਨਾਂ ਨਾਲ ਇੰਜ ਜੁੜ ਚੁਕਾ ਹੁੰਦਾ ਹੈ ਕਿ ਦੋਵਾਂ ਨੂੰ ਇਕ ਦੂਜੇ ਨਾਲੋਂ ਵਖ ਕਰਨਾ ਅਸੰਭਵ ਹੋ ਜਾਂਦਾ ਹੈ। ਜੇਕਰ ਕੋਈ ਅਭਿਨੇਤਾ ਕੋਈ ਭੈੜ ਕਰ ਬੈਠਦਾ ਹੈ ਤਾਂ ਕਿਹਾ ਇਹੋ ਜਾਂਦਾ ਹੈ ਕਿ ਫਲਾਂ ਥੀਏਟਰ ਜਾਂ ਨਾਟ-ਮੰਡਲੀ ਤੋਂ ਬਾਹਰ ਦਾ ਜੀਵਣ ਵੀ ਆਦਰ ਭਰਿਆ ਹੋਣਾ ਚਾਹੀਦਾ ਹੈ। ਸਟਾਨਿਸਲਾਵਸਕੀ ਦਾ ਵਿਸ਼ਵਾਸ਼ ਹੈ ਕਿ ਇੰਜ ਹੋ ਹੀ ਨਹੀਂ ਸਕਦਾ ਕਿ ਕੋਈ ਐਕਟਰ ਬਾਹਰ ਤਾਂ ਆਪਣਾ ਜੀਵਣ ਘਟੀਆ ਬਤੀਤ ਕਰੇ ਪਰ ਸਟੇਜ ਤੇ ਆ ਕੇ ਸ਼ੈਕਸਪੀਅਰ ਦੇ ਕਿਸੇ ਉੱਚੇ ਪਾਤਰ ਦਾ ਪਾਰਟ ਕਰ ਲਵੇ। ਉਹ ਮੰਨਦਾ ਹੈ ਕਿ ਕੁਝ ਇਕ ਜੀਨੀਅਸ ਅਤਿ ਦੇ ਪਿਆਕੜ ਸਨ ਪਰ ਸਟੇਜ ਤੇ ਆਪਣੇ ਅਭਿਨਯ ਦੁਆਰਾ ਦਰਸ਼ਕਾਂ ਤੇ ਜਾਦੂ ਫੂਕ ਦੇਂਦੇ ਸਨ। ਪਰ ਹਰ ਕੋਈ ਇੰਜ ਨਹੀਂ ਕਰ ਸਕਦਾ। ਹਰ ਕਿਸੇ ਨੂੰ ਜੀਨੀਅਸ ਦੀ ਪੈਰਵੀ ਨਹੀਂ ਕਰਨੀ ਚਾਹੀਦੀ। ਉਹ ਆਮ ਆਦਮੀਆਂ ਤੋਂ ਵਖਰੀ ਭਾਂਤ ਦੇ ਹੁੰਦੇ ਹਨ ਤੇ ਵਖਰੀ ਭਾਂਤ ਨਾਲ ਹੀ ਕੰਮ ਕਰਦੇ ਹਨ।

ਸਟਾਨਿਸਲਾਵਸਕੀ ਥੀਏਟਰ ਨਾਲ ਸੰਬੰਧਤ ਹਰ ਕਿਸੇ ਨੂੰ, ਭਾਵੇਂ ਉਹ ਸਾਮਾਨ ਦਾ ਰਾਖਾ ਹੈ, ਟਿਕਟਾਂ ਕਟਣ ਵਾਲਾ ਹੈ, ਇਸ਼ਤਿਹਾਰ ਵੰਡਣ ਵਾਲਾ ਹੈ, ਐਕਟਰਾਂ ਨੂੰ ਮੁਆਵਜ਼ਾ ਦੇਣ ਵਾਲਾ ਹੈ, ਨਾਟਕ ਦਾ ਇਕ ਜ਼ਰੂਰੀ ਅੰਗ ਸਮਝਦਾ ਹੈ। ਹਰ ਕੋਈ ਨਾਟਕ ਨੂੰ ਸਫਲ ਬਣਾਉਣ ਵਿਚ ਹਿੱਸਾ ਪਾਉਂਦਾ ਹੈ। ਉਹ ਦੱਸਦਾ ਹੈ ਕਿ ਜੇਕਰ ਗੇਟ ਤੇ ਖੜੋਤਾ ਟਿਕਟਾਂ ਦੀ ਪੜਤਾਲ ਕਰਨ ਵਾਲਾ ਆਪਣੇ ਕੌੜੇ ਬੋਲਾਂ ਨਾਲ ਦਰਸ਼ਕਾਂ ਦਾ ਮੂਡ ਖਰਾਬ ਕਰਦਾ ਹੈ ਤਾਂ ਉਹ ਰੰਗ ਮੰਚੀ ਆਰਟ ਨੂੰ ਹਾਨੀ ਪਹੁੰਚਾਉਂਦਾ ਹੈ। ਜੇਕਰ ਥੀਏਟਰ ਗੰਦਾ ਹੈ ਜਾਂ ਸੀਟਾਂ ਦਾ ਪ੍ਰਬੰਧ ਠੀਕ ਨਹੀਂ, ਜਾਂ ਨਾਟਕ ਦੇਰ ਨਾਲ ਸ਼ੁਰੂ ਕੀਤਾ ਜਾਂਦਾ ਹੈ ਤਾਂ ਉਸ ਦਾ ਅਸਰ ਦਰਸ਼ਕਾਂ ਤੇ ਬੁਰਾ ਪੈਂਦਾ ਹੈ। ਸਟਾਨਿਸਲਾਵਸਕੀ ਆਖਦਾ ਹੈ ਕਿ ਜਿੱਥੇ ਅਭਿਨੇਤਾਵਾਂ ਦਾ ਫਰਜ਼ ਹੈ ਕਿ ਉਹ ਪੱਥ-ਬਤੀਆਂ ਤੋਂ ਅਗਲੇ ਪਾਸੇ ਲੋੜੀਂਦਾ ਵਾਤਾਵਰਣ ਪੈਦਾ ਕਰਨ ਉਥੇ ਪ੍ਰਬੰਧਕਾਂ ਦਾ ਫਰਜ਼ ਹੈ ਕਿ ਉਹ ਹਾਲ ਵਿਚ ਦਰਸ਼ਕਾਂ ਦਾ ਮੂਡ ਚੰਗਾ ਬਣਾਉਣ, ਕਿਉਂਕਿ ਦਰਸ਼ਕ ਆਪ ਵੀ ਨਾਟਕ ਦੇ ਖੇਡੇ ਜਾਣ ਵਿਚ ਭਾਗ ਲੈਂਦੇ ਹਨ।

(ਬਾਕੀ ਸਫਾ 36 'ਤੇ)

# ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਔਰਤਾਂ ਦੀ ਸ਼ਮੂਲੀਅਤ

ਜਗਦੀਸ਼ ਬਿਨਿੰਗ ਤੇ ਅੰਜੂ ਹੁੰਦਲ



ਨਾਟਕ ਸ਼ਰਬਤੀ ਵਿਚ ਦਰਸ਼ਨ ਮਾਨ ਤੇ ਅਮਰਜੀਤ ਜੋਸ਼

ਕੈਨੇਡਾ ਵਿਚ ਪੰਜਾਬੀ ਰੰਗਮੰਚ ਦੀ ਉਮਰ ਦੋ ਕੁ ਦਹਾਕੇ ਦੀ ਹੈ। ਜੇ ਇਸ ਉਪਰ ਸਰਸਰੀ ਝਾਤ ਵੀ ਮਾਰੀ ਜਾਵੇ ਤਾਂ ਇਕ ਗੱਲ ਬੜੀ ਸਪੱਸ਼ਟਤਾ ਨਾਲ ਉੱਭਰਕੇ ਸਾਹਮਣੇ ਆਉਂਦੀ ਹੈ ਕਿ ਇਹਨਾਂ ਸਰਗਰਮੀਆਂ ਵਿਚ ਔਰਤਾਂ ਦੀ ਸ਼ਮੂਲੀਅਤ ਆਦਮੀਆਂ ਦੇ ਮੁਕਾਬਲੇ ਘੱਟ ਹੈ। ਹੁਣ ਤੱਕ ਹੋਏ ਨਾਟਕਾਂ ਵਿਚ ਤਕਰੀਬਨ 100 ਕੁ ਦੇ ਲੱਗਭਗ ਅਦਾਕਾਰਾਂ ਨੇ ਹਿੱਸਾ ਲਿਆ ਹੈ, ਜਿਹਨਾਂ ਵਿਚ ਔਰਤਾਂ ਦੀ ਗਿਣਤੀ 10-20 ਦੇ ਵਿਚਕਾਰ ਹੋਵੇਗੀ। ਇਸ ਲੇਖ ਦਾ ਮਕਸਦ ਇਹ ਦੇਖਣਾ ਹੈ ਕਿ ਔਰਤਾਂ ਦੀ ਸ਼ਮੂਲੀਅਤ ਕਿਉਂ ਘੱਟ ਹੈ? ਅਤੇ ਨਾਲ ਹੀ ਇਸ ਗੱਲ ਤੇ ਵੀ ਵਿਚਾਰ ਕਰਨਾ ਹੈ ਕਿ ਔਰਤਾਂ ਵੱਲੋਂ ਰੰਗਮੰਚ ਵਿਚ ਹਿੱਸਾ ਲੈਣਾ ਕਿਉਂ ਜ਼ਰੂਰੀ ਹੈ।

ਇਹ ਗੱਲ ਕਿਸੇ ਤੋਂ ਛੁਪੀ ਹੋਈ ਨਹੀਂ ਹੈ ਕਿ ਪੰਜਾਬੀ ਸਮਾਜ ਵਿਚ ਔਰਤ ਦਾ ਦਰਜਾ ਆਦਮੀ ਦੇ ਬਾਰਬਰ ਨਹੀਂ। ਸਮਾਜ ਦੀ ਇਸ ਅਸਲੀਅਤ ਦਾ ਜੀਵਨ ਦੇ ਹਰ ਪਹਿਲੂ ਅਤੇ ਸਰਗਰਮੀ ਉਪਰ ਅਸਰ ਪੈਂਦਾ ਹੈ। ਰੰਗਮੰਚ ਵਰਗੇ ਕੰਮ ਵੀ ਇਸ ਅਸਲੀਅਤ ਤੋਂ ਬੱਚ ਨਹੀਂ ਸਕਦੇ। ਜੀਵਨ ਵਿਚਲੀਆਂ ਸਮਾਜਿਕ ਰੋਕਾਂ ਕਾਰਨ ਕਈ ਵਾਰ ਔਰਤ ਇਹ ਮਹਿਸੂਸ ਕਰਨ ਲੱਗ ਪੈਂਦੀ ਹੈ ਕਿ ਉਹਨੂੰ ਇਸ ਕੰਮ ਦਾ ਸ਼ੌਕ ਹੀ ਨਹੀਂ। ਸਮਾਜਿਕ ਦਬਾਅ ਇੰਨਾ ਜ਼ਿਆਦਾ ਹੈ ਕਿ ਕਈ ਵਾਰੀ ਪੜ੍ਹੀਆਂ ਲਿਖੀਆਂ ਔਰਤਾਂ ਵੀ, ਜਿਨ੍ਹਾਂ ਨੂੰ, ਸਕੂਲ ਤੇ ਕਾਲਜ ਦੀ ਪੜ੍ਹਾਈ ਦੌਰਾਨ, ਸਟੇਜ ਨਾਲ ਲਗਾਅ ਹੋ ਜਾਂਦਾ ਹੈ, ਆਪਣੀ ਇਸ ਖਾਹਿਸ਼ ਨੂੰ ਅੰਦਰੋਂ ਅੰਦਰੀਂ ਦਬਾ ਕੇ ਜਿਉਂਦੀਆਂ ਰਹਿੰਦੀਆਂ ਹਨ। ਸਮਾਜੀ ਬੰਦਸ਼ਾਂ ਵਿਰੁੱਧ ਬਗਾਵਤ ਕੀਤੇ ਬਿਨ੍ਹਾਂ ਉਹ ਆਪਣੇ ਇਸ ਸ਼ੌਕ ਨੂੰ ਜੀਉਂਦਾ ਨਹੀਂ ਰੱਖ ਸਕਦੀਆਂ ਤੇ ਬਹੁਤੀਆਂ ਔਰਤਾਂ ਅਜਿਹੀ ਸਥਿਤੀ ਵਿਚ ਨਹੀਂ ਹੁੰਦੀਆਂ ਕਿ ਉਹ ਬਗਾਵਤ ਕਰਨ ਦਾ ਹੌਂਸਲਾ ਕਰ ਸਕਣ।

ਜੇ ਕੋਈ ਔਰਤ ਥੋੜਾ ਸਾਹਸ ਕਰਕੇ ਇਸ ਪਾਸੇ ਵੱਲ ਕਦਮ ਚੁੱਕਦੀ ਹੈ ਤਾਂ ਉਸ ਨੂੰ ਆਪਣੇ ਪਰਿਵਾਰ ਤੇ ਰਿਸ਼ਤੇਦਾਰਾਂ ਦੇ ਤਾਹਨੇ ਮਿਹਣੇ ਸੁਣਨੇ ਪੈਂਦੇ ਹਨ। ਇਨ੍ਹਾਂ ਗੱਲਾਂ ਦਾ ਸਾਹਮਣਾ ਕਰਨ ਦੀ ਬਜਾਏ ਔਰਤ ਇਸ ਵਿਚ ਹੀ ਆਪਣੀ ਭਲਾਈ ਸਮਝਦੀ ਹੈ ਕਿ ਇਨ੍ਹਾਂ ਕੰਮਾਂ ਤੋਂ ਦੂਰ ਹੀ ਰਿਹਾ ਜਾਵੇ। ਰੰਗਮੰਚ ਵਿਚ ਹਿੱਸਾ ਲੈਣਾ ਤਾਂ ਇਕ ਪਾਸੇ ਰਿਹਾ ਬਹੁਤੀ ਵਾਰੀ ਤਾਂ ਦੇਖਣ ਵਿਚ ਆਇਆ ਹੈ ਕਿ ਦਰਸ਼ਕਾਂ ਵਿਚ ਵੀ ਔਰਤਾਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ।

ਕੈਨੇਡਾ ਵਰਗੇ ਮੁਲਕ ਵਿਚ ਵੀ ਜਿੱਥੇ ਔਰਤ ਆਦਮੀ ਦੇ ਬਰਾਬਰ ਕੰਮ ਕਰਦੀ ਹੈ ਸਮਾਜ ਵਿਚ ਮਰਦ ਦੀ ਪ੍ਰਧਾਨਗੀ ਹੋਣ ਕਰਕੇ ਉਹ ਅਜੇ ਆਪਣੇ ਆਪ ਨੂੰ ਇਸ ਯੋਗ ਨਹੀਂ ਸਮਝਦੀ ਕਿ ਉਹ ਖੁਦ ਆਪਣੇ ਪੈਰਾਂ ਤੇ ਖੜ੍ਹ ਸਕਦੀ ਹੈ। ਉਹਨੂੰ ਬਚਪਨ ਤੋਂ ਮਿਲੀ ਸਿਖਿਆ ਕਰਕੇ ਉਹ ਹਮੇਸ਼ਾਂ ਆਪਣੇ ਆਪ ਨੂੰ ਮਰਦਾਂ ਤੇ ਨਿਰਭਰ ਸਮਝਦੀ ਹੈ। ਜਿਵੇਂ ਕਿ ਵਿਆਹ ਤੋਂ ਪਹਿਲਾਂ ਕੁੜੀ ਨੂੰ ਹਮੇਸ਼ਾਂ ਘਰ ਵਿਚ ਪਿਉ ਤੇ ਭਰਾ ਦੇ ਕਹਿਣੇ ਵਿਚ ਰਹਿਣਾ ਪੈਂਦਾ ਹੈ। ਹਰ ਕੰਮ ਕਰਨ ਤੋਂ ਪਹਿਲਾਂ ਉਨ੍ਹਾਂ ਦੀ ਇਜਾਜ਼ਤ ਜ਼ਰੂਰੀ ਹੁੰਦੀ ਹੈ। ਇਸੇ ਤਰ੍ਹਾਂ ਸਹੁਰੇ ਘਰ ਜਾ ਕੇ ਉਸ ਨੂੰ ਪਤੀ ਦੀ ਆਗਿਆ ਵਿਚ ਰਹਿਣਾ ਪੈਂਦਾ ਹੈ। ਹਰ ਗੱਲ ਦਾ ਫੈਸਲਾ ਤਕਰੀਬਨ ਪਤੀ ਹੀ ਕਰਦਾ ਹੈ। ਜਿਵੇਂ ਪਤੀ ਕਹਿ ਦੇਵੇ ਉਸ ਨੂੰ ਉਂਝ ਹੀ ਕਰਨਾ ਪਵੇਗਾ। ਬਹੁਤੀ ਵਾਰੀ ਤਾਂ ਇੰਝ ਵੀ ਹੁੰਦਾ ਹੈ ਕਿ ਅਗਰ ਪਤੀ ਦਾ ਫੈਸਲਾ ਉਸਨੂੰ ਗਲਤ ਲਗਦਾ ਹੋਵੇ ਤਾਂ ਉਹ ਏਨਾ ਸਾਹਸ ਨਹੀਂ ਕਰ ਸਕਦੀ ਕਿ ਉਸ ਨੂੰ ਇਸ ਗਲਤੀ ਦਾ ਅਹਿਸਾਸ ਕਰਾ ਸਕੇ। ਇਹੀ ਕਾਰਨ ਹੈ ਕਿ ਮਰਦ ਇਨ੍ਹਾਂ ਗੱਲਾਂ ਦੇ ਇੰਨੇ ਆਦੀ ਹੋ ਚੁੱਕੇ ਹਨ ਕਿ ਉਹ ਔਰਤ ਵਿਚ ਕਿਸੇ ਤਰ੍ਹਾਂ ਦੀ ਵੀ ਤਬਦੀਲੀ ਦੇਖਣੀ ਨਹੀਂ ਚਾਹੁੰਦੇ। ਆਦਮੀ ਹਮੇਸ਼ਾ ਔਰਤਾਂ ਨੂੰ ਸੁਣਾਉਂਦੇ ਹੀ ਆਏ ਹਨ ਉਹਨਾਂ ਨੂੰ ਅਜੇ ਖੁੱਦ ਸੁਣਨ ਦੀ ਆਦਤ ਨਹੀਂ ਪਈ। ਇਸ ਦਾ ਸਿੱਟਾ ਇਹ ਹੁੰਦਾ ਹੈ ਕਿ ਜਦੋਂ ਕਦੇ ਕੋਈ ਔਰਤ ਹੌਂਸਲਾ ਕਰਕੇ ਆਪਣੀ ਆਵਾਜ਼ ਲੋਕਾਂ ਤੱਕ ਪਹੁੰਚਾਣ ਦੀ ਕੋਸ਼ਿਸ਼ ਵੀ ਕਰੇ ਤਾਂ ਬਹੁਤੇ ਮਰਦ ਔਰਤ ਤੋਂ ਕੁੱਝ ਸੁਣਨ ਲਈ ਤਿਆਰ ਨਹੀਂ ਹੁੰਦੇ। ਉਨ੍ਹਾਂ ਨੂੰ ਇਹ ਕਦੇ ਵੀ ਮਨਜ਼ੂਰ ਨਹੀਂ ਹੁੰਦਾ ਕਿ ਔਰਤਾਂ ਘਰ ਦੀ ਚਾਰ ਦੀਵਾਰੀ ਤੋਂ ਬਾਹਰ ਨਿਕਲਣ ਦਾ ਹੌਂਸਲਾ ਕਰਨ। ਕਿਉਂਕਿ ਔਰਤ ਨੂੰ ਮਿਲੀ ਆਜ਼ਾਦੀ ਦਾ ਸਿੱਧੇ ਤੌਰ ਤੇ ਮਤਲਬ ਹੋਵੇਗਾ ਮਰਦ ਦੀ ਆਪਣੀ ਚੌਧਰ ਦਾ ਖਾਤਮਾ ਅਤੇ ਆਪਣੀ ਸਦੀਆਂ ਤੋਂ ਮਿਲੀ ਤਾਕਤ ਨੂੰ ਕੋਈ ਵੀ ਸੌਖਿਆਂ ਗੁਆਉਣ ਲਈ ਤਿਆਰ ਨਹੀਂ ਹੁੰਦਾ।

ਜੇ ਕਿਸੇ ਔਰਤ ਨੂੰ ਰੰਗ ਮੰਚ ਵਰਗੀ ਸਰਗਰਮੀ ਵਿਚ ਹਿੱਸਾ ਲੈਣ ਤੋਂ ਕੋਈ ਸਿੱਧੀ ਰੋਕ ਨਾ ਵੀ ਹੋਵੇ ਫੇਰ ਵੀ ਔਰਤ ਨੂੰ ਮਰਦ ਦੇ ਮੁਕਾਬਲੇ ਬਹੁਤ ਸਾਰੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜਿਵੇਂ ਕਿ ਘਰ ਦੀਆਂ ਜ਼ਿੰਮੇਵਾਰੀਆਂ ਅਕਸਰ ਔਰਤ ਨੂੰ ਹੀ ਸੰਭਾਲਣੀਆਂ ਪੈਂਦੀਆਂ ਹਨ। ਇਥੇ ਬਹੁਤੀਆਂ ਔਰਤਾਂ ਵੀ ਮਰਦਾਂ ਵਾਂਗ ਘਰ ਤੋਂ ਬਾਹਰ ਅੱਠ ਘੰਟੇ ਦੀ ਨੌਕਰੀ ਕਰਦੀਆਂ ਹਨ। ਉਹਨਾਂ ਨੂੰ ਘਰ ਆਕੇ ਖਾਣਾ ਬਣਾਉਣਾ, ਬੱਚਿਆਂ ਦੀ ਦੇਖ ਭਾਲ, ਘਰ ਦੀ ਸਫਾਈ ਤੇ ਕਪੜੇ ਵੀ ਧੋਣੇ ਪੈਂਦੇ ਹਨ। ਜਦੋਂ ਕਿ ਆਦਮੀ ਕੰਮ ਤੋਂ ਆ ਕੇ ਘਰ ਦੇ ਕਿਸੇ ਕੰਮ ਵਿਚ ਹੱਥ ਵਟਾਉਣ ਦੀ ਵੀ ਕੋਸ਼ਿਸ਼ ਨਹੀਂ ਕਰਦਾ। ਥੱਕੀ, ਟੁੱਟੀ ਔਰਤ ਨੂੰ ਘਰ ਦੀਆਂ ਜ਼ਿੰਮੇਵਾਰੀਆਂ ਤੋਂ 'ਮਰਨ ਦੀ ਵੀ



ਸੁਰਜੀਤ ਕਲਸੀ
ਤੇ ਅੰਮ੍ਰਿਤ ਮਾਨ
ਨਾਟਕ 'ਚੇਤਨਾ' ਵਿਚ

ਵਿਹਲ ਨਹੀਂ ਹੁੰਦੀ', ਤੇ ਉਹ ਜ਼ਿੰਦਗੀ ਵਿਚ ਕੁੱਝ ਹੋਰ ਕਰਨ ਬਾਰੇ ਸੋਚ ਵੀ ਨਹੀਂ ਸਕਦੀ।

ਜੇ ਕੋਈ ਔਰਤ ਇਸ ਦੇ ਬਾਵਜੂਦ ਵੀ ਰੰਗਮੰਚ ਵਿਚ ਦਿਲਚਸਪੀ ਲੈਣ ਵਰਗਾ ਕੁਝ ਕਰਨ ਦਾ ਹੌਂਸਲਾ ਕਰੇ ਤਾਂ ਅਜਿਹਾ ਕਰਨ ਨਾਲ ਘਰਾਂ ਵਿਚ ਕਈ ਕਿਸਮ ਦੀਆਂ ਸਮੱਸਿਆਵਾਂ ਖੜ੍ਹੀਆਂ ਹੋ ਜਾਂਦੀਆਂ ਹਨ। ਜਿਵੇਂ ਕਿ ਜੇ ਔਰਤ ਨੇ ਕੰਮ ਤੋਂ ਆ ਕੇ ਮੀਟਿੰਗ ਤੇ ਜਾਂ ਰੀਹਰਸਲ ਤੇ ਜਾਣਾ ਹੋਵੇ ਤਾਂ ਉਹ ਘਰ ਦਾ ਕੰਮ ਕਾਹਲ ਨਾਲ ਮੁਕਾਉਣਾ ਚਾਹੇਗੀ। ਜੇ ਉਹ ਕੋਈ ਬਰਤਨ ਸਾਫ ਕਰਨ ਵਰਗਾ ਕੰਮ ਕੀਤੇ ਬਿਨ੍ਹਾਂ ਚਲੇ ਜਾਂਦੀ ਹੈ ਤਾਂ ਘਰ ਵਿਚ ਤਣਾਉ ਪੈਦਾ ਹੋ ਜਾਂਦਾ ਹੈ। ਉਨ੍ਹਾਂ ਦੇ ਪਤੀਆਂ ਵੱਲੋਂ ਹਮੇਸ਼ਾ ਇਹ ਸ਼ਿਕਾਇਤ ਹੁੰਦੀ ਹੈ ਕਿ ਉਹ ਬੱਚਿਆਂ ਦਾ ਖਿਆਲ ਨਹੀਂ ਕਰਦੀਆਂ, ਘਰ ਦੀ ਸਫਾਈ ਨਹੀਂ ਕਰਦੀਆਂ। ਹਰ ਵੇਲੇ ਬਾਹਰ ਨੂੰ ਤੁਰੀਆਂ ਰਹਿੰਦੀਆਂ ਹਨ।

ਪੰਜਾਬੀ ਸਮਾਜ ਵਿਚ ਰੰਗ ਮੰਚ ਵਰਗੀ ਸਰਗਰਮੀ ਨੂੰ ਉਂਝ ਵੀ ਇਕ ਵਿਹਲੜਾਂ ਦਾ ਅਤੇ ਘਟੀਆ ਕੰਮ ਸਮਝਿਆ ਜਾਂਦਾ ਹੈ। ਨਾ ਹੀ ਇਸ ਨੂੰ ਇੱਜ਼ਤ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ ਅਤੇ ਨਾ ਹੀ ਕਿਸੇ ਨੂੰ (ਨਾ ਮਰਦ ਨਾ ਔਰਤ) ਇਸ ਪਾਸੇ ਉਤਸ਼ਾਹਿਤ ਕੀਤਾ ਜਾਂਦਾ ਹੈ। ਪਰ ਔਰਤਾਂ ਦੇ ਮੁਕਾਬਲੇ ਮਰਦਾਂ ਤੇ ਸਮਾਜਿਕ ਬੰਦਸ਼ਾਂ ਘੱਟ ਹੋਣ ਕਰਕੇ ਉਹ ਜੇ ਚਾਹੁਣ ਤਾਂ ਇਹੋ ਜਿਹੇ ਕੰਮਾਂ ਵਿਚ ਆਸਾਨੀ ਨਾਲ ਹਿੱਸਾ ਲੈ ਸਕਦੇ ਹਨ। ਜੋ ਮਰਦ ਇਨ੍ਹਾਂ ਵਿਚ ਹਿੱਸਾ ਲੈਂਦੇ ਹਨ ਉਹਨਾਂ ਬਾਰੇ ਵੀ ਬਹੁਤੇ ਲੋਕਾਂ ਦਾ ਖਿਆਲ ਹੈ ਕਿ ਇਹੋ ਜਿਹੇ ਕੰਮ ਉਹ ਹੀ ਕਰਦੇ ਹਨ ਜਿਨ੍ਹਾਂ ਕੋਲ ਹੋਰ ਕੁੱਝ ਕਰਨ ਲਈ ਨਹੀਂ ਹੈ। ਪਰ ਇਹ ਗੱਲ ਔਰਤਾਂ ਦੇ ਮਾਮਲੇ ਵਿਚ ਸਗੋਂ ਹੋਰ ਵੀ ਵੱਖਰੇ ਰੂਪ ਵਿਚ ਦੇਖੀ ਅਤੇ ਪੇਸ਼ ਕੀਤੀ ਜਾਂਦੀ ਹੈ। ਰੰਗਮੰਚ ਵਰਗੀ ਸਰਗਰਮੀ ਕਰਨ ਵਾਲੀ ਔਰਤ ਨੂੰ ਚਾਲਚਲਣ ਪੱਖੋਂ ਘਟੀਆ ਸਮਝਿਆ ਜਾਂਦਾ ਹੈ। ਬਹੁਤੇ ਲੋਕ ਸੋਚਦੇ ਹਨ ਕਿ ਸਟੇਜ ਤੇ ਉਹ ਹੀ ਔਰਤਾਂ ਜਾਂਦੀਆਂ ਹਨ ਜਿਨ੍ਹਾਂ ਦਾ ਕੋਈ ਇਖਲਾਕੀ ਸਟੈਂਡਰਡ ਨਹੀਂ ਹੁੰਦਾ। ਉਨ੍ਹਾਂ ਦੇ ਖਿਆਲ ਵਿਚ ਸਟੇਜ ਤੇ ਜਾ ਕੇ ਆਦਮੀਆਂ ਨਾਲ ਡਰਾਮੇ ਕਰਨੇ ਬੜੀ ਬੇਸ਼ਰਮੀ ਦੀ ਗੱਲ ਹੈ। ਇਹ ਵੀ ਇਕ ਵੱਡਾ ਕਾਰਨ ਹੈ ਕਿ ਅੱਜ ਤੱਕ ਬਹੁਤ ਘੱਟ ਪੰਜਾਬੀ ਔਰਤਾਂ ਨੇ ਖਾਹਿਸ਼ ਹੋਣ ਦੇ ਬਾਵਜੂਦ ਸਟੇਜ ਨੂੰ ਨਹੀਂ ਅਪਣਾਇਆ। ਜੋ ਔਰਤਾਂ ਰੰਗਮੰਚ ਵਿਚ ਹਿੱਸਾ ਲੈਂਦੀਆਂ ਹਨ ਉਨ੍ਹਾਂ ਪਿਛੇ ਬਹੁਤੀ ਵਾਰੀ ਕਾਰਨ ਇਹ ਹੁੰਦਾ ਹੈ ਕਿ ਉਨ੍ਹਾਂ ਦੇ ਭਰਾ, ਪਤੀ ਜਾਂ ਹੋਰ ਰਿਸ਼ਤੇਦਾਰ ਇਨ੍ਹਾਂ ਸਰਗਰਮੀਆਂ ਨਾਲ ਸਬੰਧਤ ਹੁੰਦੇ ਹਨ। ਇਸ ਨਾਲ ਕਈ ਵਾਰੀ ਇਹ ਵੀ ਹੁੰਦਾ ਹੈ ਕਿ ਕਈ ਉਹ ਔਰਤਾਂ ਰੰਗਮੰਚ ਵਿਚ ਸ਼ਾਮਲ ਹੋ ਜਾਂਦੀਆਂ ਹਨ ਜਿਨ੍ਹਾਂ ਦੀ ਆਪਣੀ ਕੋਈ ਦਿਲੀ ਖ਼ਾਹਿਸ਼ ਨਹੀਂ ਹੁੰਦੀ।

ਦੇਖਣ ਵਿਚ ਆਇਆ ਹੈ ਕਿ ਬਹੁਤੀ ਵਾਰ ਉਹ ਵਿਅਕਤੀ ਵੀ ਜਿਹੜੇ ਥੀਏਟਰ ਨਾਲ ਸਬੰਧਤ ਹਨ ਆਪਣੀਆਂ ਜੀਵਨ ਸਾਥਣਾਂ ਨੂੰ ਇਸ ਖੇਤਰ ਵਿਚ ਆਉਣ ਲਈ ਹੱਲਾ ਸ਼ੇਰੀ ਨਹੀਂ ਦਿੰਦੇ। ਬੇਸ਼ਕ ਉਹ ਇਸ ਗੱਲ ਨੂੰ ਭਲੀ ਭਾਂਤ ਸਮਝਦੇ ਹਨ ਕਿ ਇਹ ਕੰਮ ਬਹੁਤ ਮਹੱਤਵ ਪੂਰਨ ਹਨ ਤੇ ਜ਼ਿੰਦਗੀ ਦੇ ਬਾਕੀ ਕੰਮਾਂ ਨਾਲੋਂ ਕੋਈ ਘੱਟ ਮਹੱਤਤਾ ਨਹੀਂ ਰੱਖਦੇ ਪਰ ਫੇਰ ਵੀ ਉਹ ਸਮਾਜੀ ਕਾਰਨਾਂ ਕਰਕੇ ਆਪਣੀਆਂ ਔਰਤਾਂ ਨੂੰ ਸਟੇਜ ਤੇ ਲਿਆਉਣ ਤੋਂ ਕੰਨੀ ਕਤਰਾਉਂਦੇ ਹਨ। ਆਪਣੀ ਇਸ ਕਮਜ਼ੋਰੀ ਨੂੰ ਛੁਪਾਉਣ ਲਈ ਉਹ ਕਈ ਵਾਰੀ ਆਪਣੀਆਂ ਔਰਤਾਂ ਦੀ ਯੋਗਤਾ ਨੂੰ ਘਟਾ ਕੇ ਦੇਖਣਗੇ ਤੇ ਪੇਸ਼ ਕਰਨਗੇ। ਉਹਨਾਂ ਵਲੋਂ ਆਪਣੀਆਂ ਔਰਤਾਂ ਬਾਰੇ ਪੇਸ਼ ਕੀਤੇ ਬਹਾਨੇ ਕਈ ਵਾਰੀ ਹਾਸੋ ਹੀਣੀ ਹੱਦ ਤੱਕ ਚਲੇ ਜਾਂਦੇ ਹਨ ਜਿਵੇਂ ਕਿ ਸਾਡੀ ਤਾਂ ਜਨਾਨੀ ਬੜੀ ਸੋਹਲ ਆ, ਉਹਦੀ ਤਾਂ ਸਟੇਜ ਤੇ ਅਵਾਜ਼ ਹੀ ਨਹੀਂ ਨਿਕਲਣੀ। ਅਸਲ ਗੱਲ ਤਾਂ ਇਹੀ ਹੁੰਦੀ ਹੈ ਕਿ ਅਗਰ ਉਨ੍ਹਾਂ ਦੀ ਪਤਨੀ ਵੀ ਉਨ੍ਹਾਂ ਦੇ ਬਰਾਬਰ ਇਹੋ ਜਿਹੇ ਕੰਮ ਕਰਨੇ ਸ਼ੁਰੂ ਕਰ ਦੇਵੇ ਤਾਂ ਉਨ੍ਹਾਂ ਦੀ ਆਪਣੀ ਆਜ਼ਾਦੀ ਵਿਚ ਬੜਾ ਫਰਕ ਪੈਂਦਾ ਹੈ। ਜੇ ਉਹ ਉਨ੍ਹਾਂ ਦੇ ਨਾਲ ਰੀਹਰਸਲਾਂ ਤੇ ਜਾਏਗੀ ਤਾਂ ਪਤੀ ਮਹਾਰਾਜ ਨੂੰ ਵੀ ਵਕਤ ਤੇ ਘਰ ਪਰਤਣਾ ਪਏਗਾ ਜਦੋਂ ਕਿ ਜੇ ਉਹ ਇੱਕਲਾ ਹੋਏਗਾ ਤਾਂ ਜਦੋਂ ਮਰਜੀ ਘਰ ਆਏ। ਹੋਰ ਨਹੀਂ ਤਾਂ ਦੋ ਚਾਰ ਬੰਦੇ ਇੱਕਠੇ ਹੋਕੇ ਕਿਸੇ ਕਾਫੀ-ਸ਼ਾਪ ਜਾਂ ਬੀਅਰ ਪਾਰਲਰ ਵਿਚ ਬੈਠੇ ਰਹਿਣਗੇ। ਘਰ ਜਾਣ ਦੀ ਵੀ ਕੀ ਕਾਹਲ ਹੈ? ਪਤਨੀ ਘਰ ਹੈ ਬੱਚਿਆਂ ਦੀ ਦੇਖ ਭਾਲ ਹੋ ਰਹੀ ਹੈ। ਫੇਰ ਆਦਮੀ ਦਾ ਕੀ ਦਿਮਾਗ ਫਿਰਿਆ ਹੈ ਕਿ ਪਤਨੀ ਨੂੰ ਇਨ੍ਹਾਂ ਕੰਮਾਂ ਲਈ ਪ੍ਰੇਰੇ। ਉਹ ਕਿਉਂ ਆਪਣੇ ਪੈਰਾਂ ਤੇ ਆਪ ਕੁਹਾੜੀ ਮਾਰੇਗਾ।

ਸੋ ਇਹ ਤਾਂ ਸਾਫ ਹੈ ਕਿ ਸਾਨੂੰ ਮਰਦਾਂ ਕੋਲੋਂ ਇਹ ਆਸ ਨਹੀਂ ਰੱਖਣੀ ਚਾਹੀਦੀ ਕਿ ਉਹ ਅਜਿਹੇ ਕੰਮਾਂ ਲਈ ਸਾਨੂੰ ਪੂਰੀ ਖੁੱਲ ਦੇ ਦੇਣਗੇ। ਇਹ ਹੱਕ ਤਾਂ ਸਾਨੂੰ ਖ਼ੁਦ ਹੀ ਕਿਸੇ ਨਾ ਕਿਸੇ ਤਰ੍ਹਾਂ ਹਾਸਲ ਕਰਨੇ ਪੈਣਗੇ। ਸਾਡਾ ਵਿਚਾਰ ਹੈ ਕਿ ਜਿਥੇ ਸਾਨੂੰ ਰੰਗਮੰਚ ਵਰਗੀ ਸਰਗਰਮੀ ਵਿਚ ਮਨ ਮਰਜੀ ਨਾਲ ਹਿੱਸਾ ਲੈਣ ਦਾ ਹੱਕ ਮੰਗਣਾ ਚਾਹੀਦਾ ਹੈ ਉਥੇ ਰੰਗਮੰਚ ਹੀ ਇਹਨਾਂ ਹੱਕਾਂ ਨੂੰ ਹਾਸਲ ਕਰਨ ਲਈ ਇਕ



ਅੰਜੂ ਹੁੰਦਲ
ਤੇ ਜਗਦੀਸ਼ ਬਿਨਿੰਗ
ਨਾਟਕ 'ਲੱਤਾਂ ਦੇ ਭੂਤ ਵਿਚ'




ਸੀਤਲ ਢਿੱਲੋਂ, ਹਰਜੀ ਸਾਂਗਰਾ ਤੇ ਭਾਵਨਾ ਭੰਗੂ ਨਾਟਕ 'ਪਿਕਟ ਲਾਈਨ' ਵਿਚ

ਹਥਿਆਰ ਵਜੋਂ ਵੀ ਵਰਤਿਆ ਜਾ ਸਕਦਾ ਹੈ। ਇਸ ਕਰਕੇ ਸਾਡੀ ਵੱਧ ਤੋਂ ਵੱਧ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਪਹਿਲਾਂ ਰੰਗਮੰਚ ਵਿਚ ਹਿੱਸਾ ਲੈਣ ਦਾ ਹੱਕ ਹਾਸਲ ਕੀਤਾ ਜਾਵੇ।

ਰੰਗਮੰਚ ਉਂਝ ਵੀ ਜ਼ਿੰਦਗੀ ਦਾ ਬਹੁਤ ਜ਼ਰੂਰੀ ਅੰਗ ਹੈ ਜਾਂ ਹੋਣਾ ਚਾਹੀਦਾ ਹੈ। ਪਹਿਲਾ ਕਾਰਨ ਤਾਂ ਇਹ ਹੈ ਕਿ ਇਸ ਤੋਂ ਤੁਸੀਂ ਆਪ ਬਹੁਤ ਕੁੱਝ ਸਿੱਖ ਸਕਦੇ ਹੋ। ਤੁਹਾਡੇ ਵਿਚ ਜ਼ਿੰਦਗੀ ਦੀਆਂ ਮੁਸ਼ਕਲਾਂ ਨੂੰ ਬਹੁਤ ਨੇੜਿਉਂ ਦੇਖਣ ਤੇ ਉਨ੍ਹਾਂ ਬਾਰੇ ਸੋਚਣ ਦੀ ਖਾਹਿਸ਼ ਪੈਦਾ ਹੁੰਦੀ ਹੈ। ਤੁਸੀਂ ਵੱਖਰੇ ਵੱਖਰੇ ਵਿਸ਼ਿਆਂ ਬਾਰੇ ਜ਼ਿਆਦਾ ਜਾਣਕਾਰੀ ਇਕੱਠੀ ਕਰਦੇ ਹੋ ਤੇ ਉਨ੍ਹਾਂ ਨੂੰ ਸੁਲਝਾਉਣ ਬਾਰੇ ਸੋਚਦੇ ਹੋ। ਜਿਸ ਨਾਲ ਤੁਹਾਡਾ ਆਪਣੇ ਆਪ ਤੇ ਵਿਸ਼ਵਾਸ ਵੱਧਦਾ ਹੈ।

ਦੂਜਾ ਕਾਰਨ ਇਹ ਹੈ ਕਿ ਜੇ ਔਰਤਾਂ ਡਰਾਮਿਆਂ ਵਿਚ ਹਿੱਸਾ ਲੈਣਗੀਆਂ ਤਾਂ ਉਨ੍ਹਾਂ ਨੂੰ ਆਪਣੇ ਵਿਚਾਰ ਲੋਕਾਂ ਤੱਕ ਪਹੁੰਚਾਣ ਲਈ ਮੱਦਦ ਮਿਲੇਗੀ। ਔਰਤਾਂ ਹੀ ਔਰਤਾਂ ਦੇ ਮਸਲਿਆਂ ਬਾਰੇ ਨਾਟਕਾਂ ਰਾਹੀਂ ਗੱਲ ਬਾਤ ਕਰ ਸਕਦੀਆਂ ਹਨ। ਅਗਰ ਔਰਤਾਂ ਇਹੋ ਜਿਹੇ ਕੰਮਾਂ ਵਿਚ ਵੱਧ ਚੜ੍ਹ ਕੇ ਹਿੱਸਾ ਨਹੀਂ ਲੈਣਗੀਆਂ ਤਾਂ ਉਹ ਆਪਣੀ ਅਵਾਜ਼ ਲੋਕਾਂ ਤੱਕ ਨਹੀਂ ਪਹੁੰਚਾ ਸਕਣਗੀਆਂ। ਤੇ ਜੇ ਔਰਤਾਂ ਨਾਂ ਬੋਲਣਗੀਆਂ ਤਾਂ ਕਮਿਊਨਿਟੀ ਇਹ ਮਹਿਸੂਸ ਕਰਦੀ ਰਹੇਗੀ ਕਿ ਸਾਡੀਆਂ ਔਰਤਾਂ ਨੂੰ ਕੋਈ ਮੁਸ਼ਕਲਾਂ ਹੀ ਨਹੀਂ ਹਨ। ਜਾਂ ਜਿਹੜੇ ਹੱਕ ਉਨ੍ਹਾਂ ਨੂੰ ਦਿੱਤੇ ਗਏ ਹਨ ਉਹ ਕਾਫੀ ਹਨ। ਮਰਦ ਤਾਂ ਇਹ ਹੀ ਕਹਿਣਗੇ ਕਿ ਅਗਰ ਔਰਤਾਂ ਨੂੰ ਪੂਰੇ ਹੱਕ ਨਹੀਂ ਹਨ ਤਾਂ ਉਹ ਸ਼ਿਕਾਇਤ ਕਿਉਂ ਨਹੀਂ ਕਰਦੀਆਂ? ਔਰਤਾਂ ਤੇ ਜੋ ਇਹ ਸਮਾਜਿਕ ਬੰਦਸ਼ਾਂ ਲਾਈਆਂ ਹੋਈਆਂ ਹਨ ਉਨ੍ਹਾਂ ਵੱਲ ਧਿਆਨ ਦਿਵਾਉਣ ਲਈ ਅਤੇ ਉਹਨਾਂ ਤੋਂ ਛੁਟਕਾਰਾ ਪਾਉਣ ਲਈ ਔਰਤਾਂ ਨੂੰ ਰੰਗ ਮੰਚ ਵਿਚ ਵੱਧ ਚੜ੍ਹ ਕੇ ਹਿੱਸਾ ਲੈਣ ਦੀ ਲੋੜ ਹੈ। ਜੇਕਰ ਅਸੀਂ ਚਾਹੁੰਦੀਆਂ ਹਾਂ ਕਿ ਕਮਿਉਨਿਟੀ ਦੀ ਧਾਰਨਾ ਔਰਤਾਂ ਬਾਰੇ ਬਦਲਣੀ ਚਾਹੀਦੀ ਹੈ ਤਾਂ ਸਾਨੂੰ ਇੱਕਠੀਆਂ ਹੋ ਕੇ ਸਟੇਜ ਲਈ ਕੰਮ ਕਰਨਾ ਚਾਹੀਦਾ ਹੈ ਤੇ ਵੱਧ ਤੋਂ ਵੱਧ ਔਰਤਾਂ ਦੇ ਮਸਲਿਆਂ ਬਾਰੇ ਡਰਾਮੇ ਕਰਨੇ ਚਾਹੀਦੇ ਹਨ। ਕੈਨੇਡਾ ਦੇ ਸਮਾਜ ਵਿਚ ਭਾਰਤ ਦੇ ਸਮਾਜ ਦੇ ਮੁਕਾਬਲੇ ਔਰਤਾਂ ਨੂੰ ਜ਼ਿਆਦਾ ਹੱਕ ਹਾਸਲ ਹਨ ਤੇ ਸਾਨੂੰ ਇਨ੍ਹਾਂ ਹੱਕਾਂ ਦਾ ਪੂਰਾ ਪੂਰਾ ਫਾਇਦਾ ਉਠਾਉਣਾ ਚਾਹੀਦਾ ਹੈ। ਸਾਨੂੰ ਇਹ ਸੋਚਣਾ ਚਾਹੀਦਾ ਹੈ ਕਿ ਜਿਨ੍ਹਾਂ ਮੁਸ਼ਕਲਾਂ ਦਾ ਸਾਹਮਣਾ ਅਸੀਂ ਕੀਤਾ ਹੈ ਜਾਂ ਕਰ ਰਹੀਆਂ ਹਾਂ ਘੱਟੋ ਘੱਟ ਸਾਡੀਆਂ ਬੱਚੀਆਂ ਨੂੰ ਉਨ੍ਹਾਂ ਦਾ ਸਾਹਮਣਾ ਨਾ ਕਰਨਾ ਪਵੇ। ਇਹ ਤਾਂ ਹੀ ਸੰਭਵ ਹੋਵੇਗਾ ਜੇ ਆਪਾਂ ਇਸ ਬਾਰੇ ਆਵਾਜ਼ ਉਠਾਵਾਂਗੇ। ਤੇ ਸਾਡੇ ਖਿਆਲ ਵਿਚ ਇਸ ਕੰਮ ਲਈ ਡਰਾਮੇ ਕਰਨੇ ਇਕ ਅਸਰ ਭਰਪੂਰ ਸਾਧਨ ਸਾਬਤ ਹੋ ਸਕਦਾ ਹੈ।

ਨਾਟਕ ਮਨੋਰੰਜਨ ਦਾ ਵੀ ਸਾਧਨ ਹੁੰਦਾ ਹੈ ਤੇ ਇਸ ਤਰ੍ਹਾਂ ਜੀਵਨ ਦਾ ਅਟੁੱਟ ਹਿੱਸਾ ਹੈ। ਅਸੀਂ ਸਾਰੇ ਕਿਸੇ ਨਾ ਕਿਸੇ ਤਰ੍ਹਾਂ ਨਿੱਤ ਨਾਟਕ ਕਲਾ ਦਾ ਆਨੰਦ ਮਾਣਦੇ ਹਾਂ। ਹਿੰਦੀ ਪੰਜਾਬੀ ਫਿਲਮਾਂ ਤੇ ਟੈਲੀਵੀਜਨ ਦੇ ਹੋਰ ਪ੍ਰੋਗਰਾਮ ਸਾਡੇ ਨਿੱਤ ਦੇ ਜੀਵਨ ਦਾ ਹਿੱਸਾ ਹਨ। ਇਸ ਤਰ੍ਹਾਂ ਦੇਖਿਆਂ ਰੰਗਮੰਚ ਸਾਡੇ ਲਈ ਕੋਈ ਅਜਨਬੀ ਚੀਜ਼ ਨਹੀਂ ਹੋਣੀ ਚਾਹੀਦੀ। ਕਿਉਂ ਅਸੀਂ ਇਕੱਲਾ ਬੰਬਈ ਜਾਂ ਹੋਲੀਵੁੱਡ ਦੇ ਲੋਕਾਂ ਵਲੋਂ ਤਿਆਰ ਕੀਤਾ ਮਨੋਰੰਜਨ ਹੀ ਦੇਖੀਏ। ਕਿਉਂ ਨਾ ਅਸੀਂ ਜਿੱਥੇ ਵੀ ਰਹਿੰਦੇ ਹੋਈਏ ਆਪਣਾ ਰੰਗਮੰਚ ਉਸਾਰੀਏ ਤੇ ਮਨੋਰੰਜਨ ਦੇ ਨਾਲ ਨਾਲ ਆਪਣੀਆਂ ਸਮਾਜਿਕ ਹਾਲਤਾਂ ਨੂੰ ਸੁਧਾਰਨ ਦੀ ਕੋਸ਼ਿਸ਼ ਕਰੀਏ।

**************************************



ਨਾਟਕ ਅਹਿਸਾਸ ਵਿਚ ਨਵਸ਼ਰਨ, ਜਗਦੀਸ਼ ਬਿਨਿੰਗ, ਕੁਲੂ ਮਾਹਿਲ, ਅਰੀਤ ਤੇ ਗੁਰਮੀਤ

(ਸਫ਼ਾ 32 ਦੀ ਬਾਕੀ)

ਸਟਾਨਿਸਲਾਵਸਕੀ ਦੱਸਦਾ ਹੈ ਕਿ ਬਹੁਤ ਵਾਰੀ ਥੀਏਟਰ ਦੇ ਮਾਲਕ ਜਾਂ ਮੈਨੇਜਰ ਜਾਂ ਪ੍ਰਬੰਧਕ ਇਹ ਸਮਝਣ ਲੱਗ ਪੈਂਦੇ ਹਨ ਕਿ ਥੀਏਟਰ ਦੀ ਪ੍ਰਸਿੱਧਤਾ ਉਨਾਂ ਕਰਕੇ ਹੈ। ਉਹ ਖ਼ਿਆਲ ਕਰਨ ਲੱਗ ਪੈਂਦੇ ਹਨ ਕਿ ਉਨ੍ਹਾਂ ਦੀ ਮਰਜ਼ੀ ਨਾਲ ਹੀ ਨਾਟਕ ਖੇਡੇ ਜਾਂਦੇ ਹਨ, ਪੈਸੇ ਖਰਚ ਕੀਤੇ ਜਾਂਦੇ ਹਨ। ਉਹ ਅਜਿਹੇ ਮਾਲਕਾਂ, ਮੈਨੇਜਰਾਂ ਤੇ ਪ੍ਰਬੰਧਕਾਂ ਨੂੰ ਦੱਸਦਾ ਹੈ ਕਿ ਉਹ ਨਹੀਂ ਸਟੇਜ ਕਲਾ ਥੀਏਟਰ ਨੂੰ ਪ੍ਰਸਿੱਧਤਾ ਦਵਾਉਂਦੀ ਹੈ। ਉਹ ਨਹੀਂ ਸਟੇਜ ਕਲਾ ਦਰਸ਼ਕਾਂ ਨੂੰ ਖਿੱਚ ਲਿਆਉਂਦੀ ਹੈ। ਉਹ ਨਹੀਂ ਸਟੇਜ ਕਲਾ ਦਰਸ਼ਕਾਂ ਤੇ ਚੰਗਾ ਪ੍ਰਭਾਵ ਪਾਉਂਦੀ ਹੈ ਤੇ ਸਮਾਜ ਨੂੰ ਵਿਦਿਅਕ ਤੇ ਸਭਿਆਚਾਰਕ ਕੀਮਤਾਂ ਪ੍ਰਦਾਨ ਕਰਦੀ ਹੈ। ਉਹ ਨਹੀਂ ਸਟੇਜ ਕਲਾ ਧਨ ਲਿਆਉਂਦੀ ਹੈ। ਸਟਾਨਿਸਲਾਵਸਕੀ ਆਫਿਸ 'ਬਾਸਿਸ' ਨੂੰ ਸਟੇਜ ਦੀ ਰਾਹ ਵਿਚ ਰੁਕਾਵਟ ਸਮਝਦਾ ਹੈ। ਉਹ ਉਨ੍ਹਾਂ ਨੂੰ ਐਕਟਰਾਂ ਦੇ ਕੰਮਾਂ ਤੋਂ ਆਪਣੇ ਨਿੱਜੀ ਲਾਭ ਉਠਾਉਣ ਵਾਲਾ ਆਖਦਾ ਹੈ।

ਜਦੋਂ ਸਟਾਨਿਸਲਾਵਸਕੀ ਇਹ ਕਹਿੰਦਾ ਹੈ ਕਿ ਦਰਸ਼ਕ ਵੀ ਨਾਟਕ ਦੇ ਖੇਡੇ ਜਾਣ ਵਿਚ ਹਿੱਸਾ ਲੈਂਦੇ ਹਨ ਤਾਂ ਉਸ ਦਾ ਭਾਵ ਇਹ ਹੈ ਕਿ ਦਰਸ਼ਕ ਸੰਜਮ ਵਿਚ ਰਹਿ ਕੇ, ਰੌਲਾਂ ਨਾ ਪਾ ਕੇ, ਗੱਲਾਂ ਨਾ ਕਰਕੇ, ਐਕਟਰਾਂ ਨੂੰ ਘਬਰਾਹਟ ਨਹੀਂ ਲਾ ਕੇ ਐਕਟਰਾਂ ਨੂੰ ਆਪਣੇ ਅਭਿਨਯ ਵਿਚ ਖੁਭ ਜਾਣ ਵਿਚ ਸਹਾਈ ਹੁੰਦੇ ਹਨ।

ਸਟਾਨਿਸਲਾਵਸਕੀ ਨਾਟਕ ਦੇ ਦੌਰਾਨ ਦਰਸ਼ਕਾਂ ਦੇ ਘੁੰਮਣ ਨੂੰ ਬਹੁਤ ਬੁਰਾ ਸਮਝਦਾ ਹੈ। ਉਹ ਆਖਦਾ ਹੈ ਕਿ ਸਟੇਜ ਤੇ ਕੰਮ ਕਰ ਰਹੇ ਐਕਟਰਾਂ ਲਈ ਇਸ ਤੋਂ ਵੱਡਾ ਹੋਰ ਕੋਈ ਕਹਿਰ ਨਹੀਂ ਹੋ ਸਕਦਾ। ਸਟਾਮਿਲਾਵਸਕੀ ਦਾ ਦਾਅਵਾ ਹੈ ਕਿ ਜਦੋਂ ਤੀਕ ਸਟੇਜ ਦਾ ਵਾਤਾਵਰਣ ਤੇ ਥੀਏਟਰ ਦਾ ਵਾਤਾਵਰਣ ਇਕ ਸੁਰ ਨਹੀਂ ਹੁੰਦਾ, ਉਦੋਂ ਤੀਕ ਅਭਿਨਯ ਕਲਾ ਦਾ ਉੱਚਤਮ ਮਕਸਦ, ਭਾਵੇਂ ਉਹ ਕੋਈ ਵੀ ਹੈ ਪ੍ਰਾਪਤ ਨਹੀਂ ਹੋ ਸਕਦਾ।

(ਇਹ ਦੋਵੇਂ ਲੇਖ ਧੰਨਵਾਦ ਸਹਿਤ ਹਰਸਰਨ ਸਿੰਘ ਦੀ ਪੁਸਤਕ 'ਥੀਏਟਰ' (1988) ਵਿਚੋਂ ਲਏ ਗਏ ਹਨ।)

□■□■□■□■□■






ਕਲਾਕਾਰ ਪਾਲੀ ਭੁਪਿੰਦਰ

# ਮੁਲਾਕਾਤਾਂ

## ਮੁਲਾਕਾਤੀ: ਅਮਨਪਾਲ ਸਾਰਾ



## ਅਮ੍ਰਿਤ ਮਾਨ

(ਅਦਾਕਾਰਾ)

**ਸਵਾਲ: ਤੁਸੀਂ ਪੰਜਾਬੀ ਰੰਗਮੰਚ ਵਿਚ ਕਿਵੇਂ 'ਇਨਵਾਲਵ' ਹੋਏ?**

ਜਵਾਬ: ਬਚਪਨ ਤੋਂ ਹੀ ਮੈਨੂੰ ਪੜ੍ਹਨ ਦਾ ਹੀ ਬੜਾ ਸ਼ੌਕ ਸੀ। ਪੰਜਾਬੀ ਦੀਆਂ ਕਹਾਣੀਆਂ, ਨਾਵਲ ਤੇ ਡਰਾਮੇ ਵਗੈਰਾ ਬੋਲ ਬੋਲ ਕੇ ਪੜ੍ਹਨੇ। ਪੜ੍ਹਦੇ ਪੜ੍ਹਦੇ ਕਦੀ ਇਹ ਸੋਚਣਾ ਕਿ ਜੇਕਰ ਮੈਂ ਇਹ ਗੱਲ ਆਪਣੀ ਜ਼ੁਬਾਨ ਵਿਚ ਕਹਿਣੀ ਹੋਵੇ ਭਾਵ ਮੈਂ ਕਹਾਣੀ ਵਿਚਲਾ ਪਾਤਰ ਹੋਵਾਂ ਤਾਂ ਮੈਂ ਇਹ ਗੱਲ ਕਿਵੇਂ ਕਹਾਂ। ਬਸ ਇਸੇ ਤਰ੍ਹਾਂ ਸ਼ੌਕ ਵਧਦਾ ਗਿਆ। ਸੰਨ 1954 ਵਿਚ ਮੈਂ ਪੰਜਵੀਂ ਜਮਾਤ ਵਿਚ ਪੜ੍ਹਦੀ ਸੀ ਜਦੋਂ ਸਕੂਲ ਦੀਆਂ ਕਿਤਾਬਾਂ ਵਿਚਲੇ ਡਰਾਮੇ ਜਮਾਤ ਵਿਚ ਬਾਕੀਆਂ ਨਾਲ ਰਲਕੇ ਬੋਲ ਬੋਲ ਕੇ ਤਿਆਰ ਕੀਤੇ ਤੇ ਇਕ ਤਰ੍ਹਾਂ ਨਾਲ ਇਹ ਮੇਰਾ ਰੰਗਮੰਚ ਵਿਚ ਪ੍ਰਵੇਸ਼ ਸੀ। ਫਿਰ ਸੰਨ 1956-57 ਵਿਚ ਸਾਡੇ ਇਲਾਕੇ ਵਿਚ ਬਲਾਕ ਡੀਵੈਲਮੈਂਟ ਦੇ ਕੈਂਪ ਲੱਗੇ। ਮੈਂ ਉਨ੍ਹਾਂ ਵਿਚ ਡਰਾਮਿਆਂ ਵਿਚ ਹਿੱਸਾ ਲਿਆ। ਇਸ ਤੋਂ ਬਾਅਦ ਸਕੂਲ ਤੇ ਕਾਲਜ ਦੇ ਵਕਤ ਡਰਾਮਿਆਂ ਵਿਚ ਹਿੱਸਾ ਲੈਂਦੀ ਰਹੀ। ਸੰਨ 1962 ਵਿਚ ਕੈਨੇਡਾ ਆ ਗਈ। ਇਥੇ ਆਕੇ ਕਾਫੀ ਸਮਾਂ ਕੋਈ ਕਿਸੇ ਕਿਸਮ ਦੀ ਰੰਗਮੰਚ ਦੀ ਐਕਟਿਵਟੀ ਨਹੀਂ ਹੋਈ ਤੇ ਨਾ ਹੀ ਮੈਨੂੰ ਹਿੱਸਾ ਲੈਣ ਦਾ ਮੌਕਾ ਮਿਲਿਆ। ਸੰਨ 1973 ਵਿਚ ਜਦੋਂ ਹਰਪਾਲ ਤੇ ਨੀਨਾ ਟਿਵਾਣਾ ਹੁਰੀਂ ਆਪਣਾ ਗਰੁੱਪ ਲੈ ਕੇ ਕੈਨੇਡਾ ਆਏ ਤਾਂ ਅਜਮੇਰ ਰੋਡੇ ਤੇ ਸੁਰਿੰਦਰ ਧੰਜਲ ਦੇ ਰਾਹੀਂ ਉਨ੍ਹਾਂ ਨਾਲ ਮੇਰਾ 'ਕੌਂਟੈਕਟ' ਹੋਇਆ ਤੇ ਕੈਨੇਡਾ ਵਿਚ ਪਹਿਲੀ ਵਾਰੀ ਮੈਂ ਉਨ੍ਹਾਂ ਦੇ ਡਰਾਮੇ <u>ਰੁੱਤਾ ਸਾਲੂ</u> ਵਿਚ ਭਾਗ ਲਿਆ। ਫਿਰ ਉਸਤੋਂ ਬਾਅਦ <u>ਲੋਹਾ ਕੁੱਟ</u> ਵਿਚ ਵੀ ਮੈਂ ਰੋਲ ਕੀਤਾ।

**ਸਵਾਲ: ਇਕ ਅਦਾਕਾਰ ਦੇ ਤੌਰ ਤੇ ਤੁਸੀਂ ਆਪਣਾ ਪਾਤਰ ਕਿਵੇਂ ਤਿਆਰ ਕਰਦੇ ਹੋ?**

ਜਵਾਬ: ਪਹਿਲਾਂ ਤਾਂ ਸਾਰੇ ਡਰਾਮੇ ਨੂੰ ਪੂਰੀ ਤਰ੍ਹਾਂ ਪੜ੍ਹਦੀ ਹਾਂ। ਇਹ ਪਤਾ ਲਾਉਣ ਦੀ ਕੋਸ਼ਿਸ਼ ਕਰਦੀ ਹਾਂ ਕਿ ਡਰਾਮੇ ਦਾ ਲੇਖਕ ਕੀ ਕਹਿਣਾ ਚਾਹੁੰਦਾ ਹੈ। ਫਿਰ ਆਪਣੇ ਪਾਤਰ ਦੀ ਬੋਲਚਾਲ, ਸੁਭਾਅ ਤੇ ਆਦਤਾਂ ਬਾਰੇ ਸੋਚਦੀ ਹਾਂ। ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਲੇਖਕ ਨਾਲ ਕਿਸੇ ਕਿਸਮ ਦੀ ਬੇਇਨਸਾਫੀ ਨਾ ਹੋਵੇ। ਫਿਰ ਪਾਤਰ ਨਾਲ ਰਲਦਾ ਮਿਲਦਾ ਕੋਈ 'ਕਰੈਕਟਰ' ਜੋ ਮੈਂ ਜ਼ਿੰਦਗੀ ਵਿਚ ਕਿਤੇ ਨਾ ਕਿਤੇ ਦੇਖਿਆ ਹੁੰਦਾ ਹੈ ਨੂੰ ਮਨ ਵਿਚ ਵਸਾ ਕੇ ਆਪਣਾ ਪਾਤਰ ਉਸਾਰਦੀ ਹਾਂ। ਬਾਕੀ ਜ਼ਿਆਦਾ ਗੱਲ ਤਾਂ ਆਪਣੀ ਮਿਹਨਤ ਅਤੇ 'ਕਨਸੈਂਟਰੇਸ਼ਨ' ਦੀ ਹੁੰਦੀ ਹੈ।

**ਸਵਾਲ: ਕੈਨੇਡਾ ਵਿਚਲੇ ਪੰਜਾਬੀ ਰੰਗਮੰਚ ਦੇ ਪੱਧਰ ਬਾਰੇ ਤੁਸੀਂ ਕਿਵੇਂ ਮਹਿਸੂਸ ਕਰਦੇ ਹੋ?**

ਜਵਾਬ: ਕੈਨੇਡਾ ਦਾ 'ਮੇਨ ਸਟਰੀਮ' ਰੰਗਮੰਚ ਮੈਂ ਜ਼ਿਆਦਾ ਨਹੀਂ ਦੇਖਿਆ। ਇੰਡੀਆ ਵਿਚ ਆਤਮਜੀਤ, ਅਜਮੇਰ ਔਲੱਖ ਤੇ ਜਸੂਜਾ ਦੇ ਨਾਟਕ ਦੇਖੇ ਹਨ। ਇੰਡੀਆ ਦੇ ਰੰਗਮੰਚ ਦੇ ਪੇਸ਼ਕਾਰਾਂ ਦੇ ਮੁਕਾਬਲੇ ਸਾਡੇ ਕੋਲ ਵਕਤ ਦੀ ਬਹੁਤ ਘਾਟ ਹੈ ਜੋ ਸ਼ਾਇਦ ਸਾਨੂੰ ਉਨ੍ਹਾਂ ਦੇ ਬਰਾਬਰ ਖੜ੍ਹਨ ਤੋਂ ਕੁੱਝ ਪਿੱਛੇ ਰੱਖਦੀ ਹੈ। ਪਰ ਜੇਕਰ ਇਸ ਖਿਆਲ ਨਾਲ ਦੇਖੀਏ ਕਿ ਅਸੀਂ ਨਾਟਕ ਦੀ ਤਿਆਰੀ ਕਿਤਨੇ ਘੱਟ ਸਮੇਂ ਵਿਚ ਕਰਦੇ ਹਾਂ ਤਾਂ ਉਸ ਹਿਸਾਬ ਨਾਲ ਅਸੀਂ ਕਾਫੀ ਚੰਗੇ ਹਾਂ ਤੇ ਸਾਡਾ ਰਵੱਈਆ ਕਾਫੀ ਆਸ਼ਾਜਨਕ ਹੈ। ਅਸੀਂ ਇਥੇ ਲੋਕਾਂ ਦੀਆਂ ਜ਼ਿੰਦਗੀ ਦੀਆਂ ਸਮੱਸਿਆਵਾਂ ਦੀ ਗੱਲ ਕਰਦੇ ਹਾਂ।

**ਸਵਾਲ: ਕੈਨੇਡਾ ਦੇ ਰੰਗਮੰਚ ਦੇ ਕਲਾਕਾਰਾਂ ਦੇ ਐਕਟਿੰਗ ਦੇ ਪੱਧਰ ਬਾਰੇ ਕਿਵੇਂ ਸੋਚਦੇ ਹੋ?**

ਜਵਾਬ: ਸਾਡੇ ਐਕਟਰਾਂ ਦੀ ਕਲਾ ਭਾਵੇਂ ਦੂਜਿਆਂ ਦੇ ਮੁਕਾਬਲੇ ਕੁੱਝ ਪਿੱਛੇ ਹੋਵੇ ਪਰ ਮੈਂ ਇਸਨੂੰ ਘਟੀਆ ਨਹੀਂ ਕਹਿ ਸਕਦੀ। ਭਾਵੇਂ ਅਸੀਂ 'ਪ੍ਰੋਫੈਸ਼ਨਲ' ਨਹੀਂ ਤੇ ਸਾਨੂੰ ਲੋੜੀਂਦੀਆਂ ਸੁਵਿਧਾਵਾਂ ਨਹੀਂ ਮਿਲਦੀਆਂ ਪਰ ਫਿਰ ਵੀ ਅਸੀਂ ਚੰਗਾ ਕੰਮ ਕਰਦੇ ਹਾਂ ਅਤੇ ਦੇਖਣ ਵਾਲਿਆਂ ਦੇ ਮਨ ਉੱਪਰ ਛਾਪ ਛੱਡਦੇ ਹਾਂ। ਬਾਕੀ ਪੰਜਾਬੀ ਫਿਲਮਾਂ ਤੇ ਸਾਡੇ ਡਰਾਮਿਆਂ ਦਾ ਕੋਈ ਮੁਕਾਬਲਾ ਨਹੀਂ। ਫਿਲਮਾਂ ਵਾਲੇ ਤਾਂ ਫਿਲਮਾਂ ਦੇ ਦਸ ਵਾਰੀ ਸ਼ਾਟ ਲੈਂਦੇ ਆ ਤੇ ਫਿਰ ਉਸ ਵਿਚੋਂ ਇਕ ਚੰਗਾ ਵਰਤਦੇ ਹਨ ਪਰ ਸਟੇਜ ਉੱਪਰ ਅਜਿਹਾ ਨਹੀਂ ਹੁੰਦਾ। ਉਸ ਹਿਸਾਬ ਅਸੀਂ ਬਹੁਤ ਵਧੀਆ ਹਾਂ। ਲੋਕ 'ਡੀਮਾਂਡ' ਕਰਦੇ ਹਨ ਪੰਜਾਬੀ ਨਾਟਕਾਂ ਦੀ। ਉਹ ਆਪਣੀਆਂ ਸਮੱਸਿਆਵਾਂ ਦੀ ਗੱਲ ਸੁਣਨੀ ਚਾਹੁੰਦੇ ਹਨ। ਮੇਰਾ ਖਿਆਲ ਹੈ ਕਿ ਸਾਨੂੰ ਸੱਭ ਨੂੰ ਮਿਹਨਤ ਨਾਲ ਲੱਗੀ ਰਹਿਣਾ ਚਾਹੀਦਾ ਹੈ।

**ਸਵਾਲ: ਕੈਨੇਡਾ ਵਿਚ ਪੰਜਾਬੀ ਰੰਗਮੰਚ ਦੀ ਸਥਿਤੀ ਸੁਧਾਰਨ ਲਈ ਕੀ ਕੁੱਝ ਕੀਤਾ ਜਾਣਾ ਚਾਹੀਦਾ ਹੈ?**

ਜਵਾਬ: ਸੱਭ ਤੋਂ ਪਹਿਲਾਂ ਤਾਂ ਰੰਗਮੰਚ ਵਿਚ 'ਇਨਵਾਲਵਡ' ਕਲਾਕਾਰਾਂ ਦੀ ਆਪਸੀ 'ਕੋ-ਅਪ੍ਰੇਸ਼ਨ' ਬੜੀ ਜ਼ਰੂਰੀ ਹੈ। ਦੂਸਰੇ ਸਾਡੇ ਕੋਲ 'ਸਫੀਸ਼ੈਂਟ ਫੰਡਜ਼' ਹੋਣੇ ਬਹੁਤ ਲਾਜ਼ਮੀ ਹਨ ਜੋ ਕਿ ਅਸੀਂ ਲੋਕਾਂ ਦੀ ਸਹਾਇਤਾ ਨਾਲ ਇਕੱਠੇ ਕਰ ਸਕਦੇ ਹਾਂ। ਪਰ ਜੇ ਗੌਰਮਿੰਟ ਇਸ ਤਰ੍ਹਾਂ ਦੇ ਕੰਮਾ ਲਈ 'ਫੰਡਜ਼' ਦੇਵੇ ਤਾਂ ਜ਼ਰੂਰ ਲੈ ਲੈਣੇ ਚਾਹੀਦੇ ਹਨ। ਬਾਕੀ ਲੋਕਾਂ ਵੱਲੋਂ ਸਾਡੀ ਹੌਂਸਲਾ ਅਫ਼ਜ਼ਾਈ ਹੋਣੀ ਵੀ ਜ਼ਰੂਰੀ ਹੈ। ਮੇਰੇ ਖਿਆਲ ਵਿਚ ਜਦੋਂ ਅਸੀਂ ਉਨ੍ਹਾਂ ਦੀ 'ਪਰਾਬਲਮਜ਼' ਦੀ ਗੱਲ ਕਰਾਂਗੇ ਤਾਂ ਉਹ ਜ਼ਰੂਰ ਸਾਡੀ ਹੌਂਸਲਾ ਅਫ਼ਜ਼ਾਈ ਕਰਨਗੇ। ਜਿਸ ਤਰ੍ਹਾਂ ਕਿ 'ਵੈਨਕੂਵਰ ਸੱਥ' ਵਾਲੇ ਲੋਕਾਂ ਦੀਆਂ ਸਮੱਸਿਆਵਾਂ ਦੀ ਗੱਲ ਕਰਦੇ ਹਨ ਲੋਕ ਉਨ੍ਹਾਂ ਨੂੰ ਬੜਾ ਪਸੰਦ ਕਰਦੇ ਹਨ। ਮੇਰੇ ਖਿਆਲ ਵਿਚ ਨਾਟਕ ਸਿਰਫ 'ਇੰਟਰਟੇਨਮੈਂਟ' ਲਈ ਹੀ ਨਹੀਂ ਹੋਣਾ ਚਾਹੀਦਾ ਸਗੋਂ ਉਸ ਵਿਚ ਕੋਈ ਨਾ ਕੋਈ 'ਮੈਸੇਜ਼' ਜ਼ਰੂਰ ਹੋਣਾ ਚਾਹੀਦਾ ਹੈ। ਸਾਡੀ ਕੋਸ਼ਿਸ਼ ਹੋਣੀ ਚਾਹੀਦੀ ਹੈ ਕਿ ਇਹੋ ਜਿਹੇ ਨਾਟਕ ਸਟੇਜ ਕਰੀਏ ਤੱਦ ਹੀ ਲੋਕ ਸਾਡੇ ਨਾਲ ਜੁੜਨਗੇ।□



## ਰਮਿੰਦਰ ਸੰਧੂ

(ਡਾਇਰੈਕਟਰ ਤੇ ਲੇਖਕ)

**ਸਵਾਲ: ਤੁਸੀਂ ਰੰਗਮੰਚ ਦੇ ਖੇਤਰ ਵਿਚ ਕਿਵੇਂ ਰੁਚਿਤ ਹੋਏ?**

ਜਵਾਬ: ਮੈਂ ਤਕਰੀਬਨ 10-11 ਸਾਲ ਦੀ ਉਮਰ ਵਿਚ ਹਾਈ ਸਕੂਲ ਵਿਚ ਪੜ੍ਹਦਾ ਹੀ ਰੰਗਮੰਚ ਵਿਚ 'ਇਨਵਾਲਵ' ਹੋ ਗਿਆ ਸੀ ਤੇ ਕਾਲਜ ਆਕੇ (ਗੌਰਮਿੰਟ ਰਣਧੀਰ ਕਾਲਜ ਸੰਗਰੂਰ) ਪੂਰੀ ਤਰ੍ਹਾਂ ਇਸ ਵਿਚ ਖੁੱਭ ਗਿਆ। ਸਾਡੇ ਕਾਲਜ ਪ੍ਰੋਫੈਸਰ ਸੁਰੇਸ਼ ਅਗਨੀਹੋਤਰੀ ਪੜ੍ਹਾਉਂਦੇ ਸਨ ਜੋ ਕਿ ਡਰਾਮੇ ਲਿਖਦੇ ਅਤੇ ਡਾਇਰੈਕਟ ਕਰਦੇ ਸਨ। ਉਨ੍ਹਾਂ ਨੇ ਹਮੇਸ਼ਾ ਹੀ ਮੈਨੂੰ ਇਸ ਪਾਸੇ ਉਤਸ਼ਾਹਿਤ ਕੀਤਾ। ਪੰਜਾਬੀ ਯੂਨੀਵਰਸਿਟੀ ਤੋਂ ਮੈਂ ਬੀ.ਏ. ਕੀਤੀ ਤੇ ਇਸ ਸਮੇਂ ਦੌਰਾਨ ਨਾਟਕ ਵਿਚ ਯੂਨੀਵਰਸਿਟੀ ਦਾ ਇਨਾਂ ਵੀ ਜਿੱਤਿਆ। 1977 ਦੇ ਦੌਰਾਨ ਮੈਂ ਗੌਰਮਿੰਟ ਕਾਲਜ਼ ਹੁਸ਼ਿਆਰਪੁਰ ਤੋਂ ਐਮ.ਏ. ਅੰਗ੍ਰੇਜ਼ੀ ਵਿਚ ਕੀਤੀ। ਪ੍ਰੋਫੈਸਰ ਸੁਰੇਸ਼ ਅਗਨੀਹੋਤਰੀ ਉਦੋਂ ਇਸ ਕਾਲਜ ਵਿਚ ਆ ਗਏ ਸਨ ਤੇ ਉਨ੍ਹਾਂ ਨੇ ਮੈਨੂੰ ਵੀ ਇੱਥੇ ਹੀ ਸੱਦ ਲਿਆ ਸੀ। ਮੈਂ 'ਐਕਸਪੈਰੀਮੈਂਟਲ ਪਲੇਅਜ਼' ਵਿਚ ਜ਼ਿਆਦਾ

'ਇਨਵਾਲਵ' ਹੋਇਆ। "ਟਰੈਡੀਸ਼ਨਲ ਥੀਏਟਰ' ਤੋਂ ਮੈਂ ਪਰ੍ਹੇ ਹਟਣਾ ਚਾਹੁੰਦਾ ਸੀ।

ਨਵੰਬਰ 1982 ਵਿਚ ਕੈਨੇਡਾ ਆ ਗਿਆ। ਇਥੋਂ ਦੇ ਥੀਏਟਰਜ਼ ਦੇ ਆਰਟਿਸਟਿਕ ਡਾਇਰੈਕਟਰਜ਼ ਨੂੰ ਮਿਲਿਆ ਅਤੇ ਐਕਟਰ ਤੇ ਡਾਈਰੈਕਟਰ ਦੇ ਤੌਰ ਤੇ ਇਨਵਾਲਵ' ਹੋਣ ਦੀ ਕੋਸ਼ਿਸ਼ ਕੀਤੀ। 1985 ਵਿਚ ਸ਼ੈਰਨ ਪੋਲਕ ਦੇ ਲਿਖੇ ਡਰਾਮੇ ਕਾਮਾਗਾਟਾ ਮਾਰੂ ਦੇ 'ਲੇਡੀ ਕਰੈਕਟਰ' ਨੂੰ ਡਾਈਰੈਕਟ ਕਰਨ ਦਾ ਮੌਕਾ ਮਿਲਿਆ। ਇਸ ਤੋਂ ਪਹਿਲਾਂ 1983 ਵਿਚ ਐਡਮੰਟਨ ਲਿਟਰੇਰੀ ਐਸੋਸੀਏਸ਼ਨ ਨਾਲ ਇਨਵਾਲਵ ਹੋ ਗਿਆ ਸੀ।

**ਸਵਾਲ: ਤੁਸੀਂ ਡਰਾਮੇ ਨੂੰ ਡਾਇਰੈਕਟ ਕਰਨ ਵੇਲੇ ਕੀ ਵਿਧੀ ਅਪਨਾਉਂਦੇ ਹੋ।**

ਜਵਾਬ: ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਹਰ ਕਲਾਕਾਰ ਆਪਣੇ ਪਾਤਰ ਨੂੰ ਪੂਰੀ ਤਰ੍ਹਾਂ ਪਛਾਣ ਲਵੇ। ਇਸ ਲਈ ਕਈ ਵਾਰੀ ਮੈਨੂੰ ਖੁਦ ਵੀ ਉਹ ਕਿਰਦਾਰ ਪੇਸ਼ ਕਰਕੇ ਉਸਨੂੰ ਦਿਖਾਉਣਾ ਪੈਂਦਾ ਹੈ। ਫਿਰ ਪਾਤਰ ਨੂੰ ਆਪਣੀ 'ਲੈਂਗੁਏਜ਼' ਅਤੇ 'ਐਕਸਪਰੈਸ਼ਨ' ਨੂੰ ਕੰਟਰੋਲ ਕਰਨ ਦਾ ਢੰਗ ਦਸਦਾ ਹਾਂ। ਉਸਦੇ ਲਈ ਮੂਕ-ਅਭਿਨਯ (silent acting) ਦੀ ਤਕਨੀਕ ਵੀ ਵਰਤਦੇ ਹਾਂ। ਭਾਵ ਸਿਰਫ ਐਕਸ਼ਨ ਨਾਲ ਹੀ ਰਿਹਰਸਲ ਕਰਨੀ ਤੇ ਜ਼ੁਬਾਨ ਬਿਲਕੁਲ ਬੰਦ ਰੱਖਣੀ। ਕਈ ਵਾਰੀ ਰਿਹਰਸਲ ਦੀ ਵੀਡੀਉ ਬਣਾਕੇ ਉਸਨੂੰ 'ਸਟਡੀ' ਕਰੀਦਾ ਹੈ ਤੇ ਉਸ ਵਿਚੋਂ ਸਿੱਖੀਦਾ ਹੈ।

**ਸਵਾਲ: ਤੁਸੀਂ ਪਾਤਰ ਕਿਵੇਂ ਚੁਣਦੇ ਹੋ?**

ਜਵਾਬ: ਪਹਿਲਾਂ ਅਸੀਂ ਸਾਰੇ ਕਲਾਕਾਰ ਬੈਠ ਕੇ ਸਕਰਿਪਟ ਪੜ੍ਹਦੇ ਹਾਂ ਫਿਰ ਆਪਸ ਵਿਚ ਸਲਾਹ ਨਾਲ ਪਾਤਰਾਂ ਦੀ ਚੋਣ ਕਰ ਲੈਂਦੇ ਹਾਂ।

**ਸਵਾਲ: ਹੁਣ ਤੱਕ ਕਿਤਨੇ ਨਾਟਕ ਕਰਵਾ ਚੁੱਕੇ ਹੋ?**

ਜਵਾਬ: ਪੰਜਾਬੀ ਦੇ 9 ਡਰਾਮੇ ਜੋ ਕਿ ਕੈਨੇਡਾ ਵਿਚ ਕੁੱਲ ਮਿਲਾਕੇ 14 ਵਾਰੀ ਪੇਸ਼ ਹੋ ਚੁੱਕੇ ਹਨ।

**ਸਵਾਲ: ਕੈਨੇਡਾ ਦੇ ਪੰਜਾਬੀ ਰੰਗਮੰਚ ਦੀ ਪੱਧਰ ਬਾਰੇ ਕੀ ਵਿਚਾਰ ਹੈ?**

ਜਵਾਬ: ਮੇਰਾ ਇਸ ਪਾਸੇ ਗਿਆਨ ਘੱਟ ਹੈ ਕਿਉਂਕਿ ਮੈਂ ਜਿਆਦਾ ਐਡਮੰਟਨ ਵਿਚ ਹੀ ਰਿਹਾ ਹਾਂ ਅਤੇ ਬਾਹਰ ਡਰਾਮੇ ਦੇਖਣ ਦਾ ਮੌਕਾ ਨਹੀਂ ਮਿਲਿਆ। ਸੋ ਮੈਨੂੰ ਕੇਵਲ ਆਪਣੀਆਂ 'ਇਨਵਾਲਵਮੈਂਟਸ' ਬਾਰੇ ਹੀ ਪਤਾ ਹੈ। ਵੈਸੇ ਮੈਂ ਇਹ ਕਹਿਣਾ ਚਾਹਾਂਗਾ ਕਿ ਬੇਸਮੈਂਟਸ ਵਿਚ ਰਿਹਰਸਲਾਂ ਕਰਕੇ ਅਸੀਂ ਕਈ ਵਾਰੀ ਰਿਹਰਸਲ ਨੂੰ 'ਜਸਟੀਫਾਈ' ਨਹੀਂ ਕਰ ਸਕਦੇ। ਪਰ 'ਲੀਮੀਟੇਸ਼ਨਜ਼' ਵੀ ਹੁੰਦੀਆਂ ਹੀ ਹਨ ਹਰ ਜਗ੍ਹਾ।

**ਸਵਾਲ: ਤੁਸੀਂ ਕੁਲੈਕਟਿਵ ਡਾਇਰੈਕਸ਼ਨਜ਼ ਬਾਰੇ ਕਿਵੇਂ ਮਹਿਸੂਸ ਕਰਦੇ ਹੋ?**

ਜਵਾਬ: ਇਹ ਨਵੇਂ ਬੰਦੇ ਇਨਵਾਲਵ ਕਰਨ ਲਈ ਬੜਾ ਵਧੀਆ ਤਰੀਕਾ ਹੈ। ਮੇਰੀ ਤਾਂ ਹਮੇਸ਼ਾ ਹੀ 'ਟਰੈਡੀਸ਼ਨਲ ਥੀਏਟਰ' ਤੋਂ ਦੂਰ ਹਟਣ ਦੀ ਕੋਸ਼ਿਸ਼ ਰਹੀ ਹੈ। ਅਸੀਂ ਜੇਕਰ 'ਟਰੈਡੀਸ਼ਨਲ' ਬਣਨ ਦੀ ਕੋਸ਼ਿਸ਼ ਕਰਦੇ ਤਾਂ ਸ਼ਾਇਦ ਪਹਿਲਾਂ ਹੀ ਡਰਾਮਾ ਨਾ ਕਰ ਪਾਉਂਦੇ।

**ਸਵਾਲ: ਕੈਨੇਡਾ ਵਿਚ ਰੰਗਮੰਚ ਦੇ ਪੱਧਰ ਨੂੰ ਉੱਚਾ ਚੁੱਕਣ ਲਈ ਕੀ ਕੁੱਝ ਹੋਣਾ ਚਾਹੀਦਾ ਹੈ?**

ਜਵਾਬ: ਮੇਰਾ ਖਿਆਲ ਹੈ ਕਿ ਲੋਕਾਂ ਨੂੰ ਥੀਏਟਰ ਬਾਰੇ ਜਾਗ੍ਰਿਤ ਕਰਨਾ ਚਾਹੀਦਾ ਹੈ। ਅਜੇ ਤੱਕ ਕੁੱਝ ਖਾਸ ਕਿਸਮ ਦੇ ਲੋਕ ਹੀ ਨਾਟਕ ਦੇਖਣ ਆਉਂਦੇ ਹਨ। ਨਾਟਕਾਂ ਵਿਚ 'ਯੂਨੀਵਰਸਲ ਥੀਮਜ਼' ਨੂੰ ਟੱਚ ਕਰਨਾ ਚਾਹੀਦਾ ਹੈ। ਵੈਸੇ ਅੱਗੇ ਨਾਲੋਂ ਵੱਧ ਲੋਕ ਨਾਟਕ ਵੇਖਣ ਆਉਂਦੇ ਹਨ ਇਸ ਕਰਕੇ ਕਲਾਕਾਰਾਂ ਨੂੰ ਵੀ ਵਧੇਰੇ ਚੇਤਨਾ ਨਾਲ ਕੰਮ ਕਰਨਾ ਚਾਹੀਦਾ ਹੈ। ਕੈਨੇਡਾ ਦੀ ਜ਼ਿੰਦਗੀ ਬਾਰੇ ਹੋਰ ਨਾਟਕ ਲਿਖੇ ਤੇ ਕੀਤੇ ਜਾਣੇ ਚਾਹੀਦੇ ਹਨ।

ਕੈਨੇਡੀਅਨ ਮੀਡੀਆ ਵੀ ਵਰਤਣਾ ਚਾਹੀਦਾ ਹੈ ਥਿਏਟਰ ਨੂੰ 'ਪ੍ਰੋਮੋਟ' ਕਰਨ ਲਈ। ਗੁਰੱਪ-ਬੰਦੀ ਤੋਂ ਉਪਰ ਉੱਠ ਕੇ ਥੀਏਟਰ ਦੀ ਸਿਹਤ ਦੀ ਗੱਲ ਕਰਨੀ ਚਾਹੀਦੀ ਹੈ।

ਰੀਹਰਸਲ ਕਦੇ ਕਦੇ ਸਟੇਜ ਉੱਪਰ ਵੀ ਹੋਣੀ ਚਾਹੀਦੀ ਹੈ ਅਤੇ ਜੇਕਰ ਸੰਭਵ ਹੋਵੇ ਤਾਂ ਕਲਾਕਾਰਾਂ ਨੂੰ ਕੰਮ ਕਾਰ ਦੇ ਰੁਝੇਵੇਂ ਤੋਂ ਆਰਾਮ ਦੇ ਕੇ ਰੀਹਰਸਲ ਕਰਨ ਦਾ ਮੌਕਾ ਦੇਣਾ ਚਾਹੀਦਾ ਹੈ।

ਜਿਆਦਾ ਨਾਟਕ ਮੰਡਲੀਆਂ ਹੋਂਦ ਵਿਚ ਆਉਣੀਆਂ ਚਾਹੀਦੀਆਂ ਹਨ। ਜਿਸ ਨਾਲ ਜ਼ਿਆਦਾ ਲੋਕ ਨਾਟਕ ਦੇਖ ਸਕਣਗੇ ਅਤੇ ਕੈਨੇਡਾ ਦੀ ਜ਼ਿੰਦਗੀ ਬਾਰੇ ਖੇਡੇ ਗਏ ਨਾਟਕ ਲੋਕਾਂ ਦੀ 'ਇਨਵਾਲਵਮੈਂਟ' ਨੂੰ ਹੋਰ ਹੁਲਾਰਾ ਦੇਣਗੇ।□



## ਅਜਮੇਰ ਰੋਡੇ

### (ਲੇਖਕ, ਨਿਰਦੇਸ਼ਕ ਤੇ ਅਦਾਕਾਰ)

**ਸਵਾਲ: ਤੁਸੀਂ ਪੰਜਾਬੀ ਰੰਗਮੰਚ ਦੇ ਖੇਤਰ ਵਿਚ ਆਪਣੀ ਜਾਣ ਪਹਿਚਾਣ ਇਕ ਲੇਖਕ ਦੇ ਤੌਰ ਤੇ ਕਰਾਉਣੀ ਚਾਹੋਗੇ ਜਾਂ ਇਕ ਨਿਰਦੇਸ਼ਕ ਦੇ ਤੌਰ ਤੇ?**

ਜਵਾਬ: ਜਾਣ ਪਛਾਣ ਤਾਂ ਲੇਖਕ ਦੇ ਤੌਰ ਤੇ ਹੀ ਹੋਣੀ ਚਾਹੀਦੀ ਹੈ। ਮੈਂ ਪਹਿਲਾਂ ਆਪਣਾ 'ਪਲੇ' ਲਿਖਿਆ ਤੇ ਫਿਰ ਉਸਨੂੰ ਡਾਇਰੈਕਟ ਕੀਤਾ। ਇਕ ਤਰ੍ਹਾਂ ਨਾਲ ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਮੈਂ ਇਕੱਠਿਆਂ ਲੇਖਕ ਤੇ ਨਿਰਦੇਸ਼ਕ ਦੇ ਤੌਰ ਤੇ ਪ੍ਰਵੇਸ਼ ਕੀਤਾ ਹੈ। ਇਸ ਤੋਂ ਪਹਿਲਾਂ ਮੈਂ 1968 ਦੇ ਕਰੀਬ ਇੰਡੀਆ ਵਿਚ ਕਾਲਜ ਪੜ੍ਹਾਉਂਦੇ ਵਕਤ ਦੋ ਹਿੰਦੀ ਦੇ ਨਾਟਕ ਲਿਖੇ ਅਤੇ ਡਾਇਰੈਕਟ ਕੀਤੇ ਸਨ।

**ਸਵਾਲ: ਜੇਕਰ ਲੇਖਕ ਆਪ ਹੀ ਆਪਣਾ ਡਰਾਮਾ ਡਾਇਰੈਕਟ ਕਰਦਾ ਹੈ ਤਾਂ ਕੀ ਉਹ ਕਿਸੇ ਦੂਜੇ ਨਾਲੋਂ ਬੇਹਤਰ ਡਾਇਰੈਕਟ ਕਰ ਸਕਦਾ ਹੈ?**

ਜਵਾਬ: ਇਕ ਗੱਲ ਤਾਂ ਇਹ ਹੈ ਕਿ ਜੇਕਰ ਤੁਸੀਂ ਲੇਖਕ ਵੀ ਹੋ ਅਤੇ ਨਿਰਦੇਸ਼ਕ ਵੀ ਤਾਂ ਡਰਾਮਾ ਲਿਖਦੇ ਵਕਤ ਤੁਹਾਡੇ ਨਾਲ ਨਾਲ ਹਮੇਸ਼ਾ ਡਾਇਰੈਕਟਰ ਵੀ ਮੌਜੂਦ ਰਹਿੰਦਾ ਹੈ ਤੇ ਤੁਸੀਂ ਲੇਖਕ ਦੇ ਤੌਰ ਤੇ ਹਰ ਵੇਲੇ ਇਸ ਗੱਲ ਤੋਂ ਸੁਚੇਤ ਰਹਿੰਦੇ ਹੋ ਕਿ ਇਹ ਗੱਲ ਸਟੇਜ ਉੱਪਰ ਕਿਵੇਂ ਲੱਗੇਗੀ ਜਾਂ ਕਾਮਯਾਬੀ ਨਾਲ ਹੋ ਵੀ ਸਕੇਗੀ ਜਾਂ ਨਹੀਂ।

ਦੂਸਰੀ ਗੱਲ ਇਹ ਹੈ ਕਿ ਕੋਈ ਹੋਰ ਵਧੀਆ ਡਾਇਰੈਕਟਰ ਵੀ ਉਸੇ ਡਰਾਮੇ ਨੂੰ ਵਧੀਆ 'ਇੰਟਰਪਰੇਟਸ਼ਨ' ਦੇ ਸਕਦਾ ਹੈ ਤੇ ਲੇਖਕ ਦੇ ਖੁਦ ਡਾਇਰੈਕਟ ਕਰਨ ਨਾਲੋਂ ਵਧੀਆ ਡਾਇਰੈਕਟ ਕਰ ਸਕਦਾ ਹੈ। ਮੈਂ ਇਨ੍ਹਾਂ ਦੋਵਾਂ ਗੱਲਾਂ ਵਿਚ ਯਕੀਨ ਕਰਦਾ ਹਾਂ ਅਤੇ ਲਿਖਦੇ ਵਕਤ ਇਹ ਗੱਲਾਂ ਮੇਰੇ ਮਨ ਵਿਚ ਰਹਿੰਦੀਆਂ ਹਨ। ਵੈਸੇ ਆਪਣੇ ਤੌਰ ਤੇ ਮੈਂ ਇਹ 'ਪਰੈਫਰ' ਕਰਦਾਂ ਹਾਂ ਕਿ ਮੇਰੇ ਨਾਟਕ ਨੂੰ ਕੋਈ ਹੋਰ ਵਧੀਆ ਨਿਰਦੇਸ਼ਕ ਡਾਇਰੈਕਟ ਕਰੇ।

**ਸਵਾਲ: ਜਦੋਂ ਤੁਸੀਂ ਡਰਾਮਾ ਡਾਇਰੈਕਟ ਕਰਦੇ ਹੋ ਤਾਂ ਆਪਣੇ ਪਾਤਰਾਂ ਦੀ ਤਿਆਰੀ ਕਿਵੇਂ ਕਰਦੇ ਹੋ?**

ਜਵਾਬ: ਮੇਰੇ ਲਈ 'ਕਰੈਕਟਰ ਪ੍ਰੀਪੇਅਰ' ਕਰਨ ਦਾ ਇਹ ਸੱਭ ਤੋਂ ਦਿਲਚਸਪ ਹਿੱਸਾ ਹੈ। ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਸੱਭ ਤੋਂ ਪਹਿਲਾਂ ਲੇਖਕ ਨੂੰ 'ਇੰਟਰਪਰੈਟ' ਕੀਤਾ ਜਾਵੇ। ਉਸ ਨਾਲ ਹਰੇਕ ਪਾਤਰ ਦੀ ਇਕ ਵਿਸ਼ੇਸ਼ ਰੂਪ ਰੇਖਾ ਬਣ ਜਾਂਦੀ ਹੈ। ਦੂਸਰੇ 'ਸਟੈਪ' ਤੇ ਮੈਂ ਇਹ ਸੋਚਦਾਂ ਹਾਂ ਕਿ ਉਸ ਪਾਤਰ ਨੂੰ ਸਾਡੀ ਇਥੋ ਦੀ 'ਆਡੀਐਂਸ' ਕਿਵੇਂ ਰੀਸੀਵ ਕਰੇਗੀ। ਕੀ ਇਹ ਗੱਲ ਉਨ੍ਹਾਂ ਤੱਕ 'ਕਨਵੇਅ' ਹੋਵੇਗੀ ਕਿ ਨਹੀਂ? ਸੋ ਲੇਖਕ ਅਤੇ 'ਆਡੀਐਂਸ' ਨੂੰ ਮਨ ਵਿਚ ਰੱਖਕੇ ਮੈਂ ਉਸ ਪਾਤਰ ਨੂੰ 'ਮੋਡੀਫਾਈ' ਕਰਦਾ ਹਾਂ। ਇਸੇ ਸੁਮੇਲ ਨੂੰ ਮਨ ਵਿਚ ਰੱਖਕੇ ਮੈਂ ਦੇਖਦਾ ਹਾਂ ਕਿ ਜਿਹੜਾ ਅਦਾਕਾਰ ਚੁਣਿਆ ਗਿਆ ਹੈ ਉਸਦੀ ਚਾਲ-ਢਾਲ, ਸੁਭਾਅ, ਬੋਲਣ ਦਾ ਤਰੀਕਾ ਉਸ ਪਾਤਰ ਨਾਲ ਮੈਚ ਕਰਦੇ ਹਨ ਕਿ ਨਹੀਂ। ਵੈਸੇ ਤਾਂ ਚੰਗੇ ਐਕਟਰ ਕਿਸੇ ਕਿਸਮ ਦਾ ਰੋਲ ਵੀ ਕਰ ਸਕਦੇ ਹਨ ਪਰ ਫਿਰ ਵੀ ਮੇਰਾ ਖਿਆਲ ਹੈ ਅਦਾਕਾਰ ਦੀ 'ਫਿਜ਼ੀਕਲ ਆਉਟ-ਲੁੱਕ', ਆਦਤਾਂ ਤੇ ਅਦਾਵਾਂ ਉਸ ਪਾਤਰ ਦੀ ਉਸਾਰੀ ਵਿਚ ਮਦਦਗਾਰ ਹੁੰਦੀਆਂ ਹਨ।

**ਸਵਾਲ: ਵਿਗਿਆਨ ਅਤੇ ਕਲਾ ਜ਼ਿੰਦਗੀ ਦੇ ਦੋ ਅਲੱਗ ਅਲੱਗ ਪਹਿਲੂ ਹਨ। ਵਿਗਿਆਨ ਦਾ ਸਬੰਧ ਮੁੱਖ ਤੌਰ ਤੇ ਯਥਾਰਥ ਨਾਲ ਹੈ ਤੇ ਕਲਾ ਦਾ 'ਫੀਲੀਂਗਜ਼' ਨਾਲ। ਤੁਸੀਂ ਨਿੱਜੀ ਜ਼ਿੰਦਗੀ**

**ਵਿਚ ਇਕ ਇੰਜੀਨੀਅਰ ਭਾਵ ਵਿਗਿਆਨੀ ਹੋ। ਵਿਗਿਆਨ ਤੋਂ ਕਲਾ ਤੱਕ ਦਾ ਇਹ ਵਖਰੇਵਾਂ ਕਿਵੇਂ ਪਾਰ ਕਰਦੇ ਹੋ?**

ਜਵਾਬ: ਇਹ ਬੜਾ ਦਿਲਚਸਪ ਸਵਾਲ ਹੈ। ਮੇਰੇ ਖਿਆਲ ਵਿਚ ਵਿਗਿਆਨ ਦੇ ਵੀ ਕਈ ਲੈਵਲ ਹਨ। ਇਕ ਤਾਂ ਪ੍ਰੋਫੈਸ਼ਨਲ ਕਿਸਮ ਦੇ ਵਿਗਿਆਨੀ ਹੁੰਦੇ ਹਨ ਜਿਨ੍ਹਾਂ ਨੇ ਡਿਗਰੀ ਪ੍ਰਾਪਤ ਕੀਤੀ ਤੇ ਉਸਦੀ ਐਜੂਕੇਸ਼ਨ ਨੂੰ ਹੀ ਆਪਣੇ 'ਪ੍ਰੋਫੈਸ਼ਨ' ਦੇ 'ਫੀਲਡ' ਵਿਚ 'ਅਪਲਾਈ' ਕਰਦੇ ਰਹਿੰਦੇ ਹਨ। ਦੂਸਰੀ ਕਿਸਮ ਦੇ ਵਿਗਿਆਨੀ ਜੋ 'ਫੰਡਾਮੈਂਟਿਲ' ਵਿਗਿਆਨੀ ਹੁੰਦੇ ਹਨ ਉਹ ਵਿਗਿਆਨ ਵਿਚ 'ਔਰੀਜੀਨਲ' ਖੋਜ ਕਰਦੇ ਹਨ। ਇਸ ਵਿਚ 'ਇਮੈਜੀਨੇਸ਼ਨ' ਬਹੁਤ ਵੱਡਾ ਰੋਲ 'ਪਲੇ' ਕਰਦੀ ਹੈ। ਜਿਸ ਤਰ੍ਹਾਂ ਕਿਸੇ 'ਹਾਇਪੋ-ਥੀਸਸ' ਵਾਸਤੇ ਬਹੁਤ 'ਇਨਟੈਨਸਿਵ' ਕਿਸਮ ਦੀ 'ਇਮੈਜੀਨੇਸ਼ਨ' ਲੋੜੀਂਦੀ ਹੁੰਦੀ ਹੈ ਇਸ ਤਰ੍ਹਾਂ ਇਹ ਇਕ 'ਕਰੀਏਟਿਵ ਫੀਲਡ' ਬਣ ਜਾਂਦਾ ਹੈ ਅਤੇ ਇਸ ਹੱਦ ਤੱਕ ਆ ਕੇ ਦਰਅਸਲ ਆਰਟ ਅਤੇ ਸਾਇੰਸ ਕਿਸੇ ਹੱਦ ਤੱਕ ਰਲਗੱਡ ਹੋ ਜਾਂਦੇ ਹਨ। ਜਿਵੇਂ ਸਾਇੰਸ ਜਦੋਂ ਫਿਜੀਕਸ ਤੋਂ ਮੈਟਾਫਿਜੀਕਸ ਤੱਕ ਚਲੀ ਜਾਂਦੀ ਹੈ ਉਦੋਂ ਉਸ ਵਿਚ ਫਾਰਮੂਲਿਆਂ ਵਾਲੀ ਗੱਲ ਨਹੀਂ ਰਹਿੰਦੀ ਤੇ ਇਸੇ ਤਰ੍ਹਾਂ ਯਥਾਰਥ ਆਰਟ ਵਿਚ ਵੀ ਆ ਜਾਂਦਾ ਹੈ।

ਮੇਰੀ ਟ੍ਰੇਨਿੰਗ ਭਾਵੇਂ ਇੰਜੀਨੀਅਰ ਦੀ ਸੀ ਪਰ ਮੇਰੀ ਦਿਲਚਸਪੀ ਹਮੇਸ਼ਾ 'ਫੰਡਾਮੈਂਟਿਲ' ਵਿਗਿਆਨੀ ਵਾਲੀ ਰਹੀ ਹੈ। ਇਸੇ ਕਰਕੇ ਸਾਇੰਸ ਤੋਂ ਕਲਾ ਵੱਲ ਆਉਣ ਲਈ ਜ਼ਿਆਦਾ 'ਡਿਫੀਕਲਟੀ' ਪੇਸ਼ ਨਹੀਂ ਆਉਂਦੀ।

**ਸਵਾਲ: ਥੀਏਟਰ ਦਾ ਲੋਕਾਂ ਨਾਲ ਰਿਸ਼ਤਾ ਕਿਹੋ ਜਿਹਾ ਹੋਣਾ ਚਾਹੀਦਾ ਹੈ?**

ਜਵਾਬ: ਰਿਸ਼ਤਾ ਤਾਂ ਸੰਘਣਾ ਹੋਣਾ ਚਾਹੀਦਾ ਹੈ। ਪਰ ਫਰਕ ਇਤਨਾ ਹੈ ਕਿ ਬਾਕੀ ਕਲਾਵਾਂ - ਸਾਹਿਤ, ਡਾਂਸ ਤੇ ਸੰਗੀਤ ਵਗੈਰਾ- ਇਕ ਤਰ੍ਹਾਂ ਨਾਲ 'ਸਿੰਗੂਲਰ' ਹਨ ਜਿਨ੍ਹਾਂ ਵਿਚ ਦੂਸਰੇ ਆਰਟ ਜ਼ਿਆਦਾ 'ਇਨਵਾਲਵ' ਨਹੀਂ। ਪਰ ਥੀਏਟਰ ਇਕ ਟੀਮ ਵਰਕ ਹੈ ਅਤੇ ਇਸ ਵਿਚ ਹੋਰ ਕਈ ਕਲਾਵਾਂ ਮੌਜੂਦ ਹੁੰਦੀਆਂ ਹਨ। ਕਿਸੇ ਕਮਿਉਨਿਟੀ ਵਿਚ ਥੀਏਟਰ 'ਡੀਵੈਲਪ' ਹੋਣ ਲਈ ਜ਼ਰੂਰੀ ਹੈ ਕਿ ਉਸ ਵਿਚ ਦੂਸਰੀਆਂ ਕਲਾਵਾਂ ਪਹਿਲਾਂ ਮੌਜੂਦ ਹੋਣ ਤੇ ਜਿੰਨਾ ਚਿਰ ਇਹ ਕਲਾਵਾਂ ਕਿਸੇ ਹੱਦ ਤੱਕ ਪ੍ਰਫੁੱਲਤ ਨਹੀਂ ਹੁੰਦੀਆਂ ਉਤਨੀ ਦੇਰ ਚੰਗਾ ਥੀਏਟਰ 'ਡੀਵੈਲਪ' ਹੋਣਾ ਸੰਭਵ ਨਹੀਂ।

**ਸਵਾਲ: ਕੀ ਥੀਏਟਰ ਲੋਕਾਂ ਦੀ ਜ਼ਿੰਦਗੀ ਦੀਆਂ ਰੋਜ਼ਮਰ੍ਹਾ ਮੁਸ਼ਕਲਾਂ ਨੂੰ ਪੇਸ਼ ਕਰਨ ਜਾਂ ਹੱਲ ਕਰਨ ਵਿਚ ਕੋਈ ਰੋਲ ਨਿਭਾਅ ਸਕਦਾ ਹੈ ਜਾਂ ਸਿਰਫ 'ਈਲੀਟ' ਕਿਸਮ ਦੀ ਕਲਾ ਬਣਕੇ ਹੀ ਪ੍ਰਫੁੱਲਤ ਹੋ ਸਕਦਾ ਹੈ?**

ਜਵਾਬ: ਮੇਰਾ ਵਿਸ਼ਵਾਸ਼ ਹੈ ਕਿ ਜਿਤਨੀ ਦੇਰ ਥੀਏਟਰ ਲੋਕਾਂ ਦੀਆਂ ਸਮੱਸਿਆਵਾਂ ਨਾਲ ਰੱਲਗੱਡ ਨਹੀਂ ਹੁੰਦਾ ਉਤਨੀ ਦੇਰ ਇਸਦਾ ਥੀਏਟਰ 'ਡੀਵੈਲਪ' ਹੋਣਾ ਮੁੱਸ਼ਕਿਲ ਹੈ। ਜੇ ਇਹ 'ਈਲੀਟਿਸਟ' ਵੀ ਬਣੇਗਾ ਤਾਂ ਇਸ ਸਟੇਜ ਵਿਚੋਂ ਗੁਜ਼ਰ ਕੇ ਹੀ ਬਣੇਗਾ। ਜਿਵੇਂ ਕਿ ਆਪਣੀ ਕਮਿਉਨਿਟੀ ਵਿਚ ਥੀਏਟਰ ਦੀ ਪ੍ਰਥਾ ਅਜੇ ਇਤਨੀ ਕਾਇਮ ਨਹੀਂ ਹੋਈ ਅਤੇ ਜੇ ਹੁਣੇ ਤੁਸੀਂ ਉਸ ਵਿਚ 'ਈਲੀਟਿਸਟ' ਕਿਸਮ ਦਾ ਥਿਏਟਰ ਵਾੜ ਦਿਉ ਤਾਂ ਉਹ ਕਾਮਯਾਬ ਨਹੀਂ ਹੋਵੇਗਾ।

**ਸਵਾਲ: ਫਰਜ ਕਰੋ ਕਿ ਜੋ ਅੱਜ ਦੇ ਪੰਜਾਬੀ ਦੇ ਰੰਗਮੰਚ ਨੂੰ ਦਰਪੇਸ਼ ਮੁੱਸ਼ਕਿਲਾਂ ਹਨ ਉਹ ਸੱਭ ਦੂਰ ਹੋ ਜਾਣ ਅਤੇ ਤੁਹਾਨੂੰ ਉਹ ਸੱਭ ਲੋੜੀਦੀਆਂ ਸਹੂਲਤਾਂ ਉਪਲਭਦ ਹੋ ਜਾਣ ਤਾਂ ਤੁਸੀਂ ਪੰਜਾਬੀ ਰੰਗਮੰਚ ਨੂੰ ਕਿਹੋ ਜਿਹੀ ਸੇਧ ਦੇਣੀ ਚਾਹੋਗੇ?**

ਜਵਾਬ: ਮੇਰਾ ਖਿਆਲ ਹੈ ਕਿ ਜ਼ੇਕਰ ਸੱਭ ਕੁੱਝ ਮੌਜੂਦ ਹੋਵੇ ਤਾਂ ਜ਼ਿਆਦਾ ਸੇਧ ਮਿੱਥਣੀ ਹੀ ਨਹੀਂ ਚਾਹੀਦੀ। ਰੰਗਮੰਚ ਆਪਣੇ ਆਪ ਸੇਧ ਅਖਤਿਆਰ ਕਰ ਲਵੇਗਾ ਜਾਂ ਇਉਂ ਕਹਿ ਲਉ ਕਿ ਲੋਕਾਂ ਦੀਆਂ ਸਮੱਸਿਆਵਾਂ ਦੇ ਪ੍ਰਤੀਕਰਮ ਦੇ ਮੁਤਾਬਕ ਹੀ ਚੱਲੇਗਾ। ਮੇਰੇ ਖਿਆਲ ਵਿਚ ਇਸ ਦਾ 'ਕਰੀਏਟਿਵ' ਤੇ 'ਲੀਡਿੰਗ' ਕਿਸਮ ਦਾ ਰੋਲ ਵੀ ਹੋਣਾ ਚਾਹੀਦਾ ਹੈ। ਵਿਸ਼ਿਆਂ ਬਾਰੇ ਤਾਂ ਮੈਂ ਇਸ ਸਟੇਜ ਉੱਪਰ ਅਜੇ ਕੁੱਝ 'ਕਲੀਅਰਲੀ' ਨਹੀਂ ਕਹਿ ਸਕਦਾ ਪਰ ਮੈਂ ਥੀਏਟਰ ਵਿਚੋਂ ਲੋਕਾਂ ਦਾ ਦਰਦ ਜ਼ਰੂਰ ਪ੍ਰਤਿਬਿੰਬਤ ਕਰਨਾਂ ਚਾਹਾਂਗਾ। 'ਟਰੈਜਡੀ' ਮੈਨੂੰ ਬਹੁਤ ਪ੍ਰਭਾਵਿਤ ਕਰਦੀ ਹੈ। ਇਸਦੇ ਨਾਲ ਇਹ ਵੀ ਹੈ ਕਿ 'ਇੰਟਰਟੇਨਮੈਂਟ' ਵੀ ਥੀਏਟਰ ਦਾ ਜ਼ਰੂਰੀ ਹਿੱਸਾ ਹੈ। ਪਰ ਮੇਰਾ ਵਿਸ਼ਵਾਸ਼ ਹੈ ਕਿ 'ਇੰਟਰਟੇਨਮੈਂਟ' ਅਤੇ 'ਸੀਰੀਅਸਨੈਸ' ਮਿਲਾਏ ਜਾ ਸਕਦੇ ਹਨ। ਜੇਕਰ ਮੇਰੇ ਹੱਥ ਥੀਏਟਰ ਲਿਖਣ ਤੇ ਪੇਸ਼ ਕਰਨ ਦੀ ਵਾਗਡੋਰ ਹੋਵੇ ਤਾਂ ਮੈਂ ਉਸ ਵਿਚ ਆਪਣੀ ਕਮਿਉਨਿਟੀ ਦਾ ਵੱਖਰੇ ਕਲਚਰ ਵਿਚ ਆਕੇ ਵਸਣ ਦਾ 'ਏਲੀਨੇਸ਼ਨ' ਦਾ ਦਰਦ ਜ਼ਰੂਰ ਪੇਸ਼ ਕਰਨਾ ਚਾਹਾਂਗਾ।

**ਸਵਾਲ: ਤੁਹਾਡਾ ਮਨਪੰਸਦ ਰੰਗਮੰਚ ਜਾਂ ਡਾਇਰੈਕਟਰ ਕਿਹੜਾ ਹੈ।**

ਜਵਾਬ: ਰੰਗਮੰਚ ਦੀ ਡਾਇਰੈਕਸ਼ਨ ਵਿਚ ਦੋ ਹੀ ਕਿਸਮ ਦੀਆਂ ਵੱਡੀਆਂ ਪ੍ਰਥਾ ਹਨ। ਇਕ ਤਾਂ ਜਿਸਨੂੰ 'ਦੀ ਮੈਥਿਡ' ਆਖਦੇ ਹਨ ਤੇ ਦੂਸਰੇ ਨੂੰ 'ਬਰੈਖਤਿਅਨ ਥੀਏਟਰ'। ਪਰ ਮੇਰਾ ਕੋਈ 'ਪਾਰਟੀਕੁਲਰ' ਮਨ ਪਸੰਦ 'ਸਟਾਇਲ' ਜਾਂ ਡਾਇਰੈਕਟਰ ਨਹੀਂ ਹੈ। ਵੈਸੇ ਮੈਂ ਦੁਨੀਆਂ ਦਾ ਜ਼ਿਆਦਾ ਥੀਏਟਰ ਦੇਖ ਵੀ ਨਹੀਂ ਸਕਿਆ। ਕਿਸੇ ਖਾਸ ਕਿਸਮ ਦੇ ਥੀਏਟਰ ਜਾਂ ਨਿਰਦੇਸ਼ਕ ਨੂੰ ਮੈਂ ਮਾਡਲ ਨਹੀਂ ਬਣਾਇਆ। ਪੰਜਾਬੀ ਦੇ ਰੰਗਮੰਚ ਵਿਚ ਅਜਮੇਰ ਔਲੱਖ ਦੇ ਡਰਾਮੇ ਅੱਛੇ ਲੱਗੇ। ਮੈਂ ਉਸਦਾ ਤੂੜੀ ਵਾਲਾ ਕੋਠਾ ਦੇਖਿਆ ਸੀ ਬੜਾ ਵਧੀਆ ਲੱਗਾ। ਇਸੇ ਤਰ੍ਹਾਂ ਆਤਮਜੀਤ ਦੇ ਡਰਾਮੇ ਬੜੇ ਵਧੀਆ ਲੱਗੇ। ਵੈਸੇ ਪੰਜਾਬ ਤੋਂ ਬਾਹਰ ਰਹਿਣ ਕਰਕੇ ਮੈਂ ਜ਼ਿਆਦਾ ਪੰਜਾਬੀ ਥੀਏਟਰ ਦੇਖ ਨਹੀਂ ਸਕਿਆ।

**ਸਵਾਲ: ਤੁਸੀਂ ਆਪਣੇ ਵੱਲੋਂ ਕੈਨੇਡਾ ਦੇ ਪੰਜਾਬੀ ਰੰਗਮੰਚ ਬਾਰੇ ਹੋਰ ਕੀ ਕਹਿਣਾ ਚਾਹੋਗੇ?**

ਜਵਾਬ: ਇਥੇ ਜਿਤਨੀ ਦੇਰ ਕੋਈ ਸਰਪ੍ਰਸਤੀ ਨਹੀਂ ਹੁੰਦਾ ਜਾਂ ਸਰਕਾਰ ਵੱਲੋਂ ਕੋਈ ਮਦਦ ਨਹੀਂ ਮਿਲਦੀ ਉਤਨੀ ਦੇਰ ਪੰਜਾਬੀ ਦਾ ਰੰਗਮੰਚ 'ਐਸਟਬਲਿਸ਼' ਕਰਨਾ ਸੰਭਵ ਨਹੀਂ। ਨਾਂ ਤਾਂ ਅਸੀਂ ਇਥੇ ਪੰਜਾਬ ਦੇ ਪਿੰਡਾਂ ਦੇ ਲੇਵੇਲ ਉੱਪਰ ਥੀਏਟਰ ਕਰ ਸਕਦੇ ਹਾਂ ਕਿਉਂਕਿ ਉਹੋ ਜਿਹਾ ਇਥੇ ਕਲਚਰ ਨਹੀਂ ਹੈ। ਪ੍ਰੋਫੈਸ਼ਨਲ ਥੀਏਟਰ ਕਰਨ ਵਾਸਤੇ ਪੂਰੇ ਸਾਧਨ ਮੌਜੂਦ ਨਹੀਂ ਹਨ। ਪਰ ਮੇਰਾ ਇਹ 'ਇੰਪ੍ਰੈਸ਼ਨ' ਜ਼ਰੂਰ ਹੈ ਕਿ ਇਥੇ ਪੰਜਾਬੀ ਵਿਚ 'ਟੇਲੇਂਟ' ਮੌਜੂਦ ਹੈ। ਅਦਾਕਾਰੀ ਤੇ ਲਿਖਣ ਅਤੇ ਡਾਇਰੈਕਸ਼ਨ ਦੇ ਖੇਤਰਾਂ ਵਿਚ 'ਕੈਪੇਬਲਟੀ' ਮੌਜੂਦ ਹੈ ਪਰ ਜੇਕਰ ਇਥੇ ਦੇ ਪ੍ਰੋਫੈਸ਼ਨਲ ਥੀਏਟਰ ਨਾਲ ਮੁਕਾਬਲਾ ਕਰੀਏ ਤਾਂ ਅਸੀਂ ਅਜੇ ਬਹੁਤ ਪਿੱਛੇ ਹਾਂ। ਮੇਰੇ ਖਿਆਲ ਵਿਚ ਜਿਤਨੀ ਦੇਰ ਇਥੇ ਪੰਜਾਬੀ ਥੀਏਟਰ ਦੀ 'ਪਰਮਾਨੈਂਟ ਆਡੀਐਂਸ' ਨਹੀਂ 'ਕਰੀਏਟ' ਹੁੰਦੀ ਉਤਨੀ ਦੇਰ ਪੰਜਾਬੀ ਥੀਏਟਰ ਨੂੰ 'ਐਸਟਬਲਿਸ਼' ਨਹੀਂ ਮੰਨਿਆ ਜਾ ਸਕਦਾ।□



## ਦਰਸ਼ਨ ਮਾਨ

(ਅਦਾਕਾਰਾ)

**ਸਵਾਲ: ਤੁਸੀਂ ਰੰਗਮੰਚ ਵੱਲ ਕਿਵੇਂ ਰੁਚਿਤ ਹੋਏ?**

ਜਵਾਬ: ਮੈਂ 12-13 ਸਾਲ ਦੀ ਉਮਰ ਵਿਚ ਇਕ ਵਾਰ ਸਕੂਲ ਵਿਚ ਡਰਾਮੇ ਵਿਚ ਭਾਗ ਲਿਆ ਸੀ। ਉਸਤੋਂ ਬਾਅਦ ਦਸਵੀਂ ਗਿਆਰਵੀਂ ਜਮਾਤ ਵਿਚ ਪੜ੍ਹਦੀ ਤੱਕ ਮੈਂ ਥੋੜ੍ਹਾ ਬਹੁਤ ਡਾਂਸ ਅਤੇ ਸੰਗੀਤ ਵਿਚ 'ਇਨਵਾਲਵ' ਰਹੀ। ਇਸ ਤੋਂ ਇਲਾਵਾ ਕਾਲਜ ਟਾਇਮ ਵਿਚ ਮੇਰੀ ਕਿਸੇ ਪਾਸੇ ਕੋਈ 'ਇਨਵਾਲਵਮੈਂਟ' ਨਹੀਂ ਸੀ। ਫਿਰ 1964 ਵਿਚ ਕੈਨੇਡਾ ਆ ਗਈ ਤੇ ਉਦੋਂ ਤੋਂ ਲੈ ਕੇ 1975 ਤੱਕ ਕਿਸੇ ਸਭਿਆਚਾਰਕ 'ਐਕਟਿਵਟੀ' ਵਿਚ ਕੋਈ ਭਾਗ ਨਹੀਂ ਲਿਆ। 1975 ਵਿਚ ਮੈਂ ਇੰਡੀਆ ਮਹਿਲਾ ਐਸੋਸੀਏਸ਼ਨ ਦੀ ਮੈਂਬਰ ਬਣੀ। ਬਾਅਦ ਵਿਚ ਮੈਂ ਇਕ ਡਾਕਟਰ ਦੇ ਸੈਕਟਰੀ ਦਾ ਕੰਮ ਸ਼ੁਰੂ ਕੀਤਾ। ਉਹ ਮੇਰੇ ਲਈ ਬੜਾ ਅਨੋਖਾ ਮੋੜ ਸੀ। ਡਾਕਟਰ ਦੇ

ਆਉਣ ਵਾਲੀਆਂ ਔਰਤ ਮਰੀਜ਼ਾ ਤੋਂ ਮੈਨੂੰ ਘਰਾਂ ਵਿਚ ਉਨ੍ਹਾਂ ਦੀ ਮਾਰ ਕੁਟਾਈ ਹੋਣ ਬਾਰੇ ਪਤਾ ਲੱਗਣਾ ਸ਼ੁਰੂ ਹੋਇਆ। ਤਕਰੀਬਨ 1981-82 ਦੇ ਦੋਰਾਨ ਸਾਡੀ ਐਸੋਸੀਏਸ਼ਨ ਨੇ ਇਸ ਲੋਕਾਂ ਨੂੰ 'ਫੈਮਲੀ ਵਾਇਲੈਂਸ' ਬਾਰੇ ਚੇਤਨ ਕਰਨ ਲਈ ਥਿਏਟਰ ਬਾਰੇ ਸੋਚਣਾ ਸ਼ੁਰੂ ਕੀਤਾ। ਸੋ ਇਸ ਤਰ੍ਹਾਂ 1982 ਵਿਚ ਇਕ ਪ੍ਰੋਗਰਾਮ ਜਿਸਦਾ ਨਾਂ ਸੀ 'ਮਹਿਲੀਂ ਵਸਦੀਆਂ ਧੀਆਂ' ਪੇਸ਼ ਕੀਤਾ ਗਿਆ ਤੇ ਉਸ ਵਿਚ ਡਰਾਮਾ ਸੀ 'ਇਕ ਕੁੜੀ ਇਕ ਸੁਪਨਾ' ਜਿਸ ਰਾਹੀਂ ਮੈਂ ਪਹਿਲੀ ਵਾਰੀ ਅਦਾਕਾਰਾਂ ਦੇ ਰੂਪ ਵਿਚ ਸਟੇਜ ਤੇ ਆਈ।

ਸਵਾਲ: ਤੁਸੀਂ ਆਪਣਾ ਪਾਤਰ ਕਿਵੇਂ ਤਿਆਰ ਕਰਦੇ ਹੋ?

ਜਵਾਬ: ਪਾਤਰ ਦੇ ਪਿਛੋਕੜ, ਸੁਭਾਅ ਤੇ ਨਾਟਕ ਦੇ ਮਾਹੋਲ ਬਾਰੇ ਜਾਣਕਾਰੀ ਪ੍ਰਾਪਤ ਕਰਦੀ ਹਾਂ। ਪਾਤਰ ਦਾ ਇਹੋ ਜਿਹਾ ਸੁਭਾਅ ਕਿਉਂ ਹੈ ਇਸਦੀ ਵਜ੍ਹਾ ਜਾਨਣ ਦੀ ਕੋਸ਼ਿਸ਼ ਕਰਦੀ ਹਾਂ। ਰੀਹਰਸਲਾਂ ਦੇ ਦੌਰਾਨ ਪਾਤਰ ਦੇ 'ਕਸਟਿਊਮਜ਼' ਪਹਿਨ ਕੇ ਪਾਤਰ ਲੱਭਣ ਵਿਚ ਅਤੇ ਆਪਣੇ ਆਪ ਨੂੰ ਭੁਲਾਉਣ ਵਿਚ ਆਸਾਨੀ ਰਹਿੰਦੀ ਹੈ। ਇਸ ਤੋਂ ਇਲਾਵਾ ਬਾਕੀ ਦੇ ਪਾਤਰਾਂ ਨੂੰ ਸਮਝਣ ਅਤੇ ਆਪਣੇ ਪਾਤਰ ਨਾਲ ਉਨ੍ਹਾਂ ਦੇ ਰਿਸ਼ਤੇ ਨੂੰ ਸਮਝਣ ਦੀ ਕੋਸ਼ਿਸ਼ ਕਰਦੀ ਹਾਂ। ਮੇਰੇ ਖਿਆਲ ਵਿਚ ਬਾਕੀ ਪਾਤਰਾਂ ਦਾ ਵੀ ਤੁਹਾਡੀ ਆਪਣੀ ਪਾਤਰ ਉਸਾਰੀ ਉੱਪਰ ਅਸਰ ਪੈਂਦਾ ਹੈ।

**ਸਵਾਲ: ਕੈਨੇਡਾ ਵਿਚ ਪੰਜਾਬੀ ਰੰਗਮੰਚ ਦੇ ਪੱਧਰ ਬਾਰੇ ਕਿਵੇਂ ਮਹਿਸੂਸ ਕਰਦੇ ਹੋ?**

ਜਵਾਬ: ਵੈਨਕੂਵਰ ਵਿਚ ਪੰਜਾਬੀ ਰੰਗਮੰਚ ਦਾ ਬਹੁਤ 'ਪੋਟੈਨਸ਼ਲ' ਹੈ ਤਕਰੀਬਨ ਹਿੰਦੁਸਤਾਨ ਦੇ ਰੰਗਮੰਚ ਦੇ ਬਰਾਬਰ ਹੀ ਹੈ। ਜਿਵੇਂ ਮੈਂ 1964 ਵਿਚ ਕੈਨੇਡਾ ਆਈ ਸੀ ਉਦੋਂ ਕੈਨੇਡਾ ਵਿਚ ਪੰਜਾਬੀ ਰੰਗਮੰਚ ਦਾ ਕਿਧਰੇ ਨਾ ਨਿਸ਼ਾਨ ਵੀ ਨਹੀਂ ਸੀ। ਭਾਵੇਂ ਹੁਣ ਤੱਕ ਇਸ ਪਾਸੇ ਬਹੁਤ ਤਰੱਕੀ ਹੋਈ ਹੈ ਪਰ ਜਿਤਨਾ 'ਪੋਟੈਨਸ਼ਲ' ਮੋਜੂਦ ਹੈ ਉਤਨਾ ਬਾਹਰ ਨਹੀਂ ਆ ਰਿਹਾ। ਇਵੇਂ ਲੱਗਦਾ ਹੈ ਕਿ ਗੱਲ ਜੋਰ ਸ਼ੋਰ ਨਾਲ ਸ਼ੁਰੂ ਹੋ ਕੇ ਫਿਰ ਖਿੱਲਰ ਜਾਂਦੀ ਹੈ।

ਸਵਾਲ: ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਅਦਾਕਾਰੀ ਦੇ ਪੱਧਰ ਬਾਰੇ ਕਿਵੇਂ ਮਹਿਸੂਸ ਕਰਦੇ ਹੋ?

ਜਵਾਬ: ਮੇਰੇ ਖਿਆਲ ਵਿਚ ਇਸ ਗੱਲ ਨੂੰ ਦੋ ਹਿੱਸਿਆਂ ਵਿਚ ਵੰਡ ਸਕਦੇ ਹਾਂ। ਇਕ ਹ 'ਪ੍ਰੋਫੈਸ਼ਨਲ' ਲੈਵੇਲ ਤੇ ਦੂਸਰਾ ਸ਼ੌਕੀਆ। ਕੈਨੇਡਾ ਵਿਚ ਪੰਜਾਬੀ ਦਾ 'ਪ੍ਰੋਫੈਸ਼ਨਲ' ਥੀਏਟਰ ਤਾਂ ਹੈ ਨਹੀਂ ਸਾਰਾ ਕੰਮ ਸ਼ੌਕੀਆ ਪੱਧਰ ਦਾ ਹੀ ਹੈ ਤੇ ਸ਼ੌਕੀਆ ਪੱਧਰ ਵਿਚ ਟ੍ਰੇਨਿੰਗ ਦੀ ਕਮੀ ਰਹਿ ਜਾਂਦੀ ਹੈ। ਸੋ ਇਹ ਘਾਟ ਜ਼ਰੂਰ ਮਹਿਸੂਸ ਹੁੰਦੀ ਹੈ। ਵੈਸੇ ਭਾਵੇਂ ਐਕਟਿੰਗ ਦਾ ਪੱਧਰ ਕਾਫੀ ਵਧੀਆ ਹੈ ਪਰ ਕੰਮ ਕਰਨ ਦੇ ਤਰੀਕੇ ਵਿਚ ਅਸੀਂ ਕਾਫੀ ਪਿੱਛੇ ਹਾਂ। ਡਿਸਪਲਿਨ ਦੀ ਘਾਟ ਮਹਿਸੂਸ ਹੁੰਦੀ ਹੈ।

**ਸਵਾਲ: ਇਸ ਸਾਰੀ ਸਥਿਤੀ ਨੂੰ ਤੁਹਾਡੇ ਵਿਚਾਰ ਵਿਚ ਕਿਵੇਂ ਸੁਧਾਰਿਆ ਜਾ ਸਕਦਾ ਹੈ?**

ਜਵਾਬ: ਮੇਰਾ ਵਿਚਾਰ ਹੈ ਕਿ ਸਾਰੇ ਕਲਾਕਾਰਾਂ ਨੂੰ ਯੁਨਾਇਟ ਹੋਣਾ ਚਾਹੀਦਾ ਹੈ। ਕੈਨੇਡਾ ਵਿਚ ਸਾਡੇ ਕੋਲ ਚੰਗੇ ਲੇਖਕ, ਕਲਾਕਾਰ, ਡਾਇਰੈਕਟਰ ਤੇ ਸੰਗੀਤਕਾਰ ਮੋਜੂਦ ਹਨ ਪਰ ਮੇਰੇ ਖਿਆਲ ਵਿਚ ਇਨ੍ਹਾਂ ਸਾਰਿਆਂ ਵਿਚ 'ਈਗੋ' ਪਰਾਬਲਮ ਆ ਜਾਂਦੀ ਹੈ। ਸਾਨੂੰ ਕਲਾ ਦੇ ਵਰਕਰ ਬਣਕੇ ਉਸਨੂੰ ਪੇਸ਼ ਕਰਨਾ ਚਾਹੀਦਾ ਹੈ। ਹਰ ਪਾਤਰ ਇਕੋ ਜਿਹਾ ਮਹੱਤਵ ਰੱਖਦਾ ਹੈ ਸਟੇਜ ਉਪਰ। ਇਹ ਗੱਲ ਜ਼ਰੂਰ ਸਮਝ ਲੈਣੀ ਚਾਹੀਦੀ ਹੈ। ਰੋਲ ਦੇ ਮੁਤਾਬਕ ਕੋਈ ਵੀ ਪਾਤਰ ਵੱਡਾ ਜਾਂ ਛੋਟਾ ਨਹੀਂ ਹੋ ਜਾਂਦਾ ਸਗੋਂ ਸਾਰੇ ਪਾਤਰਾਂ ਨੂੰ ਇਕ ਪਰਿਵਾਰ ਦੇ ਤੌਰ ਤੇ ਇਕੱਠੇ ਹੋ ਕੇ ਕੰਮ ਕਰਨ ਦੀ ਜਾਚ ਸਿੱਖਣੀ ਚਾਹੀਦੀ ਹੈ। ਸਾਨੂੰ ਸਾਰਿਆਂ ਨੂੰ ਆਪਣੇ ਆਪਣੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ ਨਹੀਂ ਤਾਂ ਨਾਟਕ ਗਰੁੱਪ ਟੁੱਟਦੇ ਹੀ ਰਹਿਣਗੇ ਤੇ ਰੰਗਮੰਚ ਦਾ ਭਵਿੱਖ ਵਿਚ ਕੋਈ ਖਾਸ ਤਬਦੀਲੀ ਨਹੀਂ ਆਵੇਗੀ।□

---



## ਭੁਪਿੰਦਰ ਧਾਲੀਵਾਲ
**(ਅਦਾਕਾਰ)**

**ਸਵਾਲ: ਤੁਸੀਂ ਰੰਗਮੰਚ ਵੱਲ ਕਿਵੇਂ ਰੁਚਿਤ ਹੋਏ?**

ਜਵਾਬ: ਸਕੂਲ ਵਿਚ ਪੜ੍ਹਦੇ ਵੇਲੇ ਹੀ ਇਸ ਪਾਸੇ ਰੁਚੀ ਹੋ ਗਈ ਸੀ। ਵੈਸੇ ਪੰਜਾਬੀ ਸੁਭਾਅ ਕੁੱਝ ਐਸਾ ਹੈ ਕਿ ਕਲਾ ਨੂੰ ਜ਼ਿਆਦਾ ਮਹਤੱਵ ਨਹੀਂ ਦਿੰਦਾ ਬਲਕਿ ਜਮਾਤਾਂ ਪਾਸ ਕਰਨ ਨੂੰ ਤਰਜ਼ੀਹ ਦਿੰਦਾ ਹੈ। ਪਹਿਲਾ ਡਰਾਮਾ ਸਕੂਲ ਪੜ੍ਹਦੇ ਵਕਤ ਤਕਰੀਬਨ 13 ਸਾਲ ਦੀ ਉਮਰ ਵਿਚ ਖੇਡਿਆ। ਫਿਰ ਉਸ ਤੋਂ ਬਾਅਦ ਸੁਧਾਰ ਕਾਲਜ ਵਿਚ ਡਰਾਮਾ ਖੇਡਿਆ। ਉਸ ਵਕਤ ਸੁਧਾਰ ਕਾਲਜ ਦਾ ਡਰਾਮਾ ਕੋਈ ਖਾਸ ਮਾਇਨੇ ਨਹੀਂ ਸੀ ਰੱਖਦਾ। 1971 ਵਿਚ ਮੈਂ ਕੈਨੇਡਾ ਆ ਗਿਆ। ਕੈਨੇਡਾ ਆਕੇ 1976 ਵਿਚ ਵਤਨੋਂ ਦੂਰ ਆਰਟ ਫਾਊਂਡੇਸ਼ਨ ਬਣੀ ਜਿਸਦੇ 'ਫਾਊਂਡਿੰਗ' ਮੈਂਬਰਾਂ ਵਿਚੋਂ ਇਕ ਮੈਂ ਵੀ ਸੀ।

**ਸਵਾਲ: ਜਿਵੇਂ ਤੁਸੀਂ ਕਿਹਾ ਹੈ ਕਿ ਪੰਜਾਬੀ ਸੁਭਾਅ ਕੁੱਝ ਐਸਾ ਹੈ ਕਿ ਕਲਾ ਨੂੰ ਜ਼ਿਆਦਾ ਤਰਜੀਹ ਨਹੀਂ ਦਿੰਦਾ ਫਿਰ ਤੁਸੀਂ ਇਸ ਸੁਭਾਅ ਦੇ ਉਲਟ ਕਿਵੇਂ ਚੱਲੇ?**

ਜਵਾਬ: ਮੈਂ ਇਹ ਮਹਿਸੂਸ ਕਰਦਾ ਹਾਂ ਕਿ ਮੇਰੀ 'ਬੇਸਿਕ ਨੇਚਰ' ਹੀ ਕੁੱਝ ਐਸੀ ਸੀ ਕਿ ਮੈਨੂੰ ਕਲਾ ਨਾਲ ਪਿਆਰ ਸੀ। ਵੈਸੇ ਜੇਕਰ ਇਹ ਪੰਜਾਬੀ ਸੁਭਾਅ ਦੀ 'ਰਿਜਿਸਟੈਂਸ' ਨਾ ਹੁੰਦੀ ਤਾਂ ਸ਼ਾਇਦ ਮੈਂ ਵੀ ਅੱਜ ਨੂੰ ਪ੍ਰੋਫੈਸ਼ਨਲ ਕਲਾਕਾਰ ਹੁੰਦਾ। ਪਰ ਹੁਣ ਮੈਂ ਇਸਨੂੰ 'ਹਾਬੀ' ਬਣਾਈ ਰੱਖਕੇ ਹੀ ਖੁਸ਼ ਹਾਂ ਤੇ ਕਦੀ ਕਦੀ ਮਹਿਸੂਸ ਕਰਦਾ ਹਾਂ ਕਿ ਜੇਕਰ ਮੈਂ ਇਸਨੂੰ 'ਪ੍ਰੋਫੈਸ਼ਨ' ਬਣਾ ਲੈਂਦਾ ਤਾਂ ਇਸ ਵਿਚੋਂ ਮਿਲਣ ਵਾਲਾ ਸੁਆਦ ਮੁੱਕ ਜਾਣਾ ਸੀ।

**ਸਵਾਲ: ਕਦੀ ਇਵੇਂ ਵੀ ਲੱਗਿਆ ਕਿ ਜੋ ਵਕਤ ਤੁਸੀਂ ਆਰਟ ਲਈ ਲਗਾਇਆ ਹੈ ਜੇਕਰ ਉਹੀ ਵਕਤ ਤੁਸੀਂ ਹੋਰ ਪਾਸੇ ਲਗਾਉਂਦੇ ਤਾਂ ਉਹ ਤੁਹਾਡੇ ਵਾਸਤੇ ਜ਼ਿਆਦਾ ਫ਼ਾਇਦੇਮੰਦ ਹੁੰਦਾ?**

ਜਵਾਬ: ਨਹੀਂ ਕਦੇ 'ਰਿਗਰੈਟ' ਨਹੀਂ ਕੀਤਾ।

**ਸਵਾਲ: ਜਦੋਂ ਤੁਸੀਂ ਕੋਈ ਪਾਤਰ ਤਿਆਰ ਕਰਦੇ ਹੋ ਤਾਂ ਆਪਣੇ ਆਪ ਨੂੰ ਉਸ ਵਿਚ ਕਿਵੇਂ ਢਾਲਦੇ ਹੋ?**

ਜਵਾਬ: 'ਪਲੇ' ਪੜ੍ਹ ਕੇ ਉਸਦੇ 'ਕਨਸੈਪਟ' ਵਿਚ ਖੁੱਭਣ ਦੀ ਕੋਸ਼ਿਸ਼ ਕਰਦਾ ਹਾਂ। ਫਿਰ ਉਸਦੇ ਹਰ ਇਕ ਪਾਤਰ ਨੂੰ ਮਹਿਸੂਸ ਕਰਕੇ ਦੇਖਦਾ ਹਾਂ। ਉਸ ਵਿਚ ਵਿਚਰ ਕੇ ਦੇਖਦਾ ਹਾਂ ਅਤੇ ਸੋਚਦਾ ਹਾਂ ਕਿ ਉਹ 'ਨੈਚੁਰਲ' ਤਰੀਕੇ ਨਾਲ ਵਿਚਰਦੇ ਹਨ ਕਿ ਨਹੀਂ। ਫਿਰ ਆਪਣੇ ਪਾਤਰ ਨੂੰ 'ਰੀਅਲ ਲਾਈਫ' ਦੇ ਕਿਸੇ ਬੰਦੇ ਨਾਲ ਮੈਚ ਕਰਕੇ ਦੇਖਦਾ ਹਾਂ। ਉਸਦੇ ਭਾਵਾਂ ਨੂੰ ਆਪਣੇ ਮਨ ਵਿਚ ਮਹਿਸੂਸ ਕਰਦਾ ਹਾਂ। ਫਿਰ ਉਸਦੇ ਸੁਭਾਅ ਨੂੰ ਆਪਣੇ ਸੁਭਾਅ ਵਿਚ ਵਸਾਉਂਦਾ ਹਾਂ।

**ਸਵਾਲ: ਕੈਨੇਡਾ ਵਿਚ ਰੰਗਮੰਚ ਦੀ ਜੋ 'ਓਵਰਆਲ' ਸਥਿਤੀ ਹੈ ਉਸਦੇ ਬਾਰੇ ਕੀ ਕਹਿਣਾ ਚਾਹੋਗੇ?**

ਜਵਾਬ: ਕਾਫੀ ਖੁਸ਼ੀ ਮਹਿਸੂਸ ਹੁੰਦੀ ਹੈ ਸਾਰੀਆਂ ਸਰਗਰਮੀਆਂ ਬਾਰੇ। ਲੋਕ ਕਾਫੀ 'ਪੋਜ਼ੈਟਿਵ' ਰਿਸਪਾਂਸ ਦੇ ਰਹੇ ਹਨ। ਸ਼ਾਇਦ ਇਸ ਕਰਕੇ ਕਿ ਲੋਕ ਮੂਵੀਜ਼ ਤਾਂ ਘਰ ਹੀ ਦੇਖ ਲੈਂਦੇ ਹਨ ਪਰ ਰੰਗਮੰਚ ਉਨ੍ਹਾਂ ਨੂੰ 'ਆਊਟਿੰਗ' ਦਾ ਇਕ ਖੂਬਸੂਰਤ ਮੌਕਾ ਪ੍ਰਦਾਨ ਕਰਦਾ ਹੈ। ਕੈਨੇਡਾ ਦਾ ਹੁਣ ਤੱਕ ਦਾ ਰੰਗਮੰਚ ਤਕਰੀਬਨ ਸਾਰਾ ਹੀ ਸਮਾਜਿਕ ਕਦਰਾਂ ਕੀਮਤਾਂ ਨੂੰ ਮੁੱਖ ਰੱਖਕੇ ਕੀਤਾ ਗਿਆ ਹੈ ਤੇ ਸ਼ਾਇਦ ਇਸ ਕਰਕੇ ਦਰਸ਼ਕਾਂ ਦਾ ਧਿਆਨ ਵੀ ਜ਼ਿਆਦਾ ਖਿੱਚਦਾ ਹੈ। ਪਰ ਜਿਵੇਂ ਪਿੱਛੇ ਜਿਹੇ ਇਥੇ ਸੁਰਬਤੀ ਨਾਂ ਦਾ ਡਰਾਮਾ ਖੇਡਿਆ ਗਿਆ ਉਹ ਭਾਵੇਂ ਕਲਾ ਦੇ ਪੱਖ ਤੋਂ ਕਾਫੀ ਠੀਕ ਸੀ ਪਰ ਉਸਦੀ 'ਓਵਰਆਲ' ਸੇਧ ਕੋਈ 'ਪੋਜ਼ੈਟਿਵ' ਨਹੀਂ ਸੀ। ਮੈਂ ਮਹਿਸੂਸ ਕਰਦਾ ਹਾਂ ਕਿ ਉਹ ਇਥੋਂ ਦੇ ਰੰਗਮੰਚ ਦੀ 'ਓਵਰਆਲ' ਐਕਟਿਵਟੀ ਉਪਰ 'ਨੈਗੇਟਿਵ' ਪ੍ਰਭਾਵ ਪਾਉਂਦਾ ਹੈ। 'ਅਦਰਵਾਈਜ਼' ਸਟੇਜ ਇਥੇ ਕਾਫੀ ਉਸਾਰੂ ਰੂਪ ਵਿਚ ਪੇਸ਼ ਹੋਈ ਹੈ। ਹਾਂ ਕਿਤੇ

(ਬਾਕੀ ਸਫਾ 49 'ਤੇ)

# ਕੈਨੇਡੀਅਨ ਪੰਜਾਬੀ ਨਾਟਕ ਮੰਡਲੀਆਂ ਦੇ ਨਾਟਕ

(ਇਹ ਲਿਸਟ ਸਿਰਫ ਉਹਨਾਂ ਨਾਟਕਾਂ ਦੀ ਹੈ ਜੋ ਕੈਨੇਡਾ ਦੀਆਂ ਪੰਜਾਬੀ ਨਾਟਕ ਮੰਡਲੀਆਂ ਅਤੇ ਕਲਾਕਾਰਾਂ ਨੇ ਆਪ ਇਥੇ ਕੀਤੇ ਹਨ। ਇਹਨਾਂ ਵਿਚ ਉਹ ਨਾਟਕ ਸ਼ਾਮਲ ਨਹੀਂ ਹਨ ਜੋ ਬਾਹਰੋਂ ਆਉਣ ਵਾਲੀਆਂ ਨਾਟਕ ਮੰਡਲੀਆਂ ਨੇ ਕੀਤੇ, ਜਿਵੇਂ ਪੰਜਾਬ ਕਲਾ ਮੰਚ ਪਟਿਆਲਾ ਤੇ ਅੰਮ੍ਰਿਤਸਰ ਨਾਟਕ ਕਲਾ ਕੇਂਦਰ ਦੇ ਨਾਟਕ ਆਦਿ। ਅਸੀਂ ਆਪਣੇ ਵਲੋਂ ਪੂਰੀ ਕੋਸ਼ਿਸ਼ ਕੀਤੀ ਹੈ ਕਿ ਇਸ ਲਿਸਟ ਵਿਚ ਕੈਨੇਡਾ ਦੀਆਂ ਸਾਰੀਆਂ ਪੰਜਾਬੀ ਨਾਟਕ ਮੰਡਲੀਆਂ ਦੀਆਂ ਸਰਗਰਮੀਆਂ ਨੂੰ ਰੀਕਾਰਡ ਕੀਤਾ ਜਾ ਸਕੇ। ਪਰ ਹੋ ਸਕਦਾ ਹੈ ਇਸ ਲਿਸਟ ਵਿਚ ਕੋਈ ਉਕਾਈ ਰਹਿ ਗਈ ਹੋਵੇ। ਅਸੀਂ ਇਸ ਲਈ ਖਿਮਾ ਮੰਗਦੇ ਹਾਂ ਅਤੇ ਆਸ ਕਰਦੇ ਹਾਂ ਕਿ ਸਬੰਧਤ ਵਿਅਕਤੀ ਸਾਡੀ ਉਕਾਈ ਬਾਰੇ ਸੂਚਿਤ ਕਰਨਗੇ ਤਾਂ ਕਿ ਭਵਿੱਖ ਵਿਚ ਉਸ ਨੂੰ ਦਰੁੱਸਤ ਕੀਤਾ ਜਾ ਸਕੇ। - ਸੰਪਾਦਕ)

| ਨਾਟਕ | ਲੇਖਕ | ਸੰਸਥਾ | ਪੇਸ਼ਕਾਰ | ਕਿੱਥੇ ਅਤੇ ਕਦੋਂ |
|---|---|---|---|---|
| ਤੀਜੀ ਪਾਸ | ਪ੍ਰੋ: ਬਲਬੀਰ ਸਿੰਘ | ਪੰਜਾਬ ਕਲਚਰਲ ਐਸੋਸੀਏਸ਼ਨ | ਸੁਰਿੰਦਰ ਧੰਜਲ,ਪਾਲ ਬਿਨਿੰਗ,ਰਘਬੀਰ ਮਾਂਡ, ਕਰਨੈਲ ਮਾਨ, ਚਰਨਜੀਤ ਸਿੱਧੂ , ਰਜਨੀ ਤੇ ਹੋਰ | ਦਸੰਬਰ 72 (ਵੈਨਕੂਵਰ) |
| ਮੁਨਸ਼ੀ ਜੀ | ਕਪੂਰ ਸਿੰਘ ਘੁੰਮਣ | ਵਤਨੋਂ ਦੂਰ ਆਰਟ ਫਾਉਂਡੇਸ਼ਨ | ਭੁਪਿੰਦਰ ਧਾਲੀਵਾਲ, ਚਰਨਜੀਤ ਸਿੱਧੂ, ਦਿਲਜੀਤ ਤੂਰ, ਪਾਲੀ, ਕੁਲਦੀਪ, ਨਵਤੇਜ, ਰੂਬੀ, ਕਾਲਾ ਅਤੇ ਕੰਵਲਜੀਤ | ਮਈ 74 (ਵੈਨਕੂਵਰ) |
| ਰੱਤਾ ਸਾਲੂ | ਹਰਚਰਨ ਸਿੰਘ | ਵਤਨੋਂ ਦੂਰ ਆਰਟ ਫਾਉਂਡੇਸ਼ਨ | ਯੋਗਰਾਜ ਸੇਦਾ,ਅਜਮੇਰ ਰੋਡੇ, ਮੋਹਨ ਬੱਗਣ, ਗੁਰਦੀਪ ਗਰੇਵਾਲ, ਅੰਮ੍ਰਿਤ ਮਾਨ ਅਮਨਜੀਤ ਢਿੱਲੋਂ, ਭੁਪਿੰਦਰ ਧਾਲੀਵਾਲ, ਇੰਦਰੇਸ਼, ਚਰਨਜੀਤ ਸਿੱਧੂ, ਭਵਖੰਡਨ, ਕਰਮਜੀਤ ਘੁਮਾਣ, ਕੁਲਦੀਪ ਸੰਧੂ, ਦਿਲਜੀਤ ਤੂਰ, ਜਗਜੀਤ ਸਿੱਧੂ, ਬਹਾਦਰ ਸਹੋਤਾ ਹਰਜਿੰਦਰ ਸੰਧੂ ਸੁਰਿੰਦਰ ਧੰਜਲ, ਤੇ ਸੁਰਜੀਤ ਕਲਸੀ | ਸਤੰਬਰ74(ਵੈਨਕੂਵਰ) 74 (ਡੰਕਨ) |
| ਲੋਹਾ ਕੁੱਟ | ਬਲਵੰਤ ਗਾਰਗੀ | ਵਤਨੋਂ ਦੂਰ ਆਰਟ ਫਾਉਂਡੇਸ਼ਨ | ਯੋਗਰਾਜ ਸੇਦਾ, ਅੰਮ੍ਰਿਤ ਮਾਨ, ਬ੍ਰਿੰਡਾ, ਮੋਹਨ ਬੱਗਣ, ਇੰਦਰੇਸ਼, ਗੁਰਦੀਪ ਗਰੇਵਾਲ, ਪ੍ਰਮਿੰਦਰ ਰਾਏ, ਕੁਲਜੀਤ, ਅਤੇ ਭਰਪੂਰ | ਮਾਰਚ 75 (ਵੈਨਕੂਵਰ), 75 (ਵਿਕਟੋਰੀਆ) |
| ਦੂਜਾ ਪਾਸਾ | ਅਜਮੇਰ ਰੋਡੇ | ਵਤਨੋਂ ਦੂਰ ਆਰਟ ਫਾਉਂਡੇਸ਼ਨ | ਅਜਮੇਰ ਰੋਡੇ, ਇੰਦਰੇਸ਼, ਅੰਮ੍ਰਿਤ ਮਾਨ, ਸੁਰਜੀਤ ਕਲਸੀ, ਦਰਸ਼ਨ ਬੈਂਸ, ਪਾਲ ਬਿਨਿੰਗ, ਰਘਬੀਰ ਮਾਂਡ, ਭਵਖੰਡਨ, ਕਰਮਜੀਤ ਘੁਮਾਣ ਅਤੇ ਸਾਧੂ ਬਿਨਿੰਗ | ਦਸੰਬਰ, 77 (ਵੈਨਕੂਵਰ) (ਪਹਿਲਾ ਕੈਨੇਡੀਅਨ ਪੰਜਾਬੀ ਨਾਟਕ) |
| ਚਿੰਗਾੜੀ | ਰਾਜ ਚੋਹਾਨ | ਇਪਾਨਾ | ਰਾਜ ਚੋਹਾਨ, ਪੰਮੀ ਵਿਕਰਮ, ਬਚਿੱਤਰ ਬੱਧਨੀ, ਗੁਰਨਾਮ ਸਹੋਤਾ, ਚਰਨਪਾਲ ਗਿੱਲ, ਪੰਮੀ ਲੇਹਲ | 77 (ਵੈਨਕੂਵਰ) |
| ਕਾਮਾਗਾਟਾ ਮਾਰੂ | ਅਜਮੇਰ ਰੋਡੇ | ਵਤਨੋਂ ਦੂਰ ਆਰਟ ਫਾਉਂਡੇਸ਼ਨ | ਸੁਖਵੰਤ ਦੀਂਡਸਾ, ਪੁਸ਼ਪਿੰਦਰ ਰੋਡੇ, ਅੰਮ੍ਰਿਤ ਮਾਨ, ਸੁਰਤੀ, ਗੁਰਚਰਨ ਦੁਆ, ਇੰਦਰਜੀਤ ਰੋਡੇ, ਸੁਰਜੀਤ ਕਲਸੀ, ਇੰਦਰੇਸ਼, ਭਵਖੰਡਨ, ਭੁਪਿੰਦਰ ਧਾਲੀਵਾਲ , ਚਰਨਜੀਤ ਸਿੱਧੂ, ਅਤੇ ਨਰਿੰਦਰ ਭਾਗੀ | 79, (ਵੈਨਕੂਵਰ) |
| ਬਾਜਾਰ ਆਫ ਹੈਦਰਾਵਾਦ | | ਇੰਡੀਆ ਮਹਿਲਾ ਐਸੋਸੀਏਸ਼ਨ | | 80 (ਵੈਨਕੂਵਰ) |
| ਚੋਧਰੀ ਬਖਤਾਵਰ ਸਿੰਘ | | ਈਸਟ ਵੈਸਟ ਕਲਚਰਲ ਐਸੋਸੀਏਸ਼ਨ | ਸਰਬਜੀਤ ਧਾਲੀਵਾਲ ਅਤੇ ਸਾਥੀ | 80 (ਵੈਨਕੂਵਰ), 84 (ਡੈਲਟਾ) |
| ਨੌਕਰ ਬੁੱਧੂ ਸ਼ਾਹ | | ਈਸਟ ਵੈਸਟ ਕਲਚਰਲ ਐਸੋਸੀਏਸ਼ਨ | ਸਰਬਜੀਤ ਧਾਲੀਵਾਲ ਅਤੇ ਸਾਥੀ | 81(ਵੈਨਕੂਵਰ) |

| ਨਾਟਕ | ਲੇਖਕ | ਸੰਸਥਾ | ਪੇਸ਼ਕਾਰ | ਕਿੱਥੇ ਅਤੇ ਕਦੋਂ |
|---|---|---|---|---|
| ਵੀਜ਼ਾ | ਅਜਮੇਰ ਰੋਡੇ | ਇਪਾਨਾ | ਅਜਮੇਰ ਰੋਡੇ, ਹਰੀ ਸ਼ਰਮਾ, ਗੁਰਚਰਨ ਦੂਆ, ਬਲਵਿੰਦਰ ਰੋਡੇ, ਅਮਰਜੀਤ ਚਾਹਲ ਤੇ ਹੋਰ | 82 (ਵੈਨਕੂਵਰ) |
| ਮੂਰਖ ਲੀਡਰ | | ਈਸਟ ਵੈਸਟ ਕਲਚਰਲ ਐਸੋਸੀਏਸ਼ਨ | ਸਰਬਜੀਤ ਧਾਲੀਵਾਲ ਅਤੇ ਸਾਥੀ | 82(ਵੈਨਕੂਵਰ) |
| ਤੂੜੀ ਵਾਲਾ ਕੋਠਾ | ਅਜਮੇਰ ਔਲਖ | ਭਾਰਤੀ ਨਾਟ ਕੇਂਦਰ | ਭੁਪਿੰਦਰ ਧਾਲੀਵਾਲ, ਕਰਮਜੀਤ ਘੁਮਾਣ, ਪਰਮਿੰਦਰ ਰਾਏ, ਬਚਿੱਤਰ ਬੱਧਨੀ, ਸੁਖਵੰਤ ਢੀਂਡਸਾ, ਇੰਦਰੇਸ਼, ਅਮਰਜੀਤ ਚਾਹਲ, ਦਰਸ਼ਨ ਮਾਨ, ਦਿਲਜੀਤ ਤੂਰ ਬਲਵਿੰਦਰ ਰੋਡੇ ਅਤੇ ਅਜਮੇਰ ਰੋਡੇ | ਮਈ 83 (ਵੈਨਕੂਵਰ) |
| ਮਹਿਲੀਂ ਵਸਦੀਆਂ ਧੀਆਂ | ਸੁਰਜੀਤ ਕਲਸੀ | ਬੈਟਰਡ ਵੁਮੈਨਜ਼ ਸਪੋਰਟ ਸਰਵਿਸਜ਼ | ਸੰਤੋਸ਼, ਰਾਜਿੰਦਰ, ਕਿਰਨ,ਗੁਰਮੇਲ ਦਿਉਲ, ਸੁਰਜੀਤ ਕਲਸੀ ਆਦਿ | 82 ਵੈਨਕੂਵਰ) 84 (ਐਬਟਸਫੋਰਡ) |
| ਇਕ ਕੁੜੀ ਇਕ ਸੁਪਨਾ | ਅਜਮੇਰ ਰੋਡੇ | ਬੈਟਰਡ ਵੁਮੈਨਜ਼ ਸਪੋਰਟ ਸਰਵਿਸਜ਼ | ਅਜਮੇਰ ਰੋਡੇ, ਦਰਸ਼ਨ , ਸੁਰਜੀਤ ਕਲਸੀ, ਕਰਨੈਲ ਮਾਨ, ਅਮਰਜੀਤ ਚਾਹਲ ਨਵਨੀਤ ਦਿਲੋਂ, ਅਮਰਜੀਤ ਜੋਸ਼, ਸੁਰਤੀ, ਅਤੇ ਇਲੋਰਾ | 82 ਵੈਨਕੂਵਰ) |
| ਚੇਤਨਾ | ਸੁਰਜੀਤ ਕਲਸੀ | ਇਪਾਨਾ | ਗੁਰਚਰਨ ਟੱਲੇਵਾਲੀਆ, ਅਜਮੇਰ ਰੋਡੇ, ਭਾਵਨਾ ਭੰਗੂ, ਸੁਖਵਿੰਦਰ ਰੋਡੇ, ਹਰਬੰਸ ਦਿਲੋਂ ਭੁਰਪੂਰ ਮਾਨ, ਸੁਰਤੀ, ਹਰਿੰਦਰ ਲਿੱਧੜ, ਅਮ੍ਰਿਤ ਮਾਨ, ਅਤੇ ਹੋਰ | 83 (ਵੈਨਕੂਵਰ), 84 (ਐਬਟਸਫੋਰਡ) 86(ਵੈਨਕੂਵਰ) |
| ਪੰਜਾਬ ਦੀ ਆਵਾਜ਼ | ਮੱਖਣ ਟੁੱਟ | ਵੈਨਕੂਵਰ ਸੱਥ | ਮੱਖਣ ਟੁੱਟ, ਗੁਰਚਰਨ ਟੱਲੇਵਾਲੀਆ, ਸੁਖਵੰਤ ਹੁੰਦਲ, ਬਲਵਿੰਦਰ ਰੋਡੇ, ਇੰਦਰਜੀਤ ਰੋਡੇ, ਅਤੇ ਪਾਲ ਬਿਨਿੰਗ | ਮਾਰਚ 84 (ਵੈਨਕੂਵਰ, ਵਿਲਅਮਜ਼ਲੇਕ) |
| ਸ਼ਹੀਦ ਦੀ ਵਾਪਸੀ | ਗੁਰਸ਼ਰਨ ਸਿੰਘ | ਇਪਾਨਾ | ਹਰੀ ਸ਼ਰਮਾ, ਭੁਪਿੰਦਰ ਧਾਲੀਵਾਲ, ਦਰਸ਼ਨ ਢਿੱਲੋਂ, ਕਰਮਜੀਤ ਘੁਮਾਣ, ਚਿੰਨ ਬੈਨਰਜੀ, ਜਗਦੀਸ਼ ਬਿਨਿੰਗ, ਕੁੱਲੂ ਮਾਹਿਲ, ਚਰਨਪਾਲ ਗਿੱਲ, ਬਚਿੱਤਰ ਬੱਧਣੀ | ਮਾਰਚ, 84 (ਨਿਊਵੈਸਟ) |
| ਜਗੀਰੂ ਲੰਬੜ | ਸਾਧੂ ਬਿਨਿੰਗ | ਇਪਾਨਾ | ਭੁਪਿੰਦਰ ਧਾਲੀਵਾਲ, ਹਰਿੰਦਰ ਮਾਹਿਲ, ਰਾਜ ਚੋਹਾਨ, ਜਗਦੀਸ਼ ਬਿਨਿੰਗ, ਜੀਤੀ ਢਿੱਲੋਂ ਅਤੇ ਹਰੀ ਸ਼ਰਮਾ | ਮਾਰਚ, 84 (ਨਿਊਵੈਸਟ), 85 (ਕੈਲਗਰੀ) |
| ਕੁਰਸੀ, ਮੋਰਚਾ ਤੇ ਹਵਾ ਵਿਚ ਲਟਕਦੇ ਲੋਕ | ਗੁਰਸ਼ਰਨ ਸਿੰਘ | ਵੈਨਕੂਵਰ ਸੱਥ | ਮੱਖਣ ਟੁੱਟ, ਇੰਦਰਜੀਤ ਰੋਡੇ, ਬਲਵਿੰਦਰ ਰੋਡੇ, ਸੁਖਵੰਤ ਹੁੰਦਲ, ਭਵਖੰਡਨ ਅਤੇ ਪਾਲ ਬਿਨਿੰਗ ਤੇ ਸਾਧੂ ਬਿਨਿੰਗ | ਮਾਰਚ 84 (ਵੈਨਕੂਵਰ), ਅਪ੍ਰੈਲ 84( ਵਿਲਅਮਜ਼ਲੇਕ, ਕੁਨੈਲ) |
| ਪਿਕਟ ਲਾਈਨ | ਸਾਧੂ ਬਿਨਿੰਗ ਸੁਖਵੰਤ ਹੁੰਦਲ | ਵੈਨਕੂਵਰ ਸੱਥ | ਮੱਖਣ ਟੁੱਟ, ਜਗਦੀਸ਼ ਬਿਨਿੰਗ, ਰਛਪਾਲ, ਅੰਜੂ ਹੁੰਦਲ, ਜੱਸ ਬਿਨਿੰਗ, ਇੰਦਰਜੀਤ ਰੋਡੇ, ਗੁਰਚਰਨ ਟੱਲੇਵਾਲੀਆ, ਸੁਖਵੰਤ ਹੁੰਦਲ, ਅਮਨਪਾਲ ਸਾਰਾ ਹਰਜਿੰਦਰ ਸਾਂਗਰਾ, ਪਾਲ ਬਿਨਿੰਗ ਤੇ ਸਾਧੂ ਬਿਨਿੰਗ | ਨਵੰਬਰ 84 (ਵੈਨਕੂਵਰ) ਫਰਵਰੀ 85 (ਯੂ.ਬੀ.ਸੀ.) 86 (ਵੈਨਕੂਵਰ ਅੰਗ੍ਰੇਜ਼ੀ ) 87 (ਵੈਨਕੂਵਰ ਅੰਗ੍ਰੇਜ਼ੀ) 88 (ਮਿਸ਼ਨ, ਸਰੀ, ਵੈਨਕੂਵਰ, ਐਬਟਸਫੋਰਡ) **(ਸੱਭ ਤੋਂ ਵੱਧ ਵਾਰ ਖੇਡਿਆ ਗਿਆ ਨਾਟਕ)** |
| ਹਵਾਈ ਗੋਲੇ | ਗੁਰਸ਼ਰਨ ਸਿੰਘ | ਵੈਨਕੂਵਰ ਸੱਥ | ਭਵਖੰਡਨ, ਮੱਖਣ ਟੁੱਟ, ਜਗਦੀਸ਼ ਬਿਨਿੰਗ, ਬਲਵਿੰਦਰ ਰੋਡੇ, ਪਾਲ ਬਿਨਿੰਗ, ਸੁਖਵੰਤ ਹੁੰਦਲ, ਇੰਦਰਜੀਤ ਰੋਡੇ ਤੇ ਸਾਧੂ ਬਿਨਿੰਗ | 84 (ਮਿਸ਼ਨ, ਵੈਨਕੂਵਰ) |
| ਇਨਕਲਾਬ ਜਿੰਦਾਬਾਦ | ਗੁਰਸ਼ਰਨ ਸਿੰਘ | ਗਰੈਂਡ ਪਰੇਰੀ ਕਲਾ ਮੰਚ | ਸੁਰਿੰਦਰ ਧੰਜਲ, ਦੇਵਿੰਦਰ ਸੇਖੋਂ, ਦਲੀਪ ਮਾਂਗਟ, ਮਨਮੋਹਨ ਜਸਵਾਲ, ਅਵਤਾਰ ਧਾਲੀਵਾਲ, ਬਲਦੇਵ ਧਾਲੀਵਾਲ | ਮਾਰਚ 84 (ਗਰੈਂਡ ਪਰੇਰੀ) **(ਅਲਬਰਟਾ ਵਿਚ ਹੋਇਆ ਪਹਿਲਾ ਪੰਜਾਬੀ ਨਾਟਕ)** |
| ਤੂਤਾਂ ਵਾਲਾ ਖੂਹ | ਗੁਰਸ਼ਰਨ ਸਿੰਘ | ਵੈਨਕੂਵਰ ਸੱਥ | ਮੱਖਣ ਟੁੱਟ, ਭਵਖੰਡਨ, ਜਗਦੀਸ਼ ਬਿਨਿੰਗ, ਸੁਖਵੰਤ ਹੁੰਦਲ, ਅਮਨਪਾਲ ਸਾਰਾ, ਅਤੇ ਸਾਧੂ ਬਿਨਿੰਗ | 85 (ਵੈਨਕੂਵਰ) 86 (ਵੀਡੀਉ ਨਾਟਕ - ਟੀ.ਵੀ. ) |

| ਨਾਟਕ | ਲੇਖਕ | ਸੰਸਥਾ | ਪੇਸ਼ਕਾਰ | ਕਿੱਥੇ ਅਤੇ ਕਦੋਂ |
|---|---|---|---|---|
| ਇਨਕਲਾਬ ਜ਼ਿੰਦਾਬਾਦ | ਗੁਰਸ਼ਰਨ ਸਿੰਘ | ਲੋਕ ਸਭਿਆਚਾਰਕ ਮੰਚ ਕੈਲਗਰੀ | ਹਰਕੰਵਲਜੀਤ, ਗੁਰਵਿੰਦਰ ਨੀਟਾ, ਰਾਜ ਕੈਲਗਰੀ, ਰਵੀ ਪ੍ਰਕਾਸ਼, ਗੁਰਨਾਮ ਡੁਲਕੂ ਦਲਬੀਰ ਮੁੱਤੀ, ਪ੍ਰੀਤਮ ਬਾਗੜੀ, ਉਂਕਾਰ ਹੁੰਦਲ ਅਤੇ ਤੇਜਿੰਦਰ ਗੁੱਡੀ | ਮਾਰਚ 85 (ਕੈਲਗਰੀ) ਮਾਰਚ 87 (ਐਡਮੰਟਨ) ਮਈ 87 (ਵਿਨੀਪੈਗ) ਮਈ 89 (ਕੈਲਗਰੀ) |
| ਬਾਬਾ ਬੋਲਦਾ ਹੈ | ਗੁਰਸ਼ਰਨ ਸਿੰਘ | ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ | ਜੁਗਿੰਦਰ ਰੰਧਾਵਾ, ਲਾਟ ਭਿੰਡਰ, ਰਾਜਿੰਦਰ ਹਾਂਸ, ਗੁਰਜੀਤ ਗਰੇਵਾਲ, ਬਲਦੇਵ ਗਰੇਵਾਲ, ਸਤਵੰਤ ਦੀਪਕ, ਮਿੰਦਰ ਸੰਘੇੜਾ | ਅਪ੍ਰੈਲ 85 (ਵਿਨੀਪੈਗ), ਜੁਲਾਈ 85 (ਐਡਮੰਟਨ) |
| ਤੂਤਾਂ ਵਾਲਾ ਖੂਹ | ਗੁਰਸ਼ਰਨ ਸਿੰਘ | ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ | ਰਾਮਿੰਦਰ ਸੰਧੂ, ਰਾਜਿੰਦਰ ਹਾਂਸ, ਲਾਟ ਭਿੰਡਰ, ਪ੍ਰੇਮ ਤਿਵਾੜੀ, ਗੁਰਸ਼ਰਨ ਸਿੰਘ ਹਰਦੇਵ ਵਿਰਕ | ਜੁਲਾਈ 85 (ਐਡਮੰਟਨ) |
| ਮਸਲਾ ਬੱਕਰੀ ਦਾ | ਬੂਟਾ ਸਿੰਘ | ਪੰਜਾਬੀ ਲਿਟਰੇਰੀ ਐਸੋ..ਐਡਮੰਟਨ | ਰਾਮਿੰਦਰ ਸੰਧੂ, ਜੁਗਿੰਦਰ ਰੰਧਾਵਾ, ਪ੍ਰੇਮ ਤਿਵਾੜੀ, ਸਤਵੰਤ ਦੀਪਕ, ਜਸਬੀਰ ਜੱਸੜ | ਜੁਲਾਈ 85 (ਐਡਮੰਟਨ) ਨਵੰਬਰ 85 (ਕੈਲਗਰੀ) |
| ਚੋਰਸਤੇ ਵਿਚ ਦੋ ਆਦਮੀ | ਜੰਗ ਸਿੰਘ | ਲੋਕ ਸਭਿਆਚਾਰਕ ਮੰਚ ਕੈਲਗਰੀ | ਲੋਕ ਸਭਿਆਚਾਰਕ ਮੰਚ ਕੈਲਗਰੀ ਦੇ ਮੈਂਬਰ | ਨਵੰਬਰ 85 (ਕੈਲਗਰੀ) |
| ਲੱਤਾਂ ਦੇ ਭੂਤ | ਸਾਧੂ ਬਿਨਿੰਗ ਸੁਖਵੰਤ ਹੁੰਦਲ | ਵੈਨਕੂਵਰ ਸੱਥ | ਜਗਦੀਸ਼ ਬਿਨਿੰਗ, ਅਮਨਪਾਲ ਸਾਰਾ, ਸੁਖਵੰਤ ਹੁੰਦਲ, ਅੰਜੂ ਹੁੰਦਲ ,ਹਰਜੀ ਸਾਂਗਰਾ ਤੇ ਸਾਧੂ ਬਿਨਿੰਗ | ਨਵੰਬਰ 85,ਫਰਵਰੀ 86 (ਵੈਨਕੂਵਰ) |
| ਸਿਊਂਕ | ਗੁਰਸ਼ਰਨ ਸਿੰਘ | ਵੈਨਕੂਵਰ ਸੱਥ | ਪਾਲ ਬਿਨਿੰਗ, ਮੱਖਣ ਟੁੱਟ, ਅਮਨਪਾਲ ਸਾਰਾ, ਜਰਨੈਲ ਲੇਹਲ, ਸਰਦਾਰਾ ਬੋਲ | ਨਵੰਬਰ 85(ਵੈਨਕੂਵਰ) |
| ਬਿਗਾਨੇ ਬੋਹੜ ਦੀ ਛਾਂ | ਅਜਮੇਰ ਔਲਖ | ਇਪਾਨਾ | ਭੁਪਿੰਦਰ ਧਾਲੀਵਾਲ, ਅੰਮ੍ਰਿਤ ਮਾਨ, ਪੰਮੀ ਵਿਕਰਮ, ਕਰਮਜੀਤ ਘੁਮਾਣ ਅਤੇ ਹੋਰ | ਮਾਰਚ 86 (ਵੈਨਕੂਵਰ) |
| ਤੀਸਰੀ ਅੱਖ | ਅਜਮੇਰ ਰੋਡੇ | ਸਮਾਨਤਾ | ਅਜਮੇਰ ਰੋਡੇ, ਭੁਪਿੰਦਰ ਧਾਲੀਵਾਲ, ਸੁਰਤੀ, ਸੁਰਜੀਤ ਕਲਸੀ, ਹਰਜੀਤ, ਗੁਰਚਰਨ ਦੂਆ | ਮਈ 86 (ਵੈਨਕੂਵਰ) |
| ਕਿਹਦਾ ਵਿਆਹ | ਸਾਧੂ ਬਿਨਿੰਗ ਸੁਖਵੰਤ ਹੁੰਦਲ | ਵੈਨਕੂਵਰ ਸੱਥ | ਹਰਜੀ ਸਾਂਗਰਾ, ਪਿੰਦੀ ਗਿੱਲ, ਅੰਜੂ ਹੁੰਦਲ, ਮੱਖਣ ਟੁੱਟ,ਅੰਮ੍ਰਿਤ ਮਾਨ, ਨਿੱਕ ਸਹੋਤਾ ਸਾਧੂ ਬਿਨਿੰਗ ਤੇ ਸੁਖਵੰਤ ਹੁੰਦਲ | ਮਾਰਚ 87 (ਵੈਨਕੂਵਰ), ਸਤੰਬਰ 87 (ਟੀ.ਵੀ. ) |
| ਹਵੇਲੀਆਂ ਤੇ ਪਰਕਾਂ | ਸਾਧੂ ਬਿਨਿੰਗ ਸੁਖਵੰਤ ਹੁੰਦਲ | ਵੈਨਕੂਵਰ ਸੱਥ | ਮੱਖਣ ਟੁੱਟ, ਸੁਖਵੰਤ ਹੁੰਦਲ, ਮਨਜੀਤ ਲੇਹਲ, ਅਮਨਪਾਲ ਸਾਰਾ, ਫਰੈਂਕ ਮੈਕਨੀਲ ਸਾਧੂ ਬਿਨਿੰਗ | ਮਾਰਚ 87 (ਵੈਨਕੂਵਰ), |
| ਤਾਂ ਕੁੜੀ ਜੰਮੀ ਹੋਵੇਗੀ ਤੇ ਆਓ ਘਰ ਘਰ ਖੇਡੀਏ | ਸਾਧੂ ਬਿਨਿੰਗ ਸੁਖਵੰਤ ਹੁੰਦਲ ਤੇ ਜਗਦੀਸ਼ ਬਿਨਿੰਗ | ਵੈਨਕੂਵਰ ਸੱਥ | ਰੂਪੀ ਅਰਕ, ਪ੍ਰੀਤ ਤੇ ਪ੍ਰੀਆ ਬਿਨਿੰਗ | ਮਾਰਚ 87 (ਵੈਨਕੂਵਰ) (ਬੱਚਿਆਂ ਦੇ ਨਾਟਕ) |
| ਕੁਰਸੀ, ਮੋਰਚਾ ਤੇ ਹਵਾ ਵਿਚ ਲਟਕਦੇ ਲੋਕ | ਗੁਰਸ਼ਰਨ ਸਿੰਘ | ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ | ਰਾਮਿੰਦਰ ਸੰਧੂ, ਜੁਗਿੰਦਰ ਰੰਧਾਵਾ, ਰਾਜਿੰਦਰ ਹਾਂਸ, ਅਮਰਜੀਤ ਸੋਹੀ, ਹਰਦੇਵ ਵਿਰਕ ਦਰਸ਼ਨ ਧਾਲੀਵਾਲ, ਗੁਰਜੀਤ ਧਾਲੀਵਾਲ | ਮਾਰਚ 87 (ਐਡਮੰਟਨ) ਮਾਰਚ 89 (ਕੈਲਫੋਰਨੀਆ) |
| ਉੱਠਣ ਦਾ ਵੇਲਾ | ਪੰਜਾਬ ਨਾਟਕ ਕਲਾ ਕੇਂਦਰ | ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ | ਅਵਤਾਰ ਗਿੱਲ, ਅਮਰਜੀਤ ਸੋਹੀ, ਜੁਗਿੰਦਰ ਰੰਧਾਵਾ, ਬਲਦੇਵ ਗਰੇਵਾਲ, ਬਖਸ਼ ਰੰਧਾਵਾ, ਅਤੇ ਰਣਜੀਤ ਧਾਲੀਵਾਲ | ਮਾਰਚ 87 (ਐਡਮੰਟਨ) ਮਾਰਚ 89 (ਕੈਲਾਫੋਰਨੀਆ) |
| ਕੁਝ ਸੋਚਣਾ ਚਾਹੀਦਾ ਹੈ। | ਸੁਖਵੰਤ ਹੁੰਦਲ | ਲੋਕ ਕਲਾ ਕੇਂਦਰ ਵਿਨੀਪੈਗ | ਲੋਕ ਕਲਾ ਕੇਂਦਰ ਦੇ ਮੈਂਬਰ | ਮਈ 1987 (ਵਿਨੀਪੈਗ) |

| ਨਾਟਕ | ਲੇਖਕ | ਸੰਸਥਾ | ਪੇਸ਼ਕਾਰ | ਕਿੱਥੇ ਅਤੇ ਕਦੋਂ |
|---|---|---|---|---|
| ਜਨਾਬ ਅਸੀਂ ਅਸੀਂ ਹਾਜ਼ਰ ਹਾਂ | ਦਰਸ਼ਨ ਮਿਤਵਾ | ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ | ਬਲਦੇਵ ਗਰੇਵਾਲ, ਰਾਜਿੰਦਰ ਔਜਲਾ, ਹਰਦੀਪ ਬਵੈਂਚ, ਰਵਿੰਦਰ ਫਰਵਾਰਾ, ਦਰਸ਼ਨ ਔਜਲਾ, ਚਰਨੀ ਬਰਾੜ, ਗੁਰਮੁੱਖ ਪੰਧੇਰ, ਬਖਸ਼ ਰੰਧਾਵਾ, ਅਮਰਜੀਤ ਸੋਹੀ, ਹਰਦੇਵ ਵਿਰਕ ਅਤੇ ਲਾਟ ਭਿੰਡਰ | ਮਾਰਚ 88 (ਐਡਮੰਟਨ) |
| ਅੰਨ੍ਹੇ ਨਿਸ਼ਾਨਚੀ | ਅਜਮੇਰ ਔਲਖ | ਪੰਜਾਬੀ ਲਿਟਰੇਰੀ ਐਸੋਸੀਏਸ਼ਨ ਐਡਮੰਟਨ | ਅਮਰਜੀਤ ਸੋਹੀ, ਹਰਦੇਵ ਵਿਰਕ, ਬਲਦੇਵ ਗਰੇਵਾਲ, ਰਾਜ ਪੰਧੇਰ, ਹਰਦੀਪ ਵੜੈਂਚ, ਰਾਜ ਬਰਾੜ, ਬਖਸ਼ ਰੰਧਾਵਾ, ਲਾਟ ਭਿੰਡਰ ਅਤੇ ਸ਼ੇਨ ਬਰਾੜ | ਮਾਰਚ 88 (ਐਡਮੰਟਨ) |
| ਜ਼ਹਿਰ ਦੀ ਫਸਲ | ਸਾਧੂ ਬਿਨਿੰਗ ਸੁਖਵੰਤ ਹੁੰਦਲ | ਵੈਨਕੂਵਰ ਸੱਥ | ਮਨਜੀਤ ਲੇਹਲ, ਮੱਖਣ ਟੁੱਟ, ਮਾਈਕ ਬੈਂਸ, ਅੰਜੂ ਹੁੰਦਲ, ਅਮਨਪਾਲ ਸਾਰਾ, ਹਰਜੀ ਸਾਂਗਰਾ, ਸਾਧੂ ਬਿਨਿੰਗ, ਸੁਖਵੰਤ ਹੁੰਦਲ, ਪਾਲ ਬਿਨਿੰਗ ਤੇ | ਮਾਰਚ 88 (ਮਿਸ਼ਨ, ਸਰੀ,) ਅਪ੍ਰੈਲ 88 (ਐਬਟਸਫੋਰਡ ਵੈਨਕੂਵਰ) ਮਈ 88 (ਵੈਨਕੂਵਰ -ਅੰਗਰੇਜ਼ੀ) |
| ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਿਆ | ਸਾਧੂ ਬਿਨਿੰਗ ਸੁਖਵੰਤ ਹੁੰਦਲ | ਵੈਨਕੂਵਰ ਸੱਥ | ਸੁਖਵਿੰਦਰ ਤੱਖਰ, ਪਾਲ ਬਿਨਿੰਗ, ਮਨਜੀਤ ਲੇਹਲ, ਸੁਖਵੰਤ ਹੁੰਦਲ, ਮੱਖਣ ਟੱਟ ਅਮਨਪਾਲ ਸਾਰਾ ਤੇ ਸਾਧੂ ਬਿਨਿੰਗ | ਅਕਤੂਬਰ 88 (ਵੈਨਕੂਵਰ) |
| ਕਲਾਕਾਰ | | ਫਾਈਵ ਸਟਾਰ ਮੋਸ਼ਨ ਪਿਕਚਰਜ਼ | ਸਰਬਜੀਤ ਧਾਲੀਵਾਲ ਅਤੇ ਸਾਥੀ | 88, 89,(ਡੈਲਟਾ) |
| ਹਰ ਉਮਰ ਦਾ ਇਕੋ ਰੋਣਾ | ਅੰਜੂ ਹੁੰਦਲ ਜਗਦੀਸ਼ ਬਿਨਿੰਗ ਹਰਜੀ ਸਾਂਗਰਾ ਅਤੇ ਪਿੰਦੀ ਗਿੱਲ | ਵੈਨਕੂਵਰ ਸੱਥ | ਜਗਦੀਸ਼ ਬਿਨਿੰਗ, ਅੰਜੂ ਹੁੰਦਲ, ਹਰਜੀ ਸਾਂਗਰਾ, ਪਿੰਦੀ ਗਿੱਲ | ਅਪ੍ਰੈਲ 89 (ਨੁੱਕੜ ਨਾਟਕ ਵਜੋਂ, ਵੈਨਕੂਵਰ) ਇਹ ਨਾਟਕ 1987 ਤੋਂ ਲੈ ਕੇ ਅੰਗ੍ਰੇਜ਼ੀ ਵਿਚ 15 ਵਾਰ ਖੇਡਿਆ ਗਿਆ ਹੈ |
| ਸ਼ਰਬਤੀ | ਜੰਗ ਬਹਾਦਰ ਸਿੰਘ | ਦਮਨਦੀਪ ਪ੍ਰੋਡਕਸ਼ਨ ਸਰਗਮ ਥੀਏਟਰ ਆਰਟ | ਮੋਹਨ ਬੱਗਣ, ਦਰਸ਼ਨ ਮਾਨ, ਭਵਖੰਡਨ, ਅਮਰਜੀਤ ਜੋਸ਼, ਹਰਚੰਦ ਜੋਸ਼ ਕਰਮਜੀਤ ਘੁਮਾਣ, ਬਲਵਿੰਦਰ ਰੋਡੇ,ਰੀਮਾ ਸੰਘੇੜਾ, ਅਜਮੇਰ ਰੋਡੇ, ਅੰਮ੍ਰਿਤ ਮਾਨ ਸੁਖਵਿੰਦਰ ਰੋਡੇ, ਕਰਨੈਲ ਮਾਨ ਤੇ ਹੋਰ | 89 (ਰਿਚਮੰਡ) 90 (ਸਰੀ) |
| ਇਹ ਲਹੂ ਕਿਸਦਾ ਹੈ | ਗੁਰਦਿਆਲ ਸਿੰਘ ਫੁੱਲ | ਲੋਕ ਸਭਿਆਚਾਰਕ ਮੰਚ ਕੈਲਗਰੀ | ਰਵੀ ਪ੍ਰਕਾਸ਼, ਰਾਜ, ਹਰਕੰਵਲਜੀਤ, ਗੁਰਵਿੰਦਰ ਨੀਟਾ | ਮਈ 89 (ਕੈਲਗਰੀ) |
| ਪਰਖ | ਗੁਰਸ਼ਰਨ ਸਿੰਘ | ਕੈਲਗਰੀ ਸਕੂਲ ਆਫ ਡਰਾਮਾ | ਦਰਸ਼ਨ ਔਜਲਾ, ਹਰਕੰਵਲਜੀਤ, ਰਾਜ ਅਤੇ ਗੁਰਵਿੰਦਰ ਨੀਟਾ | ਅਪ੍ਰੈਲ 90 (ਕੈਲਗਰੀ), ਮਈ 90 (ਟੋਰਾਂਟੋ) |
| ਨਵੀਂ ਪੀੜ੍ਹੀ | ਕਰਨੈਲ ਮਾਨ | ਇੰਡੀਆ ਮਹਿਲਾ ਐਸੋਸੀਏਸ਼ਨ | ਕਰਨੈਲ ਮਾਨ, ਬਲਿੰਦਰ ਜੋਹਲ, ਅਮਰਜੀਤ ਚਾਹਲ, ਰੀਮਾ ਸੰਘੇੜਾ ਤੇ ਦਰਸ਼ਨ ਮਾਨ | ਅਪ੍ਰੈਲ 90 (ਵੈਨਕੂਵਰ) |
| ਕਰਮਾ ਕੈਨੇਡੀਅਨ | | ਫਾਈਵ ਸਟਾਰ ਮੋਸ਼ਨ ਪਿਕਚਰਜ਼ | ਸਰਬਜੀਤ ਧਾਲੀਵਾਲ ਅਤੇ ਸਾਥੀ | 90 (ਡੈਲਟਾ) |
| ਪੁਨਰ ਜਨਮ | ਰਾਮਿੰਦਰ ਸੰਧੂ | ਪੰਜਾਬੀ ਆਰਟ ਐਸੋਸੀਏਸ਼ਨ ਐਡਮੰਟਨ | ਰਾਮਿੰਦਰ ਸੰਧੂ, ਰਾਜਿੰਦਰ ਔਜਲਾ, ਹਰਦੇਵ ਵਿਰਕ, ਲਾਟ ਭਿੰਡਰ, ਜੁਗਿੰਦਰ ਰੰਧਾਵਾ | ਮਈ 91 (ਐਡਮੰਟਨ) |
| ਅਜੀਤ ਰਾਮ | ਆਤਮਜੀਤ | ਪੰਜਾਬੀ ਆਰਟ ਐਸੋਸੀਏਸ਼ਨ ਐਡਮੰਟਨ | ਜੁਗਿੰਦਰ ਰੰਧਾਵਾ, ਅਮਰਜੀਤ ਸੋਹੀ,ਲਾਟ ਭਿੰਡਰ, ਰਾਜਿੰਦਰ ਔਜਲਾ, ਸੁੱਖੀ ਦੀਪਕ | ਮਾਰਚ 91 (ਸਾਨਫਰਾਂਸਿਸਕੋ), ਮਈ 91 (ਐਡਮੰਟਨ) |
| ਗੱਲ ਕੁਰਸੀ ਦੀ ਗੱਲ ਰੋਟੀ ਦੀ | ਗੁਰਸ਼ਰਨ ਸਿੰਘ | ਲੋਕ ਸਭਿਆਚਾਰਕ ਮੰਚ ਕੈਲਗਰੀ | ਦਰਸ਼ਨ ਔਜਲਾ, ਗੁਰਵਿੰਦਰ ਨੀਟਾ ਤੇ ਬਹਾਦੁਰ ਸਹੋਤਾ | ਮਈ 91 (ਐਡਮੰਟਨ) |

# ਪੁਨਰ ਜਨਮ



## ਰਾਮਿੰਦਰ ਸੰਧੂ

ਪਾਤਰ: ਸੂਤਰਧਾਰ, ਸ਼ਾਸ਼ਤਰੀ, ਜੱਟ, ਪੜ੍ਹਿਆ ਲਿਖਿਆ, ਮਲੰਗ

ਸਥਾਨ: ਕੋਈ ਵੀ ਬਾਹਰਲਾ ਮੁਲਕ।

ਸਟੇਜ ਦਾ ਸਾਮਾਨ:

ਦੋ ਕੁਰਸੀਆਂ ਜਾਂ ਸਟੂਲ, ਆਂਡੇ ਦਾ ਇਕ ਇਕ ਇਮੇਜ ਹਰ ਪਰਵੇਸ਼ ਦਰਵਾਜ਼ੇ 'ਤੇ। ਆਂਡੇ ਦਾ ਇਮੇਜ ਦੋ ਤਰੀਕਿਆਂ ਨਾਲ ਦਿਖਾਇਆ ਜਾ ਸਕਦਾ ਹੈ। ਇਕ ਤਾਂ ਸਟੇਜ ਦੇ ਪਰਵੇਸ਼ ਦਰਵਾਜ਼ੇ 'ਤੇ ਸੱਜੇ ਪਾਸੇ ਆਂਡੇ ਦੀ ਸ਼ਕਲ ਦਾ ਗੱਤੇ ਜਾਂ ਅਜਿਹੀ ਕਿਸੇ ਚੀਜ਼ ਦਾ ਇਕ ਸ਼ੈੱਲ ਬਣਾ ਕੇ ਰੱਖਿਆ ਜਾ ਸਕਦਾ ਹੈ ਜਿਸ 'ਤੇ ਚਿੱਟਾ ਕਾਗਜ਼ ਲਾਇਆ ਜਾ ਸਕਦਾ ਹੋਵੇ। ਉਸ ਦੇ ਪਿੱਛੋਂ ਪਾਤਰ ਕਾਗਜ਼ ਪਾੜ ਕੇ ਨਿਕਲ ਸਕਦਾ ਹੈ। ਇਸੇ ਵਿਧੀ ਨੂੰ ਸੀਨ ਬਦਲਣ 'ਤੇ ਦੁਹਰਾਇਆ ਜਾ ਸਕਦਾ ਹੈ। ਦੂਜੀ ਵਿਧੀ ਇਹ ਹੈ ਕਿ ਸਟੇਜ 'ਤੇ ਹਨੇਰਾ ਕੀਤਾ ਜਾਵੇ। ਇਕ ਸਪਾਟ ਲਾਈਟ ਆਂਡੇ ਦੀ ਸ਼ਕਲ ਵਰਗੀ ਸਟੇਜ 'ਤੇ ਪਾਈ ਜਾਵੇ ਜਿਸ ਵਿਚ ਮੋਨੋ ਐਕਟਿੰਗ ਕਰਦਾ ਹੋਇਆ ਪਾਤਰ ਬਾਹਰ ਨਿਕਲਦਾ ਦਿਖਾਇਆ ਜਾ ਸਕਦਾ ਹੈ।

### ਪਹਿਲਾ ਸੀਨ

(ਸਟੇਜ 'ਤੇ ਹਨੇਰਾ ਹੈ - ਪਰਦਾ ਉਠਣ ਨਾਲ ਹੀ ਸਟੇਜ ਤੇ ਰੋਸ਼ਨੀ ਹੁੰਦੀ ਹੈ ਤੇ ਸੂਤਰਧਾਰ ਇਕ ਪਾਸਿਉਂ ਪਰਵੇਸ਼ ਕਰਦਾ ਹੈ)

ਸੂਤਰਧਾਰ

ਪਿਆਰੇ ਦਰਸ਼ਕੋ, ਉਮੀਦ ਹੈ ਤੁਸੀਂ ਨਾਟਕ ਦੇਖਣ ਹੀ ਆਏ ਹੋਵੋਗੇ। ਜਾਂ ਦੇਖਣ ਦੇ ਮੂਡ ਵਿਚ ਹੋਵੋਗੇ। ਜੇ ਨਹੀਂ ਤਾਂ ਇਹ ਨਾਟਕ ਫੇਰ ਕਦੇ ਖੇਡ ਲਵਾਂਗੇ ਕਿਉਂਕਿ ਇਸ ਨਾਟਕ ਦਾ ਅਤੇ ਦਰਸ਼ਕਾਂ ਦਾ ਆਪਸ ਵਿਚ ਮੁਰਗੀ ਅਤੇ ਆਂਡੇ ਜਿਹਾ ਸਬੰਧ ਹੈ। ਜੇ ਇਹ ਨਾਟਕ ਮੁਰਗੀ ਹੈ ਤਾਂ ਤੁਸੀਂ ਇਸ ਦੇ ਆਂਡੇ ਹੋ (ਲਗਾਤਾਰ 5-6 ਵਾਰ ਰਿਕਾਰਡ ਦੀ ਤਰ੍ਹਾਂ ਬੋਲਦਾ ਹੈ) ਮਾਫ਼ ਕਰਨਾ ਜ਼ਰਾ ਸੂਈ ਅਟਕ ਗਈ ਸੀ। ਹਾਂ, ਤਾਂ ਮੈਂ ਕਹਿ ਰਿਹਾ ਸੀ ਕਿ ਸਭ ਆਪਣੇ ਹੀ ਬੰਦੇ ਹਨ, ਹੁਣ ਵੀ ਏਸ ਵਕਤ ਕਿਤੇ ਨਾ ਕਿਤੇ ਕੋਈ ਨਾਟਕ ਤਾਂ ਜ਼ਰੂਰ ਕਰ ਰਹੇ ਹੋਣਗੇ। ਪਰ ਸਟੇਜ 'ਤੇ ਗੱਲ ਕੁਝ ਹੋਰ ਹੈ। ਹਾਂ, ਇਹ ਜ਼ਰੂਰ ਹੈ ਕਿ ਇਸ ਨਾਟਕ ਵਿਚ ਸ਼ਾਇਦ ਕੋਈ ਆਪਣੇ ਆਪ ਨੂੰ ਲੱਭ ਲਵੇ। ਜੇ ਲੱਭ ਲਵੇ ਤਾਂ ਮੁਬਾਰਕਾਂ। ਤੇ ਜੇ ਹਾਲੇ ਤੱਕ ਤੁਸੀਂ ਆਪਣੇ ਆਪ ਨੂੰ ਲੱਭ ਨਹੀਂ ਸਕੇ (ਹੱਸਦਾ ਹੈ) ਤਾਂ ਗੁਆਚ ਗਿਆਂ ਵਿਚ ਵੀ ਆਪਣੀ ਰੀਪੋਰਟ ਲਿਖਵਾਉਣੀ ਜ਼ਰੂਰੀ ਨਹੀਂ। (ਸਟੇਜ ਦੇ ਇਕ ਪਾਸਿਉਂ ਦੂਸਰੇ ਪਾਸੇ ਜਾਂਦਾ ਹੋਇਆ) ਬਈ ਪਤਾ ਨਹੀਂ, ਇੰਜ ਲੱਗਦਾ ਹੈ ਅੱਜ ਕੁਝ ਖਾਸ ਮਹਿਮਾਨ ਆਉਣ ਵਾਲੇ ਨੇ ਇਸ ਧਰਤੀ 'ਤੇ। ਖ਼ੈਰ, ਹਮੇਸ਼ਾ ਦੀ ਤਰ੍ਹਾਂ ਅਸੀਂ ਤਿਆਰ ਹਾਂ ਸੇਵਾ ਲਈ, ਚਾਹੇ ਜਿਹੋ ਜਿਹੀ ਵੀ ਹੋਵੇ। (ਮੂੰਹ 'ਤੇ ਉਂਗਲ ਰੱਖਦਾ ਹੋਇਆ) ਸ਼...ਸ਼ ..ਸ਼...(ਸੁਣਦਾ ਹੋਇਆ) ਲੱਗਦੈ ਕੁੱਛ ਹੋਣ ਲੱਗਿਐ।

(ਪਹਿਲਾ ਆਂਡਾ ਟੁੱਟਦਾ ਹੈ, ਉਸ ਵਿਚੋਂ ਸ਼ਾਸਤਰੀ ਬਾਹਰ ਆਉਂਦਾ ਹੈ। ਸਟੇਜ ਦੇ ਵਿਚਕਾਰ ਆ ਕੇ ਚਾਰੇ ਪਾਸੇ ਦੇਖਦਾ ਹੋਇਆ ਫਿਰ ਲੋਕਾਂ ਵੱਲ ਮੂੰਹ ਕਰਕੇ ਗੱਲ ਕਰਦਾ ਹੈ)

ਸ਼ਾਸਤਰੀ

ਸਾਲਾ ਬੜਾ ਦਾਨ ਧਰਮ ਕੀਆ, ਕਰਵਾਇਆ। ਉਪਵਾਸ ਕਾਟੇ। ਪੂਜਾ ਪਾਠ ਕੀਆ। ਲੋਗੋਂ ਕੇ ਤਾਅਨੇ ਸਹੇ। ਘਰ ਵਾਲੋਂ ਕੀ ਝਿੜਕੇਂ ਖਾਈ। ਸਪਨੋਂ ਮੇਂ ਜਾਗਤੇ ਰਹੇ ਬੁੜਬੜਾਤੇ ਰਹੇ। ਇੰਮੀਗਰੇਸ਼ਨ ਵਾਲੋਂ ਕੇ ਲਾਰੇ ਸੁਨਤੇ ਰਹੇ। ਉਨਕੇ ਦਫ਼ਤਰ ਤੱਕ ਆਨੇ ਜਾਨੇ ਮੇਂ ਕਰਜ਼ਾਈ ਭੀ ਹੋ ਗਏ। ਤਬ ਕਹੀਂ ਜਾਕਰ ਹਮਾਰਾ ਆਂਡਾ ਟੂਟਾ। (ਚਾਰੋਂ ਤਰਫ਼ ਦੇਖਦਾ ਹੋਇਆ) - ਭਈ ਵਾਹ ਵਾਹ ਕਿਆ ਸ਼ਾਂਤੀ ਹੈ, ਕਿਤਨਾ ਚੁੱਪਚਾਪ ਹੈ ਸਭ ਕੁੱਛ। ਲਗਤਾ ਹੈ ਕੋਈ ਰਹਿਤਾ ਹੀ ਨਹੀਂ ਯਹਾਂ। ਹਮਾਰੇ ਵਹਾਂ ਤੋ ਕੁੱਛ ਸੁਨਤਾ ਹੀ ਨਹੀਂ ਥਾ। ਜਿੱਧਰ ਦੇਖੋ ਆਦਮੀ ਕੇ ਉੱਪਰ ਆਦਮੀ। ਜਾਨਵਰੋਂ ਕੀ ਤਰਹ ਜਿੱਧਰ ਮੂੰਹ ਹੂਆ ਚਲ ਦੀਏ। ਵਾਹ ਭਈ ਵਾਹ ਕਿਆ ਕਾਇਆ-ਕਲਪ ਹੈ। ਕਿਤਨਾ ਸਲੀਕਾ ਹੈ ਯਹਾਂ, ਸਜੇ ਸੰਵਰੇ ਸੇ ਲੋਗ ਔਰ ਹੰਸੂ ਹੰਸੂ ਕਰਤੇ ਚਿਹਰੇ। ਵਾਹ ਭਈ ਵਾਹ। (ਇਕ ਪਾਸੇ ਮੂੰਹ ਕਰਕੇ ਉੱਚੀ ਆਵਾਜ਼ ਵਿਚ ਬੋਲਦਾ ਹੈ) ਅਰੇ ਸੁਨਤੀ ਹੋ ਭਾਗਵਾਨ। ਬੱਸ ਜਮੀ ਰਹੋ ਵਹਾਂ ਅਭੀ ਕੁੱਛ ਸਾਲ; ਬੱਸ ਮੈਂ ਆਇਆ ਹੋ ਮਾਲੋਮਾਲ (ਗੁਣਗਣਾਉਂਦਾ ਹੋਇਆ)

ਵਾਹ ਰੇ ਵਾਹ ਭਗਵਨ ਕਹਾਂ ਤੋੜਾ ਆਂਡਾ ਰੇ
ਖੁੱਲ੍ਹ ਗਈ ਕਿਸਮਤ, ਮਿਟ ਗਏ ਝਗੜੇ
ਅਬ ਤੋ ਸਭ ਸੁਖਾਂਦਾ ਰੇ.....

(ਗੁਣਗਣਾਉਂਦਾ ਹੋਇਆ ਇਸ ਪਾਸੇ ਚਲਾ ਜਾਂਦਾ ਹੈ)

ਸੂਤਰਧਾਰ

ਅਰੇ ਭਾਈ ਸਾਹਿਬ, ਜ਼ਰਾ ਸੁਨੀਏ ਤੋ...। ਐਸਾ ਹੀ ਹੋਤਾ ਹੈ ਕਭੀ ਕਭਾਰ ਜ਼ਿਆਦਾ ਖ਼ੁਸ਼ੀ ਮੇਂ। ਬੱਸ ਕੁੱਛ ਦਿਖਾਈ ਹੀ ਨਹੀਂ ਦੇਤਾ ਔਰ ਨਾ ਹੀ ਕੁੱਛ ਸੁਨਤਾ ਹੈ।... ਖ਼ੈਰ ਫਿਰ ਕਭੀ ਸਹੀ। (ਇਕ ਤਰਫ਼ ਦੇਖਦਾ ਹੋਇਆ) ਸ਼ਾਇਦ ਕੋਈ ਆ ਰਿਹਾ ਹੈ...।

(ਦੂਸਰਾ ਆਂਡਾ ਪਹਿਲਾਂ ਥੋੜੀ ਦੇਰ ਹਿੱਲਦਾ ਹੈ, ਫਿਰ ਟੁੱਟਦਾ ਹੈ। ਜੱਟ ਪੱਗ ਜਿਹੀ ਠੀਕ ਕਰਦਾ ਆਂਡੇ ਵਿਚੋਂ ਬਾਹਰ ਆਉਂਦਾ ਹੈ)

ਜੱਟ

ਮੇਰੇ ਸਾਲੇ ਦਾ ਆਂਡਾ ਈ ਮਾਰ ਨੀ; ਟੁੱਟਣ 'ਚ ਈ ਨਹੀਂ ਸੀ ਆਉਂਦਾ, ਐਵੇਂ ਗਰਮੀ ਦੇ ਦੇ ਮਾਰਤਾ ਅੰਦਰ। ਮਸਾਂ 'ਮੀਗਰੇਸ਼ਨ ਵਾਲਿਆਂ ਨੇ ਖਹਿੜਾ ਛੱਡਿਆ। ਉਏ ਉਹ ਵੀ ਸਾਡੇ ਈ ਬਜ਼ੁਰਗ ਸੀ ਕਾਮਾਗਾਟਾ ਮਾਰੂ ਆਲੇ - ਐਨੇ ਤਸੀਹੇ ਝੱਲ ਕੇ ਪਹੁੰਚੇ ਸੀ। ਸਾਲਾ ਸਾਡਾ ਤਾਂ ਆਂਡਾ ਈ ਸੀ, ਛੇ ਨਹੀਂ ਤਾਂ ਸੱਤ ਮਹੀਨਿਆਂ 'ਚ ਟੁੱਟ ਜਾਂਦਾ। ਮੇਹਰਾਂ ਕਰਿਉ ਬਜ਼ੁਰਗੋ, ਤੁਸੀਂ ਤਾਂ ਮੋੜ ਦਿੱਤੇ ਗਏ ਸੀ ਪਰ ਤੁਹਾਡੀ ਹੀ ਹਿੰਮਤ ਅਤੇ ਹੌਂਸਲੇ ਸਦਕਾ ਅੱਜ ਲੋਕ ਬੇਖੋਫ਼ ਆ ਜਾ ਸਕਦੇ ਨੇ। ਅਸੀਂ ਤਾਂ ਹੁਣ ਜੰਮ ਗਏ ਸਮਝੋ। ਬੱਲੇ ਬੱਲੇ ਸ਼ਾਬਾਸ਼ੇ ਆਹ ਜਹਾਜ਼ ਵੀ ਕੀ ਕਮਾਲ ਦੀ ਚੀਜ਼ ਆ, ਪਿੰਡ ਦਾ ਪਿੰਡ ਈ ਚੁੱਕੀ ਫਿਰਦਾ, ਪਤਾ ਈ ਨਹੀਂ ਲੱਗਦਾ ਕਿੰਨੀ ਵਾਟ ਮੁੱਕਗੀ। ਬੱਲੇ ਬਾਈ ਬੱਲੇ (ਸੂਤਰਧਾਰ ਨੂੰ ਦੇਖ ਕੇ) ਮਾਰ੍ਹਜ ਜੀ ਸਾਸਰੀਕਾਲ, ਹੋਰ ਠੀਕ ਠਾਕ ਐਂ। ਠੀਕ ਈ ਹੋਣਾ ਏਥੇ। ਕਿਉਂ? ਬਈ ਬੱਲੇ ਬੱਲੇ ਆਹ ਬੜੀ ਸੁਆਦਲੀ ਜਿਹੀ ਠੰਡ ਹੈ, ਬਰਫ਼ ਜਿਹੀ ਪਈ ਜਾਂਦੀ ਐ। ਚੱਲੋ ਇਹ ਵੀ ਦੇਖਲੀ ਸੁੱਖ ਨਾਲ। ਹਾਲੇ ਤੀਕ ਤਾਂ ਕੇਰਾਂ ਸਿਲਮੈਂ 'ਚ ਈ ਦੇਖੀ ਸੀ। ਆਹ ਹੱਡ ਸੁਕਾਏ ਪਏ ਸੀ ਜੇਠ ਹਾੜ ਦੀ ਗਰਮੀ ਨੇ। ਦੁਪਹਿਰੇ ਤਾਂ ਇੱਕ ਦੇ ਚਾਰ ਚਾਰ ਦਿਸਣ ਲੱਗ ਪੈਂਦੇ ਸੀ ਕੰਮ ਕਰਦੇ ਕਰਦੇ। ਬੱਲੇ ਬਈ ਬੱਲੇ। ਇਥੇ ਹੱਡ ਜਿਵੇਂ ਧੰਨਵਾਦ ਜਿਹਾ ਕਹਿੰਦੇ ਲੱਗਦੇ ਨੇ। (ਮੱਥੇ 'ਤੇ ਹੱਥ ਰੱਖ ਕੇ ਦੂਰ ਦੇਖਦਾ ਹੋਇਆ) ਲੈ ਲੈ ਟਰੈਕਟਰ ਵੀ ਏਥੇ ਦੇਖੋ ਕਿਹੋ ਜਿਹੇ ਨੇ, ਆਹ ਤਾਂ ਲੱਗਦਾ ਈ ਨੀਂ ਜਿਵੇਂ ਖੇਤੀ ਕਰ ਰਿਹਾ ਹੋਵੇ। ਉਏ ਆਹ ਕੀ ਆ? (ਸੂਤਰਧਾਰ ਨੂੰ) ਮਖਿਆ ਭਾਈ ਸਾਹਿਬ ਆਹ ਕੀ ਜਗ੍ਹਾ ਹੋਈ?

ਸੂਤਰਧਾਰ

ਬਾਦਸ਼ਾਹੋ ਇਹ ਫਾਰਮ-ਹਾਊਸ ਹੈ। ਬਾਹਰਲਾ ਘਰ ਸਮਝ ਲਉ।

ਜੱਟ

ਅੱਛਾ, ਲੈ ਬਾਹਰਲਾ ਘਰ ਦੇਖ ਲਉ। ਉਏ ਜੇ ਇਹ ਬਾਹਰਲਾ ਘਰ ਐ ਤਾਂ ਅੰਦਰਲਾ ਕਿਹੋ ਜਿਹਾ ਹੋਊ? ਉਏ ਆਪਾਂ ਨੂੰ ਤਾਂ ਬਾਹਰਲਾ ਈ ਨਹੀਂ ਮੁੱਕਦਾ। ਐਵੇਂ ਸੁਰਜੀਤ ਕੁਰ ਅੜਿੰਗੀ ਜਾਂਦੀ ਸੀ ਬਈ ਦੱਬ ਕੇ ਖੇਤੀ ਕਰਿਆ ਕਰ ਏਧਰ ਈ। ਐਵੇਂ ਬਾਹਰਲਾ ਭੂਤ ਚੰਬੜਿਆ ਤੈਨੂੰ। ਹੂੰ ਬਥੇਰੀ ਕਰਲੀ ਕਮਾਈ। ਹੁਣ ਕੁੱਝ ਹੱਡ ਸੁਖਾਲੇ ਹੋਣਗੇ। (ਇਕ ਪਾਸੇ ਵੱਲ ਜਾਂਦਾ ਹੋਇਆ ਗੁਣਗੁਣਾਉਂਦਾ ਹੈ)

ਮਾਰਦਾ ਦਮਾਮੇ ਜੱਟ ਮੇਲੇ ਆ ਗਿਆ

ਬਈ ਮਾਰਦਾ ਦਮਾਮੇ...

ਸੂਤਰਧਾਰ

(ਜੱਟ ਨੂੰ ਜਾਂਦੇ ਨੂੰ ਰੋਕਦਾ ਹੋਇਆ) ਮੈਂ ਕਿਹਾ ਭਾਈ ਸਾਹਿਬ...ਆ ਗੱਲ...। ਚੱਲੋ, ਇਹ ਵੀ ਚਲੇ ਗਏ, ਥੋੜ੍ਹਾ ਮੋਟਾ ਆਰਾਮ ਕਰਨਾ ਹੋਊ ਸ਼ਾਇਦ।

(ਤੀਜਾ ਆਂਡਾ ਪਟੱਕ ਕਰਕੇ ਟੁੱਟ ਜਾਂਦਾ ਹੈ ਅਤੇ ਟਾਈ, ਸੂਟਕੇਸ ਅਤੇ ਕਿਤਾਬਾਂ ਨਾਲ ਪੜ੍ਹਿਆ ਲਿਖਿਆ ਸਟੇਜ ਤੇ ਆਉਂਦਾ ਹੈ)

ਪੜ੍ਹਿਆ

(ਹਉਂਕਾ ਲੈ ਕੇ) ਉਹ ਕਿਥੇ ਆ ਗਏ ਯਾਰ, ਚੁੱਪ ਜਿਹੀ 'ਚ। ਸਫ਼ਰ ਵਿਚ ਵੀ ਬਹੁਤ ਇਕੱਲ ਮਹਿਸੂਸ ਹੋਈ। ਹੋਵੇ ਕਿਵੇਂ .ਨਾਂ, ਸਾਰੇ ਘੂਰੀ ਜਿਹਾ ਜਾਂਦੇ ਸੀ। ਗੱਲ ਕਰੋ ਤਾਂ ਸੁੱਜੀਆਂ ਜਿਹੀਆਂ ਸ਼ਕਲਾਂ ਬਣਾ ਲੈਂਦੇ ਸੀ। ਬਈ ਅਸੀਂ ਵੀ ਬੰਦੇ ਆਂ, ਐਡੀ ਵੀ ਕੀ ਗੱਲ ਹੈ? ਰੰਗ ਦਾ ਕੀ ਹੁੰਦਾ? Anyhow, ਆਪਾਂ ਕਿਹੜਾ ਉਵੇਂ ਹੀ ਰਹਿਣਾ, ਮੇਹਨਤ ਕਰਾਂਗੇ, ਖਾਵਾਂਗੇ, ਹੰਢਾਵਾਂਗੇ। ਮਿਹਨਤ ਕਰਨ ਵਾਲਿਆਂ ਦੀ ਬਹੁਤ ਕਦਰ ਕਰਦੇ ਨੇ ਇਹ ਲੋਕ। ਨਾਲੇ ਏਨੇ ਸਾਲ ਕਾਲਜਾਂ-ਯੂਨੀਵਰਸਿਟੀਆਂ 'ਚ ਐਵੇਂ ਤਾਂ ਨਹੀਂ ਲਾਏ। ਮਾਰਾਂਗੇ ਡਿਗਰੀਆਂ ਮੂਹਰੇ, ਆਪੇ ਪਤਾ ਲੱਗ ਜੂ! ਉਏ ਇਨ੍ਹਾਂ ਮੁਲਕਾਂ ਵਿਚ ਡਿਗਰੀਆਂ ਦੀ ਕਦਰ ਆ। ਜਣਾ ਖਣਾ ਨਹੀਂ ਫਿਰਦਾ ਉਧਰ ਵਾਂਗ। ਸਾਰੀ ਉਮਰ ਜੋ ਪੜ੍ਹਦੇ ਰਹੇ ਇਨ੍ਹਾਂ ਮੁਲਕਾਂ ਬਾਰੇ, ਹੁਣ ਉਹ ਹੋਊ। Afterall Society ਦਾ ਵੀ ਫ਼ਰਕ ਹੈ। (ਸੂਤਰਧਾਰ ਨੂੰ), ਤੁਸੀਂ ਆਹ ਐਡਰਸ ਦੱਸ ਸਕੋਗੇ ਨਾਲੇ ਮੈਂ ਫ਼ੋਨ ਵੀ ਕਰਨਾ ਹੈ। (ਸੂਤਰਧਾਰ ਉਸਨੂੰ ਸਮਝਾ ਕੇ ਇਕ ਪਾਸੇ ਤੋਰ ਦਿੰਦਾ ਹੈ)

ਸੂਤਰਧਾਰ

(ਜਾਂਦੇ ਹੋਏ ਨੂੰ) ਭਾਈ ਸਾਹਿਬ ਤੁਹਾਡੀ ਡਿਗਰੀ ਤਾਂ ਏਥੇ ਹੀ ਰਹਿ ਚਲੀ।

(ਪੜ੍ਹਿਆ ਲਿਖਿਆ ਛੇਤੀ ਛੇਤੀ ਆ ਕੇ ਡਿਗਰੀ ਲੈ ਕੇ ਚਲਿਆ ਜਾਂਦਾ ਹੈ)

ਸੂਤਰਧਾਰ

ਚੱਲੋ ਕਮ ਸੇ ਕਮ ਇਕ ਬੰਦੇ ਨੇ ਤਾਂ ਸਾਡੀ ਪੁੱਛ ਪਾਈ...

(ਚੌਥਾ ਆਂਡਾ ਟੁਟਦਾ ਹੈ ਅਤੇ ਥੋੜਾ ਜਿਹਾ ਸ਼ਰਾਬੀ ਹੋਇਆ ਮਲੰਗ ਬਾਹਰ ਆਉਂਦਾ ਹੈ)

ਮਲੰਗ

ਉਹ ਆਹ ਜਗ੍ਹਾ ਤਾਂ ਕੁੱਛ ਹੋਈ ਨਾ ਠੋਕ ਕੇ। ਹੋਣੀ ਵੀ ਇਹੋ ਜਿਹੀ ਹੀ ਚਾਹੀਦੀ ਸੀ। ਚਿੱਠੀਆਂ, ਫੋਟੋਆਂ 'ਚ ਈ ਮਾਣ ਨੀ ਸੀ ਇਹ ਤਾਂ, ਮਾਰ ਲਿਸ਼ਕਾਂ ਪੈਂਦੀਆਂ ਸੀ ਠੋਕ ਕੇ। ਪਰ ਘਰ ਵਾਲੀ ਨਹੀਂ ਕਿਤੇ ਦੀਂਹਦੀ।

ਮਲੰਗ

(ਸੂਤਰਧਾਰ ਨੂੰ) ਹੈਲੋ, ਜਨਾਬ ਕਿਤੇ ਤੁਸੀਂ ਤਾਂ ਨਹੀਂ ਦੇਖੀ ਮੇਰੀ ਘਰ ਵਾਲੀ?

ਸੂਤਰਧਾਰ

ਹੱਸ ਕੇ, ਭਲਾ ਮੈਂ ਕਿਵੇਂ ਦੱਸ ਸਕਦਾਂ। ਉਂਝ ਤੁਹਾਡਾ ਵਿਆਹ ਹੋਇਆ ਹੋਇਆ?

ਮਲੰਗ

(ਮੱਥੇ ਤੇ ਹੱਥ ਰੱਖਕੇ ਆਪਣੇ ਆਪ ਨੂੰ) ਉਏ ਹਾਲੇ ਕਿਤੇ ਵਿਆਹ ਹੋਇਆ ਤੇਰਾ ਚੱਲ ਝੂਰਦਾ ਕਾਹਤੋਂ, ਉਹ ਵੀ ਹੋ ਜੂ ਦੋ-ਚਾਰ ਮਹੀਨਿਆਂ 'ਚ। ਅਸੀਂ ਉਥੇ ਵੀ ਕਿਹੜਾ ਗੋਪੀਆਂ 'ਚ ਖੇਡਦੇ ਸੀ। ਡੱਕਾ ਕਦੇ ਦੂਹਰਾ ਨੀ ਸੀ ਕੀਤਾ, ਅੱਠਵੀਂ ਸਾਥੋਂ ਹੋਈ ਨੀ। ਸਦਕੇ ਬਾਪੂ ਦੇ ਭਾਵੇਂ ਗਾਲਾਂ ਕੱਢਦਾ ਸੀ, ਘਰੋ ਕੱਢਦਾ ਸੀ; ਪਰ ਫੇਰ ਆ ਵੜੀ ਦਾ ਸੀ - ਚਾਰ ਮੰਨੀਆਂ ਦੇ ਛੱਡਦਾ ਸੀ। ਸਾਡੀਆਂ ਮੌਜਾਂ, ਜਿਉਂਦੇ ਰਹਿਣ ਯਾਰ ਬੇਲੀ ਦਿਨ ਚੜ੍ਹੇ ਤੇ ਰਾਤ ਢਲੀ ਦਾ ਪਤਾ ਈ ਨਹੀਂ ਸੀ ਹੁੰਦਾ। ਉਏ ਇਹ ਤਾਂ ਚਾਚੇ ਦਾ ਮੰਤਰ ਚੱਲ ਗਿਆ - ਅਖੇ ਆ ਜਾ ਏਧਰ। ਨਾਲੇ ਤਾਂ ਬਹਾਨੇ ਨਾਲ ਵਿਆਹ ਹੋ ਜੂ, ਨਾਲੇ ਕੰਮ ਕਾਰ ਮਿਲ ਜੂ, ਕੁੜੀ ਵੀ ਪੜ੍ਹੀ ਲਿਖੀ ਆ। ਡਾਲੇ ਵੀ ਚੰਗੇ ਕਮਾਉਂਦੀ ਆ। ਉਪਰੋਂ ਹੋਰ ਅਖੇ ਅੰਗਰੇਜ਼ੀ ਦਾਰੂ ਦਾ ਅਧੀਆ ਤਾਂ ਰੋਜ਼ ਦਾ ਕਿਤੇ ਨੀ ਗਿਆ। ਗੱਲ ਵੀ ਠੀਕ ਆ। ਜਿਹੜੇ ਜਹਾਜ਼ 'ਚ ਈ ਰਜਾਈ ਜਾਂਦੇ ਸੀ 'ਗਾਹਾਂ ਕੀ ਹੋਊ? (ਚਾਂਭਲ ਕੇ) ਲਿਆ ਜ਼ਰਾ ਫੋਟੋ ਹੀ ਫੇਰ ਦੇਖ ਲਈਏ, ਕੁੜੀ ਤਾਂ ਹਾਲੇ ਤੀਕ ਦੇਖੀ ਨੀਂ (ਜੇਬ 'ਚ ਫੋਟੋ ਕੱਢਕੇ ਦੇਖਦਾ ਹੋਇਆ, ਗੁਣਗੁਣਾਉਂਦਾ ਹੋਇਆ ਇਕ ਪਾਸੇ ਚਲ ਜਾਂਦਾ ਹੈ)

"ਓ ਅਸਾਂ ਨੀਂਦਾਂ ਤੈਨੂੰ ਲਿਖ ਦਿੱਤੀਆਂ
ਤੇ ਸੁਪਨੇ ਤੇਰੇ ਨਾਂ ਲਾਏ...ਬਈ ਨਾਂ ਲਾਏ।"

ਸੂਤਰਧਾਰ

(ਕੋਲ ਆਉਂਦਾ ਹੋਇਆ) ਭਾਈ ਸਾਹਿਬ!

ਮਲੰਗ

(ਵਿਚੋਂ ਹੀ ਸੂਤਰਧਾਰ ਨੂੰ ਕੱਟਦਿਆਂ) ਉਹ ਸਾਨੂੰ ਸਭ ਪਤਾ। ਉਹ ਚਾਚਾ ਗੱਡੀ ਲਈ ਖੜ੍ਹਾ ਜਹਾਜ਼ ਜਿੱਡੀ। ਛੇ ਫੋਟੋਆਂ ਆ ਮੇਰੇ ਕੋਲ ਗੱਡੀ ਦੀਆਂ। ਦਖਾਵਾਂ ਫੋਟੋ ਕੱਢ ਕੇ।

(ਸੂਤਰਧਾਰ ਨੂੰ ਦਿਖਾਉਣ ਲੱਗ ਜਾਂਦਾ ਹੈ ਤੇ ਸੂਤਰਧਾਰ ਕੋਈ ਨਈ ਠੀਕ ਹੈ ਠੀਕ ਹੈ ਕਹਿ ਕੇ ਮਲੰਗ ਨੂੰ ਤੋਰ ਦਿੰਦਾ ਹੈ।)

ਸਟੇਜ ਤੇ ਹਨੇਰਾ ਹੁੰਦਾ ਹੈ।

## ਦੂਸਰਾ ਸੀਨ

(ਰੋਸ਼ਨੀ ਸਟੇਜ 'ਤੇ ਪੈਂਦੀ ਹੈ ਅਤੇ ਸਟੇਜ ਦੇ ਪਿਛਲੇ ਪਾਸਿਉਂ ਆਵਾਜ਼ ਆਉਂਦੀ ਹੈ)

ਆਵਾਜ਼

ਵਕਤ ਦਾ ਪਹੀਆ ਆਪਣੀ ਚਾਲ ਨਾਲ ਘੁੰਮਦਾ ਰਿਹਾ। ਭਗਵਾਨ ਨੂੰ ਯਾਦ ਕਰਨ ਵਾਲਾ ਸ਼ਾਸਤਰੀ ਦਮਾਮੇ ਮਾਰਦਾ ਮੇਲੇ ਆਉਣ ਵਾਲਾ ਜੱਟ ਕਾਲਜਾਂ ਯੂਨੀਵਰਸਿਟੀਆਂ ਦਾ ਮਾਣ ਕਰਨ ਵਾਲਾ ਪੜ੍ਹਿਆ ਲਿਖਿਆ ਨੌਜਵਾਨ ਅਤੇ ਵਿਆਹ ਕਰਾਉਣ ਆਇਆ ਬੇਪਰਵਾਹ ਮੁੰਡਾ ਸਾਰੇ ਵਿਦੇਸ਼ੀ ਜ਼ਿੰਦਗੀ ਦੀ ਭੀੜ ਵਿਚ ਗੁਆਚ ਜਾਂਦੇ ਹਨ ਪਰ ਕੁਝ ਸਾਲ ਬਾਅਦ ਫਿਰ ਮਿਲਦੇ ਹਨ।

(ਸੂਤਰਧਾਰ ਸਟੇਜ ਦੇ ਉਸੇ ਪਾਸੇ ਹੈ। ਦੂਸਰੇ ਪਾਸਿਉਂ ਸ਼ਾਸ਼ਤਰੀ ਹੱਥ ਵਿਚ 'ਮਾਅਪ' ਅਤੇ 'ਕਲੀਨਿੰਗ' ਦਾ ਸਮਾਨ ਘਸੀਟਦਾ ਹੋਇਆ ਵੈਕਿਊਮ ਕਰਨ ਦੀ ਮੋਨੋ ਐਕਟਿੰਗ ਕਰਦਾ ਹੈ।)

ਸੂਤਰਧਾਰ

ਨਮੱਸਤੇ, ਨਮੱਸਤੇ, ਆਈਏ ਭਾਈ ਸਾਹਿਬ, ਦੋ ਸਾਲ ਹੋ ਗਏ ਮੁਲਾਕਾਤ ਕੀਏ ਹੂਏ। ਕਹੀਏ ਕੈਸਾ ਹਾਲ ਹੈ?

ਸ਼ਾਸ਼ਤਰੀ

(ਕਲੀਨਿੰਗ ਦੇ ਕੰਮ ਵਿਚ ਰੁੱਝੇ ਹੋਣ ਦੀ ਮੋਨੋ-ਐਕਟਿੰਗ ਕਰਦਾ ਹੋਇਆ) ਨਮੱਸਤੇ। ਹਾਲ ਕਾਹੇ ਕਾ ਭਈਆ। ਹਮਾਰੀ ਤੋ ਮੱਤ ਮਾਰੀ ਗਈ ਥੀ। ਜਿਸ ਦਿਨ ਸੇ ਯੇਹ ਆਂਡਾ ਟੂਟਾ ਹੈ, ਹਮਾਰੀ ਤੋ ਕਮਰ ਭੀ ਟੂਟੀ ਪੜੀ ਹੈ। ਯੇਹ 'ਮਾਅਪ' 'ਸ਼ਾਅਪ' ਨੇ ਨੀਂਦ ਹਰਾਮ ਕਰ ਰੱਖੀ ਹੈ। ਕਭੀ ਕਭੀ ਤੋ ਸਪਨੇ ਮੇਂ ਭੀ ਸਫਾਈ ਕਰਤਾ ਨਜ਼ਰ ਆਤਾ ਹੂੰ। ਔਰ ਤੋ ਔਰ ਸਾਲੀ ਸਫਾਈ ਭੀ ਹਜ਼ਾਰ ਤਰੀਕੇ ਕੇ ਸਪਰੇਉਂ ਸੇ ਕਰਨੀ ਪੜਤੀ ਹੈ। ਕਭੀ ਕਭੀ ਤੋ ਯੇਹ 'ਬਫ਼' 'ਬਫ਼' ਕਰਨੇ ਕੀ ਮਸ਼ੀਨ ਕੇ ਚਲਤੇ ਚਲਤੇ ਨੀਂਦ ਭੀ ਆ ਜਾਤੀ ਹੈ...ਯੇਹ ਆਗੇ ਆਗੇ ਹਮ ਪੀਛੇ ਪੀਛੇ। ਹਾਏ ਭਾਗਯਵਾਨ, ਤੁਮ ਕਿਤਨਾ ਯਾਦ ਆਤੀ ਹੋ। ਯਾਦ ਕਿਊਂ ਨਾ ਆਏ, ਕਭੀ ਘਰ ਕਾ ਝਾੜੂ ਤੱਕ ਤੋ ਮੁਝੇ ਛੂਨੇ ਨਹੀਂ ਦਿਆ। ਹਮ ਤੋ ਬੱਸ ਬੈਠ ਕਰ ਬੀੜੀ ਪੀਆ ਕਰਤੇ ਥੇ। ਔਰ ਯਹਾਂ ਪੇ ਵਿਲਾਇਤੀ ਝਾੜੂ ਪੀਛਾ ਹੀ ਨਹੀਂ ਛੋੜਤਾ। ਬੱਚੋਂ ਕਾ ਮੂੰਹ ਦੇਖਨੇ ਕੋ ਭੀ ਤਰਸ ਗਏ।

ਸੂਤਰਧਾਰ

ਲੇਕਿਨ ਭਾਈ ਸਾਹਿਬ, ਆਪਕੇ ਬੱਚੇ...(ਸ਼ਾਸ਼ਤਰੀ ਵਿਚੋਂ ਦੀ ਟੋਕ ਦਿੰਦਾ ਹੈ)

ਸ਼ਾਸ਼ਤਰੀ

ਮਾਫ ਕਰਨਾ ਭਈਆ, ਹਮਾਰਾ ਸਫਾਈ ਕਾ ਵਕਤ ਹੋ ਗਿਆ। ਫਿਰ ਕਭੀ ਬਾਤੇਂ ਕਰੇਂਗੇ। (ਜਾਂਦਾ ਹੋਇਆ) ਆਹ ਰੇ ਭਗਵਨ, ਕਹਾਂ ਤੋੜਾ ਆਂਡਾ ਰੇ... (ਇਕ ਪਾਸੇ ਚਲਿਆ ਜਾਂਦਾ ਹੈ)।

(ਦੂਜੇ ਪਾਸਿਉਂ ਜੱਟ ਪਰਵੇਸ਼ ਕਰਦਾ ਹੈ - ਕਿਰਸਾਣੀ ਲਿਬਾਸ ਵਿਚ। ਗੁਣਗੁਣਾਉਂਦਾ ਹੈ:)

ਉਏ ਜੱਟਾ ਤੇਰੀ ਜੂਨ ਬੁਰੀ (ਦੋ ਵਾਰੀ ਕਹਿੰਦਾ ਹੈ)

ਸੂਤਰਧਾਰ

ਕਿਉਂ ਕੀ ਗੱਲ ਹੈ ਬਾਈ ਸਾਹਿਬ, ਹਾਲੇ ਕੁਝ ਚਿਰ ਪਹਿਲਾਂ ਤਾਂ ਮਾਰਦਾ ਦਮਾਮੇ ਜੱਟ ਮੇਲੇ ਵਾਲੀ ਗੱਲ ਸੀ। ਪਰ ਇਹ ਕੀ?

ਜੱਟ

ਕੀ ਪੁੱਛਦੈਂ ਯਾਰ, ਏਦੂੰ ਤਾਂ ਸੁਰਜੀਤ ਕੁਰ ਦੀ ਝਿੜਕ ਈ ਚੰਗੀ ਸੀ -'ਮਖਿਆ ਜੀ ਵੇਲਾ ਹੋ ਗਿਆ ਉਠਦੇ ਓਂ, ਡੰਗਰਾਂ ਨੂੰ ਪੱਠੇ ਪਾਉਣੇ ਨੇ।' ਏਥੇ ਆਪ ਡੰਗਰਾਂ ਵਾਂਗ ਫਿਰੀਦਾ। ਰੋਟੀ ਦੇਣ ਆਲਾ ਕੋਈ ਹੈ ਨਹੀਂ, ਰੁੱਖੀ ਮਿੱਸੀ ਲੰਘਾ ਲਈ ਦੀ ਆ ਜਿਵੇਂ ਕਿਵੇਂ। ਕਿੰਨੇ ਪਿਆਰ ਨਾਲ ਜਗਾਉਂਦੀ ਸੀ ਸੁਰਜੀਤ ਕੁਰ। ਉਰੇ ਤਾਂ ਟਰਾਂ, ਟਰਾਂ, ਟਰਾਂ - ਫੇਰੇ ਦੇਣੇ ਦਾ ਅਲਾਰਮ ਸਵੇਰੇ ਈ ਭੌਂਕਣ ਲੱਗ ਪੈਂਦਾ। ਭੁੱਖੇ ਢਿੱਡ ਜਾ ਵੜੀ ਦਾ ਅਗਲੇ ਦੇ ਦੁਆਰ। ਅਹਿ ਸਾਲੀਆਂ ਸਟਰਾਬੇਰੀਆਂ ਨੇ ਮਾਰ 'ਤੇ। ਚੁਗ ਚੁਗ ਕੇ ਹੱਥ ਛਿੱਲੇ ਪਏ ਆ। ਏਦੂੰ ਤਾਂ ਪਿੰਡ ਦੀ ਬੇਰੀ ਚੰਗੀ ਸੀ - ਜੇ ਕੰਡਾ ਲੱਗਦਾ ਸੀ, ਬੇਰ ਤਾਂ ਆਪਣਾ ਹੁੰਦਾ ਸੀ। ਉਏ ਜੇ ਆਹ ਹੀ ਭੱਠ ਝੋਕਣਾ ਸੀ ਤਾਂ ਆਪਣਾ ਪਿੰਡ ਮਾੜਾ ਸੀ। ਸਾਲਾ ਆਪਣੀ ਜ਼ਮੀਨ 'ਤੇ ਈ ਨੀ ਕੁਛ ਕਰ ਹੋਇਆ। ਉਰ੍ਹੇ ਸਾਲਾ ਕਿਹੋ ਜਿਹਾ ਵੀ ਮੌਸਮ ਹੋਵੇ, ਜਾ ਵੜੀ ਦਾ ਮਿੱਟੀ 'ਚ ਡਾਲੇ ਲੱਭਣ। ਚਾਰ ਦਿਨ 'ਰਾਮ ਕਰਨ ਦੇ ਸੀ, 'ਪਲਾਈਮੈਂਟ' ਦੇ ਚੱਕਰ ਨੇ ਮਾਰ 'ਤੇ ਉਹ ਵੀ। (ਫਿਰ ਇਹ ਕਹਿੰਦਾ ਹੋਇਆ ਚਲੇ ਜਾਂਦਾ ਹੈ )

ਓ ਜੱਟਾ ਤੇਰੀ ਜੂਨ ਬੁਰੀ
ਨਾਲੇ ਕਰੇਂ ਗੋਡੀ ਨਾਲੇ ਤੋੜੇਂ ਸਟਰਾਬੇਰੀ

(ਸੂਤਰਧਾਰ ਉਦਾਸੀ ਜਿਹੀ ਵਿਚ ਕੁਝ ਸੋਚਦਾ ਹੋਇਆ ਇਕ ਪਾਸੇ ਬੈਠ ਜਾਂਦਾ ਹੈ। ਪੜ੍ਹਿਆ ਲਿਖਿਆ 403 ਨੰਬਰ-ਟੈਕਸੀ - ਦੇ ਲਿਬਾਸ ਵਿਚ ਇਕ ਪਾਸੇ ਆ ਕੇ ਗੰਭੀਰ ਹੋ ਕੇ ਚੁੱਪ ਚਾਪ ਖੜਾ ਹੋ ਜਾਂਦਾ ਹੈ।)

ਸੂਤਰਧਾਰ

ਕਿਉਂ ਬੜਾ ਉਦਾਸ ਜਿਹਾ ਜਾਪਦੈਂ। ਕੀ ਬਣਿਆ ਡਿਗਰੀਆਂ ਦਾ - ਹੁਣ ਤਾਂ ਕਾਫੀ ਤਰੱਕੀ ਕਰ ਲਈ ਹੋਣੀ ਆ। ਕਿਵੇਂ ਚੱਲ ਰਹੀ ਐ ਜ਼ਿੰਦਗੀ ?

ਪੜ੍ਹਿਆ

ਪਤਾ ਨਹੀਂ ਕੀ ਹੋ ਰਿਹਾ ਜ਼ਿੰਦਗੀ ਨਾਲ, ਹੁਣ ਤਾਂ ਸਾਰੇ ਅਰਮਾਨ ਜਿਵੇਂ ਮਰ ਚੁੱਕੇ ਨੇ। ਪੜ੍ਹਿਆ ਲਿਖਿਆ ਕੀ ਕੀ ਨਈ ਕੀਤਾ, ਕੀ ਕੀ ਨਈ ਝੱਲਿਆ ਤੇ ਆਖਰ ਆਹ ਹੋ ਗਏ ਆਂ 403। ਨਾਂ ਵੀ ਗੁੰਮ ਗਿਆ ਤੇ ਹੋਂਦ ਵੀ। ਕਹਿੰਦਾ ਸੀ ਇਕ ਦੋ ਪੇਪਰ ਆ - ਮੁਕਾ ਲਵਾਂਗੇ ਤੇ ਫੇਰ ਕੁਝ ਕਰ ਨਿਕਲਾਂਗੇ ? ਪਰ ਕਰ ਵੀ ਕਿਵੇਂ ਹੁੰਦਾ। ਜ਼ਿੰਮੇਵਾਰੀਆਂ ਨੇ ਕੁਝ ਕਰਨ ਈ ਨਹੀਂ ਦਿੱਤਾ - ਕਦੇ ਇਥੋਂ ਦੀਆਂ ਕਦੇ ਪਿੱਛੋਂ ਦੀਆਂ। ਜੋ ਕੁੱਝ ਕਰਨਾ ਚਾਹਿਆ, ਮਿਲਿਆ ਨਹੀਂ ਅਤੇ ਜੋ ਕੁੱਝ ਕਰ ਰਹੇ ਹਾਂ, ਹੋ ਨਹੀਂ ਰਿਹਾ। ਨੌਕਰੀ ਲਈ ਕਦੇ ਰੰਗ ਨੇ ਕਰਤਬ ਦਿਖਾ ਦਿੱਤੇ ਕਦੇ experience ਨੇ। ਕੋਈ ਰਾਹ ਦੱਸਣ ਵਾਲਾ ਵੀ ਨਹੀਂ ਸੀ। ਹੁਣ ਬੱਸ ਪਹੀਆ ਘੁਮਾ ਛੱਡੀਦਾ। ਜਿੰਦੜੀ ਤਾਂ ਗਲ ਪੈ ਗਈ ਕਹਿਦੇ ਗਲ ਜਿੰਦੜੀ ਨੂੰ ਪਾਵਾਂ। (ਕੁਝ ਸੋਚਦਾ ਹੋਇਆ) ਪਰ ਮੇਰਾ ਦੋਸ਼ ਕੀ ਸੀ ? ਸ਼ਾਇਦ ਏਹੀ ਕਿ ਮੈਂ ਕੁਝ ਅਹਿਸਾਸ ਰੱਖਦਾ ਸੀ, ਵਧੀਆ ਜ਼ਿੰਦਗੀ ਦੇ ਸੁਪਨੇ ਲੈਂਦਾ ਸੀ - ਹੁਣ ਤੋਂ ਨਹੀਂ ਸਗੋਂ ਜਦ ਤੋਂ ਪੜ੍ਹਨ ਲੱਗਿਆ ਸੀ। ਆਪਣੇ ਉਧਰ ਗੱਲ ਸਾਰਥਕ ਨਹੀਂ ਲੱਗੀ ਤਾਂ ਬਦੇਸ਼ ਦਾ ਫੈਸਲਾ ਕਰ ਲਿਆ। ਪਰ ਕੀ ਇਹ ਜ਼ਿੰਦਗੀ ਮੈਨੂੰ ਸੁਖ ਦੇ ਸਕੀ ? ਸਿੱਕਿਆਂ ਦੀ ਹੋਂਦ ਵੀ ਕੋਈ ਵੱਡੀ ਹੋਂਦ ਨਹੀਂ ਹੁੰਦੀ ਦੋਸਤ - ਇਹ ਮੈਂ ਉਥੇ ਵੀ ਜਾਣਦਾ ਸੀ ਅਤੇ ਇਥੇ ਵੀ ਜਾਣਦਾ ਹਾਂ। ਪਰ ਜਦੋਂ ਆਪਣੇ ਅੰਦਰ ਚਾਨਣ ਨਾ ਲੱਭੇ ਤਾਂ ਹਰ ਪਾਸੇ ਹਨੇਰਾ ਹੀ ਦਿਸਦਾ।

ਸੂਤਰਧਾਰ

ਪਰ ਦੋਸਤ, ਤੂੰ ਜੋ ਕੁੱਝ ਵੀ ਕੀਤਾ ਜਾਂ ਕਰ ਸਕਿਆ ਏਂ, ਜ਼ਰੂਰੀ ਤਾਂ ਨਹੀਂ ਇਹ ਹੁਣ ਹੀ ਰੰਗ ਦਿਖਾਵੇਗਾ। ਹੋ ਸਕਦੈ ਆਉਣ ਵਾਲੀਆਂ ਪੀੜ੍ਹੀਆਂ ਇਥੋਂ ਕੁਝ ਸਿੱਖਣ। ਸਾਰਾ ਕੁਝ ਜ਼ਿੰਦਗੀ 'ਚ ਆਪਣੇ ਲਈ ਹੀ ਤਾਂ ਨਹੀਂ ਹੁੰਦਾ - ਇਹ ਤੂੰ ਵੀ ਖ਼ੂਬ ਜਾਣਨਾ ਏਂ।

ਪੜ੍ਹਿਆ

(ਸ਼ਾਂਤ ਹੋ ਕੇ) ਪਤਾ ਨਹੀਂ ਕੀ ਹੋ ਜਾਂਦਾ ਯਾਰ, ਕਈ ਵਾਰ ਤਾਂ ਜੀ ਕਰਦਾ ਅੱਗ ਲਾ ਦਿਆਂ ਸਭ ਕੁੱਛ ਨੂੰ ਤੇ ਅਗਲੇ ਪਲ ਆਪਣੀ ਸੋਚ 'ਤੇ ਆਪ ਹੀ ਸ਼ਰਮਿੰਦਾ ਹੋ ਜਾਈਦਾ। ਚਲ ਛੱਡ, ਜੇ ਵੇਹਲਾਂ ਤਾਂ ਕੁੱਝ ਚਿਰ ਚੱਲ ਚੱਲ ਕੇ ਘੁੱਟ ਘੁੱਟ ਦਾਰੂ ਪੀਂਦੇ ਆਂ - ਕੁੱਝ ਪਲ ਬੀਤੇ ਨੂੰ ਹੀ ਜੀਵਾਂਗੇ। (ਮੁਸਕਰਾ ਕੇ) ਤੂੰ ਮੈਨੂੰ ਸਮਝਦਾਰ ਇਨਸਾਨ ਲੱਗਦੈਂ। ਕਹਿੰਦੇ ਸਿਆਣੇ ਨਾਲ ਦਾਰੂ ਪੀਣ ਦਾ ਇਕ ਆਪਣਾ ਈ ਸੁਆਦ ਹੁੰਦਾ।

ਸੂਤਰਧਾਰ

(ਹੱਸ ਕੇ) ਪਰ ਮੈਨੂੰ ਹਾਲੇ ਤੀਕ ਕੋਈ ਨਹੀਂ ਮਿਲਿਆ ਜਿਹੜਾ ਬੋਤਲ ਪੀ ਕੇ ਵੀ ਸਿਆਣਾ ਰਿਹਾ ਹੋਵੇ। ਚੰਗਾ ਤੂੰ ਚੱਲ, ਮੈਂ ਠਹਿਰ ਕੇ ਆਉਂਨਾਂ ਉਨ੍ਹੀ ਦੇਰ ਸਿਆਣਾ ਰਹਿਣ ਦੀ ਕੋਸ਼ਿਸ਼ ਕਰੀਂ। (ਦੋਨੋ ਮੁਸਕਰਾਉਂਦੇ ਹਨ ਅਤੇ 403 ਚਲਿਆ ਜਾਂਦਾ ਹੈ)

(ਇਕ ਪਾਸਿਉਂ ਸਟੇਜ 'ਤੇ ਝੂਮਦਾ ਹੋਇਆ ਮਲੰਗ ਆਉਂਦਾ ਹੈ)

ਮਲੰਗ

ਓ ਅਸਾਂ ਨੀਂਦਾਂ ਤੈਨੂੰ ਲਿਖ ਦਿੱਤੀਆਂ...

ਸੂਤਰਧਾਰ

ਕਿਉਂ ਜਨਾਬ ਬੜਾ ਝੂਮ ਰਹੇ ਹੋ। ਚਲੋ ਕਮ ਸੇ ਕਮ ਤੁਸੀਂ ਤਾਂ ਰੰਗ ਵਿਚ ਲੱਗਦੇ ਓ। ਕਿਵੇਂ ਚੱਲਦੀ ਹੈ ਜ਼ਿੰਦਗੀ ?

ਮਲੰਗ

ਚਾਹੇ ਕੁੱਝ ਵੀ ਕਹੋ, ਸਾਲਾ ਸੁਆਦ ਜਿਹਾ ਆ ਗਿਆ ਠੋਕ ਕੇ। ਏਨੀ ਸੁਹਣੀ ਕਾਰ ਐ ਥੱਲੇ। ਘਰ ਟਹਿਕਾਂ ਮਾਰਦਾ। ਘਰ ਦੇ ਕੁੱਤੇ ਬਿੱਲੇ ਚਾਂਗਰਾਂ ਮਾਰਦੇ। (ਕੁਝ ਰੁਕ ਕੇ) ਪਰ ਘਰ ਵਾਲੀ ?....ਚਲੋ ਚਾਹੇ ਜੋ ਕੁਝ ਵੀ ਮਾਰਦੀ ਐ, ਸਾਡੀ ਮੰਨਦੀ ਐ ਜੁੱਤੀ ! ਉਥੇ ਬਾਪੂ ਘਰੋਂ ਕੱਢ ਦਿੰਦਾ ਸੀ, ਇਥੇ ਤੀਵੀਂ। ਉਏ ਅਸੀਂ ਉਥੇ ਵੀ ਨਹੀਂ ਸੀ ਨਿੱਕਲੇ, ਇਥੇ ਵੀ ਨਹੀਂ ਨਿੱਕਲਣਾ। ਬੱਸ ਛਾਪਲ ਜਾਈਦਾ। ਨਾਲੇ ਇਹੋ ਜਿਹੀਆਂ ਛੋਟੀਆਂ ਮੋਟੀਆਂ ਗੱਲਾਂ ਤਾਂ ਹੁੰਦੀਆਂ ਰਹਿੰਦੀਆਂ ਨੇ। ਬਾਹਲਾ ਨਹੀਂ ਸੋਚੀਦਾ। ਫੇਰ ਵੀ ਤੀਵੀਆਂ ਦਾ ਜ਼ੋਰ ਆ ਇਹਨਾਂ ਮੁਲਕਾਂ 'ਚ, ਆਪਾਂ ਕੀ ਕਰ ਸਕਦੇ ਆਂ। ਬਈ ਕਨੂੰਨ ਆਖ਼ਰ ਕਨੂੰਨ ਹੀ ਹੁੰਦਾ। (ਕੁੱਛ ਯਾਦ ਕਰਕੇ) ਉਹ ਚੰਗਾ ਬਾਈ ਠੇਕੇ ਜਾਣ ਦਾ ਵੇਲਾ ਹੋ ਗਿਆ। (ਸੂਤਰਧਾਰ ਨੂੰ) ਜੇ ਚੱਲਣਾ ਤਾਂ ਚੱਲ ਕੁਝ ਠੁਮਕ ਠੁਮਕ ਈ ਦੇਖ ਆਈਏ, ਕਿੰਨੇ ਦਿਨ ਹੋ ਗਏ...

ਸੂਤਰਧਾਰ

ਉਹ ਵੀ ਗੱਲ ਕਰਦੇ ਆਂ, ਹੋਰ ਦੱਸੋ ਘਰ ਦਾ, ਬਾਲ ਬੱਚਿਆਂ ਦਾ ਕੀ ਹਾਲ ਹੈ ?

ਮਲੰਗ

ਕਿਹੜੇ ਬਾਲ ਬੱਚੇ, ਤੁਸੀ ਤਾਂ ਜਨਾਬ ਮਜ਼ਾਕ ਕਰਨ ਲੱਗ ਪਏ। ਉਹ ਬਾਈ ਬਾਲ ਬੱਚੇ ਕਿੱਥੇ ਅਜੇ। ਘਰ ਵਾਲੀ ਦੀ ਸ਼ਕਲ ਤਾਂ ਹਫ਼ਤੇ ਬਾਅਦ ਦਿਸਦੀ ਆ। (ਖ਼ੁਸ਼ ਹੋ ਕੇ) ਦੋ ਦੋ ਸ਼ਿਫਟਾਂ ਕੰਮ ਕਰਦੀ ਐ ਸੁੱਖ ਨਾਲ। ਨਾਲੇ ਸਾਡਾ ਵੀ ਕੰਮ ਫੇਰੇ ਤੋਰੇ ਦਾ ਐ। (ਸੂਤਰਧਾਰ ਕੋਲ ਆ ਕੇ) ਅਸੀਂ ਹੋਰ ਵੀ ਸੋਚਿਆ ਕਿ ਪਹਿਲਾਂ ਘਰ ਫਰੀ ਕਰਵਾ ਲਈਏ। ਜੁਆਕਾਂ ਦਾ ਕੀ ਐ ਕਦੋਂ ਵੀ ਹੋ ਸਕਦੇ ਨੇ।

ਸੂਤਰਧਾਰ

ਪਰ ਤੁਹਾਡੀ ਉਮਰ ਉਦੋਂ ਤੱਕ ਤਾਂ...

ਮਲੰਗ

(ਵਿਚੋਂ ਹੀ ਟੋਕ ਕੇ) ਉਏ ਉਮਰ ਦਾ ਕੀ ਐ ਆਪੇ ਠੀਕ ਹੋ ਜੂ ਜਦੋਂ ਡਾਲੇ ਬੋਲਣ ਲੱਗੇ। ਆਖਰ ਅਸੀਂ ਡਾਲੇ 'ਕੱਠੇ ਕਰਨ ਆਏ ਹਾਂ ਇਥੇ ਨਾ ਕਿ ਜੁਆਕ ਜੰਮਣ। ਉਹਨਾਂ ਦੀਆਂ ਸੌ ਜ਼ਿੰਮੇਵਾਰੀਆਂ ਹੋਣਗੀਆਂ। ਸਾਥੋਂ ਨੀ ਹੁੰਦਾ ਇਹ ਕੁੱਤਖਾਨਾ। ਨਵੇਂ ਜੁਆਕ ਨਾਲੋਂ ਨਵੀਂ ਕਾਰ ਚੰਗੀ। ਉਹ ਕਾਰ ਤੁਹਾਨੂੰ ਝੂਟੇ ਦੇਊ ਤੇ ਜੁਆਕਾਂ ਨੂੰ ਤੁਸੀਂ ਝੂਟੇ ਦਿਓਗੇ। ਮੈਂ ਤਾਂ ਇਹ ਵੀ ਸੁਣਿਆ ਜੇ ਬੱਚਿਆਂ ਦੀ ਚੰਗੀ ਦੇਖ ਭਾਲ ਨਾ ਕਰੋ ਤਾਂ ਸਰਕਾਰ ਲੈ ਜਾਂਦੀ ਐ। ਦੱਸ ਭਲਾ ਆਪਾਂ ਇਹੋ ਜਿਹਾ risk ਕਿਉਂ ਲਈਏ ?

ਸੂਤਰਧਾਰ

ਪਰ ਜਨਾਬ ਸਰਕਾਰ ਤਾਂ ਤਾਂ ਲੈ ਕੇ ਜਾਂਦੀ ਆ ਜੇ ਕੋਈ ਸ਼ਿਕਾਇਤ ਹੋਵੇ ਕੋਈ ਪਰਾਬਲਮ ਹੋਵੇ।

ਮਲੰਗ

(ਬਦਲ ਕੇ) ਮੈਨੂੰ ਲੱਗਦਾ ਤੂੰ ਨਹੀਂ ਜਾਣਾ, ਬਈ ਮੈਂ ਤਾਂ ਚੱਲਿਆਂ। (ਜੇਬ 'ਚੋਂ ਛੋਟਾ ਵਾਜਾ ਕੱਢ ਕੇ ਗਾਉਂਦਾ ਹੋਇਆ) love you love you baby (ਕਹਿੰਦਾ ਹੋਇਆ ਸਟੇਜ ਤੋਂ ਪਾਸੇ ਚਲਾ ਜਾਂਦਾ ਹੈ)

ਆਵਾਜ਼

ਵਕਤ ਦਾ ਪਹੀਆ ਉਵੇਂ ਹੀ ਘੁੰਮਦਾ ਰਿਹਾ। ਸ਼ਾਸਤਰੀ, ਜੱਟ, ਪੜ੍ਹਿਆ ਲਿਖਿਆ ਨੌਜਵਾਨ ਅਤੇ ਮਲੰਗ ਚਾਰੇ ਵਿਦੇਸ਼ੀ ਧਰਤੀ ਤੇ ਆਪਣੀ ਤਲਾਸ਼ ਜਾਰੀ ਰੱਖਦੇ ਹਨ ਕਦੇ ਉਦਾਸ ਕਦੇ ਖ਼ੁਸ਼ ਤੇ ਕਦੇ ਬੇਪਰਵਾਹ। ਕੁਝ ਸਾਲਾਂ ਬਾਅਦ ਫੇਰ ਮਿਲਦੇ ਹਨ।

ਸਟੇਜ 'ਤੇ ਹਨੇਰਾ ਹੁੰਦਾ ਹੈ।

## ਤੀਸਰਾ ਸੀਨ

(ਸ਼ਾਸ਼ਤਰੀ ਸਟੂਲ ਜਾਂ ਕੁਰਸੀ 'ਤੇ ਸਿਰ ਫੜੀ ਬੈਠਾ ਹੈ)

ਸ਼ਾਸ਼ਤਰੀ

ਭਾਈ ਹਮਾਰੀ ਸੁਨੋ, ਹਮਾਰਾ ਯਹਾਂ ਦਿਲ ਨਹੀਂ ਲੱਗਤਾ। ਬਿਲਕੁਲ ਦਿਲ ਨਹੀਂ ਲਗਤਾ ਇਸ ਸਫੇਦ ਰੇਗਿਸਤਾਨ ਮੇਂ।

ਥਕੀ

ਸਫੇਦ ਰੇਗਿਸਤਾਨ?

ਸ਼ਾਸ਼ਤਰੀ

ਔਰ ਕਿਆ? ਜਬ ਬਰਫ਼ ਪੜਨੇ ਲੱਗ ਜਾਤੀ ਹੈ ਤੋ ਸਾਰੀ ਸਰਦੀਆਂ ਸਫ਼ੇਦ ਰੇਗਿਸਤਾਨ ਹੀ ਤੋ ਹੈ। ਸਭੀ ਕੁੱਛ ਸਫ਼ੇਦ ਔਰ ਠੰਡਾ! ਜਬ ਸਰਦੀ ਕੇ ਕੱਪੜੇ ਉਤਾਰਨੇ ਲੱਗੋ ਤੋ ਲਗਤਾ ਹੈ ਕਿ ਅੰਦਰ ਸਰੀਰ ਹੀ ਨਹੀਂ ਨਿੱਕਲੇਗਾ। ਬੱਸ ਕੱਪੜੇ ਹੀ ਕੱਪੜੇ।

ਜੱਟ

ਮੈਂ ਤਾਂ ਕਹਿਨਾ ਆਹ ਆਂਡੇ 'ਚ ਈ ਮੁੜ ਵੜ ਚੱਲੀਏ। ਸਾਲਾ ਟੁੱਟਿਆ ਤਾਂ ਆਪਣੇ ਘਰ ਟੁੱਟੂ, ਆਪੇ ਸਾਂਭ ਲੂ ਸੁਰਜੀਤ ਕੁਰ ਰੁਕ ਕੇ ਉਦਾਸੀ ਵਿਚ ਕਹਿੰਦਾ ਹੋਇਆ) ਜਦੋਂ ਪਿੰਡ ਸੀ ਤਾਂ ਮੁੰਡੇ ਦੀ ਚਿੱਠੀ 'ਤੇ ਚਿੱਠੀ ਆਈ ਰਹਿੰਦੀ ਸੀ ਕਿ ਬਾਪੂ ਆ ਜਾ। ਤੂੰ ਸਾਡੇ ਲਈ ਬਹੁਤ ਕੁਝ ਕੀਤਾ, ਹੁਣ ਸਾਡੀ ਵਾਰੀ ਹੈ। ਘੁੰਮ ਫਿਰ ਜਾਹ। ਪਰ ਦੋ ਹਫ਼ਤਿਆਂ 'ਚ ਈ ਮੁੰਡਾ ਘਰ ਵਾਲੀ ਤੋਂ ਡਰਦਾ ਝਕਦਾ ਮੈਨੂੰ ਫ਼ਾਰਮਾਂ 'ਤੇ ਛੱਡ ਆਇਆ - ਅਖੇ ਬਾਪੂ ਇਥੋਂ ਦਾ ਕੰਮ ਹੋਰ ਹੈ, ਤੂੰ ਕੰਮ ਕਰੇਂਗਾ ਤਾਂ ਗਰੋਸਰੀ 'ਚ ਹੱਥ ਵਟਾ ਹੋ ਜਊ। ਉਸ ਦਿਨ ਤੋਂ ਮੈਂ ਬਹੁਤ ਹੀ 'ਕੱਲਾ ਹੋ ਗਿਆ। (ਬਹੁਤ ਉਦਾਸ ਪਰ ਉਚੀ ਆਵਾਜ਼ 'ਚ) ਕੀ ਖੱਟ ਲਿਆ ਮੈਂ ਏਹਨੂੰ ਏਧਰ ਭੇਜ ਕੇ - ਸਗੋਂ ਖ਼ੂਨ ਚਿੱਟਾ ਹੋ ਗਿਆ ਇਹਨਾਂ ਦਾ।

ਸ਼ਾਸ਼ਤਰੀ

ਔਰ ਕਿਆ - ਏਕ ਤੋ ਕਾਮ ਐਸਾ, ਦੂਸਰਾ ਅਕੇਲਾਪਨ। ਜਾਏਂ ਤੋਂ ਕਹਾਂ ਜਾਏਂ? ਭਾਸ਼ਾ ਹੀ ਨਹੀਂ ਆਤੀ ਜਬ।

ਪੜ੍ਹਿਆ

ਬਹੁਤ ਸੋਚ ਕੇ ਮੈਂ ਇਹ ਫੈਸਲਾ ਕੀਤਾ ਹੈ। ਜੇ ਮੇਰੀ ਮੰਨੋਂ ਤਾਂ ਹਿੰਮਤ ਕਰਕੇ ਇਥੇ ਹੀ ਕੁਝ ਕਰ ਲਵੋ। ਉਥੇ ਜਾ ਕੇ ਵੀ ਕੀ ਕਰ ਲੈਣਾ। ਐਵੇਂ ਕਿਸੇ ਐਰੇ ਗ਼ੈਰੇ ਨੇ ਖੋਪੜੀ 'ਚ ਮਾਰ ਮਾਰ ਗੋਲੀਆਂ ਨਕਸ਼ਾ ਬਦਲ ਦੇਣਾ। ਉਹ ਪੁਰਾਣੇ ਦਿਨ ਹੁਣ ਨਹੀਂ ਰਹੇ। ਲੋਕਾਂ ਵਿਚ ਫੈਲਿਆ ਡਰ ਤੇ ਨਫ਼ਰਤ ਕਿਤੇ ਸੁਖਾਲਾ ਸਾਹ ਲੈਣ ਦੇਣਗੀ? ਘੁੱਟੇ ਹੋਏ ਮਾਹੌਲ ਵਿਚ ਜ਼ਿੰਦਗੀ ਕੱਟਣੀ ਬਹੁਤ ਔਖੀ ਹੈ, ਖ਼ਾਸ ਤੌਰ ਤੇ ਉਦੋਂ ਜਦੋਂ ਪਹਿਲਾਂ ਮਾਹੌਲ ਆਪਣਾ ਰਿਹਾ ਹੋਵੇ।

(ਮਲੰਗ ਝੂਮਦਾ ਹੋਇਆ ਸਟੇਜ ਤੋਂ ਲੰਘਦਾ ਹੈ ਇਹ ਗਾਉਂਦਾ ਹੋਇਆ "love you love you baby, ਓ ਅਸਾਂ ਨੀਦਾਂ ਤੈਨੂੰ ਲਿਖ ਦਿੱਤੀਆਂ"। ਤਿੰਨੇ ਉਸਨੂੰ ਦੇਖਦੇ ਰਹਿੰਦੇ ਹਨ। ਫਿਰ ਜੱਟ ਜਿੱਧਰ ਨੂੰ ਮਲੰਗ ਜਾਂਦਾ ਹੈ, ਉਸ ਪਾਸੇ ਵੱਲ ਵਧਦਾ ਹੋਇਆ ਗੁੱਸੇ ਨਾਲ ਕਹਿੰਦਾ ਹੈ)

ਜੱਟ

ਪਹਿਲਾਂ ਇਹਨੂੰ ਈ ਪੁੱਛ ਲਈਏ ਇਹਦੀਆਂ ਨੀਂਦਾਂ ਬਾਰੇ। ਸਿਵਾਏ ਸੌਣ ਦੇ ਕੋਈ ਗੱਲ ਈ ਨਹੀਂ ਕਰਦਾ ਏਥੇ ਸਾਲਾ ਮਰਨ ਨੂੰ ਟੈਮ ਨੀ, ਸ਼ਿਫ਼ਟ ਤੇ ਸ਼ਿਫ਼ਟ ਚੜ੍ਹੀ ਰਹਿੰਦੀ ਐ... ਆ ਮਲੰਗ ਲਾਣੇ ਦੇ ਲੱਛਣ ਦੇਖੋ।

ਸ਼ਾਸ਼ਤਰੀ

(ਵਿਚੋਂ ਹੀ ਰੋਕਦਾ ਹੋਇਆ) ਦੇਖ਼ ਲੋ ਭਈਆ, ਜ਼ਰਾ ਖ਼ਿਆਲ ਰੱਖਣਾ ਨਹੀਂ ਤੋ ਇਸ ਸਫ਼ਾਈ ਸੇ ਵੀ ਜਾਏਂਗੇ। (ਰੁਕ ਕੇ) ਭਾਗਵਾਨ ਕਿਆ ਕਹੇਗੀ, ਹਮਨੇ ਤੋ ਲਿਖ ਰੱਖਾ ਹੈ। ਹਮਾਰੀ 'ਸ਼ੰਭੂ ਕਲੀਨਿੰਗ ਕੰਪਨੀ' ਹੈ ਯਹਾਂ।

ਜੱਟ

ਉਏ ਏਥੇ ਇਕ ਮੈਂ ਹੋਰ ਪੰਗਾ ਦੇਖਿਆ। ਮੇਰੇ ਨਾਲ ਕੰਮ ਕਰਦਾ ਕਰਤਾਰਾ ਕਰਤਾਰਾ। ਬਾਹਲੇ ਸਾਲ ਹੋ ਗਏ ਉਹਨੂੰ ਏਧਰ ਆਏ ਨੂੰ। ਲੈ ਉਹਨੂੰ ਗਰੇਜੀ ਨਹੀਂ ਆਉਂਦੀ ਤੇ ਉਹਦੇ ਜੁਆਕਾਂ ਨੂੰ ਪੰਜਾਬੀ। ਘਰ ਵਾਲੀ ਨੂੰ ਦੋਨੋ ਜ਼ਬਾਨਾਂ ਈ ਕਿਤੇ ਕਿਤੇ ਪੱਲੇ ਪੈਂਦੀਆਂ। ਕਿਸੇ ਬਾਹਰਲੀ ਨਾਲ ਵਿਆਹ ਕਰਵਾ ਕੇ ਪੱਕਾ ਹੋਇਆ ਸੀ। ਮੇਰਾ ਤਾਂ ਡਮਾਕ ਗਿਆ ਸੁਣਕੇ। (ਗੁੱਸੇ ਨਾਲ) ਭਲਾ ਕੀ ਗੱਲ ਹੋਈ, ਆਪਣੇ ਹੀ ਬੱਚੇ ਆਪਣੀ ਹੀ ਬੋਲੀ ਨਾ ਸਮਝਣ, ਨਾ ਬੋਲਣ। ਅਖੇ ਬਾਹਰ ਜਾਣਾ ਕਮਾਈਆਂ ਕਰਨ ਜੁਆਕਾਂ ਤੋਂ ਵੀ ਹੱਥ ਧੋ ਬੈਠਾਂਗੇ।

ਸ਼ਾਸ਼ਤਰੀ

ਭਈਆ ਹਮਾਰੀ ਤੋ ਸਮਝ ਮੇ ਨਹੀਂ ਆਤਾ ਕਿਆ ਕਰੇਂ। ਪੀਛੇ ਜਾਨੇ ਕੀ ਠਾਨਤੇ ਹੈਂ ਤੋ ਹਮਾਰਾ ਵਹਾਂ ਕੋਨਸਾ ਕਾਰਖ਼ਾਨਾ ਲਗਾ ਹੂਆ ਹੈ ਜੋ ਜਾਤੇ ਹੀ ਚਲਾ ਲੈਂਗੇ। ਬੱਸ ਵੋਹੀ ਦਾਲ-ਰੋਟੀ ਕਾ ਮਸਲਾ ਫਿਰ ਆਨ ਧਮਕੇਗਾ। ਵੈਸੇ ਜਾਨੇ ਕੀ ਸੋਚਤੇ ਹੈਂ ਤੋ ਟਿਕਟ ਕੇ ਪੈਸੇ ਸੁਨਤੇ ਹੀ ਬੁਖ਼ਾਰ ਚੜ੍ਹ ਜਾਤਾ ਹੈ।

ਜੱਟ

(ਗੁੱਸੇ 'ਚ) ਤੂੰ ਨਹੀਂ ਜਾਣਾ ਤਾਂ ਨਾ ਜਾਹ। ਮੈਂ ਤਾਂ ਚਲੇ ਜਾਣਾ। ਹਾਂ ਮੈਂ ਤਾਂ ਚਲੇ ਜਾਣਾ ਸਭ ਕੁੱਛ ਛੱਡ ਛਡਾ ਕੇ।

ਸ਼ਾਸ਼ਤਰੀ

(ਟੋਕ ਕੇ ਨਾਲੇ ਸਾਂਗ ਲਾ ਕੇ) ਸਾਰਾ ਕੁੱਝ ਛੱਡ ਛਡਾ ਕੇ...ਅਰੇ ਤੁਮ੍ਹਾਰੇ ਪਾਸ ਹੈ ਹੀ ਕਿਆ ਜੋ ਛੋੜ ਜਾਏਂਗੇ। ਬੀਸ ਡਾਲਰ ਲੇਕਰ ਆਏ ਹੋਂਗੇ ਅਬ ਜ਼ਿਆਦਾ ਸੇ ਜ਼ਿਆਦਾ ਸੌ ਹੋ ਗਏ ਹੋਂਗੇ। ਔਰ ਵਹਾਂ ਸਾਰੇ ਕਾ ਸਾਰਾ ਕੁਨਬਾ ਖੜ੍ਹਾ ਹੋਗਾ ਬਰਕਤ ਕੀ ਕਮਾਈ ਖਾਨੇ। ਜਾਓ ਜਾਓ ਜਾਕਰ ਪਾ ਲੋ ਜੱਫੀਆਂ।

ਜੱਟ

(ਗੁੱਸੇ ਵਿਚ) ਦੇਖ ਉਏ ਸ਼ਾਸ਼ਤਰੀ, ਐਵੇਂ ਜੱਬਲੀਆਂ ਨਾ ਮਾਰ, ਫੇਰ ਨਾ ਕਹੀਂ ਹੱਡੀ ਪੱਸਲੀ ਤੋੜਤੀ। ਮੈਂ ਤਾਂ ਕਹੀ ਜਾਨਾ ਬਈ ਤੂੰ ਵੀ ਮੇਰੇ ਵਰਗੀ ਘਸੀਟ ਜ਼ਿੰਦਗੀ ਕੱਟ ਰਿਹੈਂ। ਬਈ ਜਾਣ ਦਿੰਨੇ ਆਂ। ਐਵੇਂ ਕੱਚੀ ਲੱਸੀ ਵਾਂਗ ਵਧੀ ਈ ਜਾਂਦਾ ਆ।

(ਮਲੰਗ ਅੰਦਰ ਆਉਂਦਾ ਹੈ)

ਮਲੰਗ

ਉਂ ਤਾਂ ਯਾਰ ਏਥੇ ਵੀ ਸਾਰਾ ਠੀਕ ਠਾਕ ਈ ਆ। (ਜੱਟ ਵੱਲ ਇਸ਼ਾਰਾ ਕਰਕੇ) ਆਹ ਭਾਈ ਸਾਹਿਬ ਤਾਂ ਮੇਰੇ ਨਾਲ ਗੁੱਸੇ ਹੋਏ ਲੱਗਦੇ ਨੇ। ਲਉ ਸੁਣ ਲਉ ਅਸਲੀ ਗੱਲ ਠੋਕ ਕੇ। ਦਾਰੂ ਵੀ ਚੰਗੀ ਪੀਈ ਦੀ ਆ ਭਾਂਤ ਭਾਂਤ ਦੀਆਂ ਹੱਡੀਆਂ ਵੀ ਚੂੰਡ ਦੀਆਂ ਨਾਲ। ਪਰ ਫੇਰ ਵੀ ਆਪਣੇ ਪਿੰਡ ਵਿਚ ਦਾਰੂ ਪੀਣ ਦਾ ਸੁਆਦ ਹੋਰ ਈ ਆ। ਉਹ ਸੁਆਦ ਤੇ ਲੋਰ ਹਾਲੇ ਤੱਕ ਨਹੀਂ ਆਈ, ਬੱਸ ਉਹੀ ਲੱਭਦੇ ਫਿਰੀਦਾ। ਚੰਗਾ ਭਾਈ ਸਾਹਿਬ ਟੈਮ ਹੋ ਗਿਆ ਟੱਲੀ ਹੋਣ ਦਾ। (ਇਕ ਪਾਸੇ ਦੀ ਨਿਕਲ ਜਾਂਦਾ ਹੈ)

ਪੜ੍ਹਿਆ

ਉਏ ਤੁਸੀਂ ਸੁਣਦੇ ਕਿਉ ਨਹੀਂ, ਮੈਂ ਉਦੋਂ ਦਾ ਕਹੀ ਜਾਨਾ। ਜੇ ਜਾਣਾ ਤਾਂ ਦਫ਼ਾ ਹੋਵੋ, ਲਿਖਿਆ ਥੋਨੂੰ ਕਿਸੇ ਨੇ ਬੰਨ੍ਹ ਕੇ ਨਹੀਂ ਰੱਖਿਆ। ਆਏ ਕਿਉਂ ਸੀ ਮੂੰਹ ਚੁੱਕ ਕੇ? ਮੇਲੇ ਆਏ ਸੀ ਤੁਸੀਂ ਤਾਂ। ਕਿਉਂ ਹੁਣ ਮੇਲਾ ਚੰਗਾ ਨਹੀਂ ਲੱਗਿਆ? ਬਥੇਰੇ ਆ ਜਾਣਗੇ ਤੁਹਾਡੇ ਵਰਗੇ ਕਾਮੇ - ਨਾਲੇ ਕੰਮ ਕਰਦੇ ਨੇ ਨਾਲੇ ਰੋਈ ਜਾਂਦੇ ਆ।

ਜੱਟ

ਹੋਰ ਫੇਰ ਕੀ ਕਰੀਏ? ਆਪਣੀ ਗੱਲ ਵੀ ਨਹੀਂ ਕਰ ਸਕਦੇ। ਸਾਲੀ ਕੈਦ 'ਚ ਵੀ ਬੰਦਾ ਦਿਲ ਹੌਲਾ ਕਰ ਲੈਂਦਾ। ਨਾਲੇ ਤੂੰ ਤਾਂ ਪੜ੍ਹਿਹਆ ਲਿਖਿਆ ਲਗਦੈ ਤੈਨੂੰ ਤਾਂ ਪਤਾ ਹੋਣਾ ਚਾਹੀਦਾ ਬਈ ਪਿੱਛੇ ਨਾਲੋਂ ਟੁੱਟਣਾ ਕਿੰਨਾ ਔਖਾ ਹੁੰਦੈ।

ਸ਼ਾਸ਼ਤਰੀ

ਛੋੜੋ ਭਈਆ ਝਗੜਨੇ ਮੇ ਕਿਆ ਫਾਇਦਾ। ਲਗਤਾ ਹੈ ਯੇ ਫੈਸਲਾ ਹਮ ਨਹੀਂ ਕਰ ਸਕਤੇ। ਬੱਸ ਜੈਸੇ ਭੀ ਹੋ ਜ਼ਿੰਦਗੀ ਕਾਟੋ।

ਪੜ੍ਹਿਆ

(ਸ਼ਾਂਤ ਹੋ ਕੇ ਗੰਭੀਰ ਆਵਾਜ਼ ਵਿਚ) ਜ਼ਿੰਦਗੀ ਕਾਟਨੇ ਕੇ ਲੀਏ ਨਹੀਂ ਭਾਈ ਸਾਹਿਬ ਜੀਣੇ ਕੇ ਲੀਏ ਹੋਤੀ ਹੈ। ਪਰ ਇੱਕ ਗੱਲ ਜ਼ਰੂਰ ਹੈ ਮਿੱਤਰੋ, ਜੇ ਕੱਟਣਾ ਹੀ ਤਾਂ ਇਹ ਨੀਂਦਾਂ ਵਾਲੇ ਵਾਂਗ ਕੱਟੀਏ - ਬੇਫ਼ਿਕਰ, ਬੇਹਿੱਸ ਤੇ ਢੀਠ ਜ਼ਿੰਦਗੀ। ਜਾਂ ਫਿਰ ਸਭ ਕੁਝ ਭੁੱਲ ਕੇ ਮਿਹਨਤ ਕਰੀਏ, ਉਸਾਰੂ ਕੰਮ ਕਰੀਏ। ਨਾਲੇ ਮਿਹਨਤ ਤਾਂ ਹਰ ਜਗ੍ਹਾ 'ਤੇ ਕਰਨੀ ਪੈਂਦੀ ਆ। ਚਾਹੇ ਉਹ ਆਪਣਾ ਘਰ ਹੋਵੇ ਜਾਂ ਬਿਗਾਨਾ ਮੁਲਕ। ਹਿੰਮਤ ਹੀ ਹੈ ਸਭ ਕੁਝ - ਜਦ ਤੱਕ ਇਹ ਇਨਸਾਨ ਦੇ ਨਾਲ ਹੈ ਕੀ ਕੁਝ ਨਹੀਂ ਹੋ ਸਕਦਾ। ਤੇ ਆਪਣੀ ਅਗਲੀ

ਪੀੜ੍ਹੀ ਲਈ ਇਹ ਸਭ ਕੁੱਝ ਕਰਨਾ ਸਾਡਾ ਫਰਜ਼ ਵੀ ਹੈ। ਆਹ ਰੋਜ਼ ਰੋਜ਼ ਆਂਡਿਆਂ 'ਚ ਨਹੀਂ ਵੜਿਆ ਜਾ ਸਕਦਾ।

(ਸਾਰੇ ਸਹਿਮਤੀ ਵਿਚ ਸਿਰ ਹਿਲਾਉਂਦੇ ਹਨ ਅਤੇ ਫਰੀਜ਼ ਹੁੰਦੇ ਹਨ)

ਸੂਤਰਧਾਰ

(ਸਟੇਜ 'ਤੇ ਆਉਂਦਾ ਹੋਇਆ ਲੋਕਾਂ ਨੂੰ) ਮੇਰੇ ਖਿਆਲ 'ਚ ਇਹਨਾ ਨੂੰ ਕੁਝ ਹੋਰ ਸਮਾਂ ਸੋਚਣ ਲਈ ਦੇਣਾ ਚਾਹੀਦਾ ਹੈ। ਇਹੋ ਜਿਹੇ ਫੈਸਲੇ ਕਰਨੇ ਸੁਖਾਲੇ ਨਹੀਂ ਹੁੰਦੇ। ਇਕ ਵਾਰੀ ਟੁੱਟ ਕੇ ਜੁੜਨਾ ਬਹੁਤ ਔਖਾ ਹੁੰਦਾ ਹੈ। ਨਵੀਂ ਧਰਤੀ 'ਤੇ ਕੋਈ ਵੀ ਚੀਜ਼ ਸੁਖਾਲੀ ਹੀ ਨਹੀਂ ਮਿਲ ਜਾਂਦੀ, ਉਹ ਜਾਂ ਤਾਂ ਲੱਭਣੀ ਪੈਂਦੀ ਹੈ ਜਾਂ ਬਣਾਉਣੀ ਪੈਂਦੀ ਹੈ। ਜਾਂ ਫਿਰ ਗੁੰਮ ਹੋ ਜਾਣਾ ਪੈਂਦਾ, ਚਾਹੇ ਉਹ ਆਪਣੀ ਬੋਲੀ ਹੋਵੇ ਜਾਂ ਸਭਿਆਚਾਰ। ਤੇ ਇਸ ਸਭ ਕਾਸੇ ਨੂੰ ਸਾਂਭਣ ਲਈ ਆਪਣੀ ਹੋਂਦ ਅਤੇ ਜੜ੍ਹਾਂ ਨੂੰ ਜਿਉਂਦੇ ਰੱਖਣਾ ਪਵੇਗਾ, ਆਪਣੇ ਆਪ ਨੂੰ ਲੱਭਣਾ ਪਵੇਗਾ। ਆਪਣੇ ਵਿਸ਼ਵਾਸ ਨੂੰ ਜਿਉਂਦੇ ਰੱਖਣਾ ਪਵੇਗਾ, ਆਪਣੇ ਸੁਪਨਿਆਂ ਨੂੰ, ਆਪਣੇ ਅੰਦਰ ਦੀ ਅੱਗ ਨੂੰ ਮੱਘਦੇ ਰੱਖਣ ਲਈ ਜ਼ਰੂਰੀ ਹੈ ਕਿ ਸਮਝੋਤੇ ਵੀ ਕਰਨੇ ਪੈਣਗੇ ਤੇ ਰਗੜਾਂ ਵੀ ਖਾਣੀਆਂ ਪੈਣਗੀਆਂ। ਜੇ ਇੰਜ ਹੀ ਕਰਿਆ ਤਾਂ ਉਹ ਦਿਨ ਦੂਰ ਨਹੀਂ ਜਦ ਹਰ ਕੋਈ ਆਪਣੀ ਹੋਂਦ ਨੂੰ ਪਿਆਰ ਕਰੇਗਾ ਤੇ ਮਾਣ ਨਾਲ ਸਿਰ ਉੱਚਾ ਕਰਕੇ ਜੀਵੇਗਾ ਚਾਹੇ ਉਹ ਕਿਸੇ ਵੀ ਧਰਤੀ 'ਤੇ ਹੋਵੇ। (stance ਬਦਲ ਕੇ) ਉਮੀਦ ਕਰਦਾ ਹਾਂ ਕਿ ਅਗਲੀ ਵਾਰ ਜਦ ਨਾਟਕ ਕਰਨ ਆਵਾਂਗਾ ਤਾਂ ਕੁਝ ਸੁਹਿਰਦ ਦ੍ਰਿਸ਼ ਪੇਸ਼ ਕਰਾਂਗਾ...ਏਸ ਕਸ਼ਮਕਸ਼ ਤੋ ਦੂਰ.....ਸੁੱਖ ਭਰਿਆ ਦ੍ਰਿਸ਼... ਉਹੋ, ਗੱਲਾਂ ਗੱਲਾਂ ਵਿਚ ਭੁੱਲ ਹੀ ਗਿਆ ਸੀ। ਅੱਜ ਕੁਝ ਹੋਰ ਸੱਜਣ ਦਰਸ਼ਨ ਦੇ ਰਹੇ ਹਨ। ਆਂਡਾ ਟੁੱਟਣ ਤੋਂ ਪਹਿਲਾਂ ਪਹਿਲਾਂ ਮੇਰਾ ਪਹੁੰਚਣਾ ਜ਼ਰੂਰੀ ਹੈ। ਤੇ ਉਹਨਾਂ ਦੀ ਦਾਸਤਾਨ ਅਗਲੀ ਵਾਰੀ!

(ਰੁਕ ਕੇ) Until then good luck and good bye

(ਸਟੇਜ 'ਤੇ ਪਰਦਾ ਹੁੰਦਾ ਹੈ)

□□□□□□□□□□□□□□□□□□□□□□□□□□□□□□□□

(ਸਫਾ ਚਾਲੀ ਦੀ ਬਾਕੀ)

ਕਿਤੇ ਕਲਾ ਦਾ ਆਭਾਵ ਹੈ ਪਰ 'ਦੈਟ ਡਜ਼ ਨਾਟ ਮੀਨ ਮੱਚ'।

**ਸਵਾਲ: ਤੁਸੀਂ 'ਆਰਟ ਫਾਰ ਆਰਟ ਸੇਕ' ਬਾਰੇ ਕੀ ਕਹਿਣਾ ਚਾਹੋਂਗੇ?**

ਜਵਾਬ: ਮੈਂ ਇਸਦਾ ਹਾਮੀ ਨਹੀਂ। ਪਰ ਮੈਂ ਇਸਦਾ ਵਿਰੋਧੀ ਵੀ ਨਹੀਂ। ਮੈਂ ਸੋਚਦਾ ਹਾਂ ਕਿ ਜਦੋਂ ਕੋਈ ਚੀਜ਼ ਪੇਸ਼ ਕੀਤੀ ਜਾਂਦੀ ਹੈ ਉਸ ਵਿਚ ਕਲਾ ਵੀ ਹੋਣੀ ਚਾਹੀਦੀ ਹੈ ਪਰ ਉਸ ਵਿਚ 'ਮੈਸੇਜ਼' ਜ਼ਰੂਰ ਹੋਣਾ ਚਾਹੀਦਾ। 'ਮੈਸੇਜ਼' ਤੋਂ ਬਗੈਰ ਕਲਾ ਕੋਈ ਮਾਇਨੇ ਨਹੀਂ ਰੱਖਦੀ ਅਤੇ ਕਲਾ ਤੋਂ ਬਗੈਰ 'ਮੈਸੇਜ਼' ਪੂਰਾ ਨਹੀਂ ਪਹੁੰਚਦਾ।

**ਸਵਾਲ: ਕੈਨੇਡੀਅਨ ਰੰਗਮੰਚ ਵਿਚ ਐਕਟਿੰਗ ਦੇ ਪੱਧਰ ਬਾਰੇ ਤੁਸੀਂ ਕੀ ਕਹਿਣਾ ਚਾਹੋਗੇ?**

ਜਵਾਬ: ਮਿਹਨਤ ਦੀ ਜ਼ਰੂਰਤ ਹੈ। ਕੋਈ ਵੀ ਕਲਾ ਇਕ ਕਿਸਮ ਦੀ ਭਗਤੀ ਹੈ। ਇਥੋਂ ਦੀ 'ਲਾਈਫ' ਬੜੀ 'ਮਕੈਨੀਕਲ' ਹੈ ਤੇ ਰੰਗਮੰਚ ਵਕਤ ਦੀ ਬਹੁਤ ਜ਼ਿਆਦਾ ਮੰਗ ਕਰਦਾ ਹੈ। ਇਸਨੂੰ ਅਸੀਂ 'ਪਰਫੈਕਸ਼ਨ' ਤਾਂ ਨਹੀਂ ਦੇ ਸਕਦੇ ਪਰ ਮੈਂ ਇਤਨਾ ਜ਼ਰੂਰ ਕਹਾਂਗਾ ਕਿ ਹੋਰ 'ਇੰਪਰੂਵਮੈਂਟ' ਹੋਣੀ ਚਾਹੀਦੀ ਹੈ।

**ਸਵਾਲ: ਤੁਹਾਡੇ ਖਿਆਲ ਵਿਚ ਐਕਟਿੰਗ ਅਤੇ ਕਲਾ ਦੇ ਪੱਧਰ ਨੂੰ 'ਇੰਪਰੂਵ' ਕਰਨ ਲਈ ਕੀ ਹੋਣਾ ਚਾਹੀਦਾ ਹੈ?**

ਜਵਾਬ: ਸਮੇਂ ਦੀ ਥੁੱੜ ਮੁੱਖ ਰੁਕਾਵਟ ਹੈ। ਰਿਹਰਸਲ ਵੇਲੇ ਵੀ ਲੂਣ ਤੇਲ ਤੇ ਲੱਕੜੀਆਂ ਸਾਡੇ ਮਨ ਤੇ ਹਾਵੀ ਰਹਿੰਦੇ ਹਨ ਜਿਸ ਨਾਲ 'ਕਨਸੈਂਟਰੇਸ਼ਨ' ਤੇ ਅਸਰ ਪੈਂਦਾ ਹੈ। ਬੰਧਨ ਵਿਚ ਕਲਾ ਠੀਕ ਪੇਸ਼ ਨਹੀਂ ਹੁੰਦੀ। ਇਸ ਤੋਂ ਇਲਾਵਾ ਡਾਇਰੈਕਸ਼ਨ ਦੀ ਘਾਟ ਕਾਰਨ ਕਈ ਵਾਰੀ 'ਕਰੈਕਟਰ' ਪੂਰੇ 'ਡੀਵੇਲਪ' ਨਹੀਂ ਹੁੰਦੇ ਬਲਕਿ ਨੱਗ ਪੂਰੇ ਕਰਨ ਵਾਲੀ ਗੱਲ ਹੁੰਦੀ ਹੈ। 'ਕਰੈਕਟਰ' ਦੀ ਛਾਣਬੀਣ ਜ਼ਰੂਰੀ ਹੈ। ਰੀਹਰਸਲਾਂ ਲਈ ਵਕਤ ਜ਼ਿਆਦਾ ਦੇਣਾ ਚਾਹੀਦਾ ਹੈ ਤੇ 'ਕੋਅਪ੍ਰੇਟਿਵ ਵਰਕ' ਦੀ ਭਾਵਨਾ ਹੋਰ ਆਉਣੀ ਚਾਹੀਦੀ ਹੈ। ਸਾਰੇ ਭਾਗ ਲੈਣ ਵਾਲਿਆਂ ਦੀ 'ਕੁਮਿੱਟਮੈਂਟ' ਜ਼ਰੂਰੀ ਹੋਣੀ ਚਾਹੀਦੀ ਹੈ।

**ਸਵਾਲ: ਕੈਨੇਡਾ ਦੇ ਰੰਗਮੰਚ ਦੇ ਭਵਿੱਖ ਬਾਰੇ ਤੁਹਾਡੀ ਕੀ ਖਾਹਿਸ਼ ਹੈ?**

ਜਵਾਬ: (ਹੱਸਕੇ) ਮੈਂ ਤਾਂ ਚਾਹੁੰਦਾ ਹਾਂ ਕਿ ਧਾਰਮਿਕ ਸਥਾਨਾਂ ਦੀ ਜਗ੍ਹਾ ਤੇ ਰੰਗਮੰਚ ਹੀ ਹੋਵੇ। ਪਰ ਪ੍ਰੈਕਟੀਕਲੀ ਇਕ ਮਹੀਨੇ ਵਿਚ ਘੱਟੋ ਘੱਟ ਇਕ 'ਪਲੇ' ਜ਼ਰੂਰ ਹੋਣਾ ਚਾਹੀਦਾ ਅਤੇ ਉਹ ਜ਼ਿੰਦਗੀ ਦੀਆਂ ਸਮੱਸਿਆਵਾਂ ਬਾਰੇ ਹੋਣਾ ਚਾਹੀਦਾ ਹੈ।

□□□□□□□□□□□



ਹਰਕੰਵਲਜੀਤ
(ਅਦਾਕਾਰ ਤੇ ਨਿਰਦੇਸ਼ਕ)

# ਮੁਲਾਕਾਤਾਂ

## ਮੁਲਾਕਾਤੀ: ਅਮਨਪਾਲ ਸਾਰਾ

**ਸਵਾਲ: ਤੁਸੀਂ ਰੰਗਮੰਚ ਵੱਲ ਕਿਵੇਂ ਰੁਚਿਤ ਹੋਏ?**

ਜਵਾਬ: ਬਚਪਨ ਤੋਂ ਕਵਿਤਾ ਗਾਉਣ ਦਾ ਸ਼ੌਕ ਸੀ। ਪਿੰਡ ਵਿਚ ਗੁਰਪੁਰਬਾਂ ਆਦਿ ਦੇ ਮੌਕੇ ਗਾਉਣ ਵਿਚ ਭਾਗ ਲੈਂਦਾ ਹੁੰਦਾ ਸੀ। ਸੰਨ 1968-69 ਵਿਚ ਅਮ੍ਰਿਤਸਰ ਨਾਟਕ ਕਲਾ ਕੇਂਦਰ ਦੀ ਟੀਮ ਨੇ ਸਾਡੇ ਪਿੰਡ ਬਾਬਾ ਬਕਾਲਾ ਵਿਖੇ ਨਾਟਕ ਖੇਡੇ। ਫਿਰ ਕੁਝ ਦੇਰ ਬਾਅਦ ਹਰਪਾਲ ਟਿਵਾਣਾ ਦੀ ਟੀਮ ਨੇ ਗੁਰੂ ਤੇਗ ਬਹਾਦਰ ਜੀ ਦੇ 300 ਸਾਲਾ ਸ਼ਹੀਦੀ ਦਿਵਸ ਤੇ ਸਾਡੇ ਪਿੰਡ ਨਾਟਕ ਖੇਡੇ। ਸਾਨੂੰ ਇਨ੍ਹਾ ਨਾਟਕਾਂ ਨੇ ਬਹੁਤ ਪ੍ਰਭਾਵਿਤ ਕੀਤਾ। ਫਿਰ ਪੰਜਾਬ ਨਾਟਕ ਕਲਾ ਕੇਂਦਰ ਦੀਆਂ ਬ੍ਰਾਂਚਾਂ ਪਿੰਡਾਂ ਵਿਚ ਬਣਨੀਆਂ ਸ਼ੁਰੂ ਹੋ ਗਈਆਂ। ਮੈਂ ਮੇਰੇ ਪੇਂਡੂ ਸਾਥੀ ਹੰਸਾ ਸਿੰਘ ਤੇ ਕੁੱਝ ਹੋਰ ਸਾਥੀਆਂ ਨੇ ਰਲ ਕੇ ਆਪਣੇ ਪਿੰਡ ਵੀ 'ਪੰਜਾਬੀ ਨਾਟਕ ਕਲਾ ਕੇਂਦਰ' ਦੀ ਬ੍ਰਾਂਚ ਦੀ ਉਸਾਰੀ ਕੀਤੀ। ਫਿਰ ਅਸੀਂ ਕਈ ਅਗਾਂਹ ਵਧੂ ਨਾਟਕ ਖੇਡੇ। ਮੇਰਾ ਉਸ ਵੇਲੇ ਮੁੱਖ ਤੌਰ ਤੇ ਕੰਮ ਪ੍ਰੋਗਰਾਮ ਨੂੰ 'ਆਰਗੇਨਾਈਜ਼' ਕਰਨ ਦਾ ਹੁੰਦਾ ਸੀ ਜਾਂ ਫਿਰ ਨਾਟਕ ਵਿਚ ਕੋਈ ਛੋਟਾ ਮੋਟਾ ਰੋਲ ਕਰਨ ਦਾ। ਸੰਨ 1979 ਵਿਚ ਮੈਂ ਕੈਨੇਡਾ ਆ ਗਿਆ ਤੇ ਵਿਨੀਪੈਗ ਵਿਚ ਮੇਰਾ ਸਬੰਧ ਉੱਥੇ ਦੀ ਸਾਹਿਤ ਤੇ ਸਭਿਆਚਾਰ ਸਭਾ ਨਾਲ ਜੁੜਿਆ। ਫਿਰ 1981-82 ਵਿਚ ਐਡਮੰਟਨ ਚਲਾ ਗਿਆ ਤੇ ਉੱਥੇ ਮੇਰਾ ਸਬੰਧ ਐਡਮੰਟਨ ਲਿਟਰੇਰੀ ਐਸੋਸੀਏਸ਼ਨ ਨਾਲ ਜੁੜਿਆ ਤੇ ਬਾਅਦ ਵਿਚ 1983 ਵਿਚ ਮੈਂ ਕੈਲਗਰੀ ਆ ਕੇ ਰਹਿਣ ਲੱਗ ਪਿਆ। ਇਥੇ ਆਕੇ ਸੰਨ 1984 ਦੇ ਅਖੀਰ ਵਿਚ ਲੋਕ 'ਸਭਿਆਚਾਰਕ ਮੰਚ ਕੈਲਗਰੀ' ਦੀ ਉਸਾਰੀ ਕੀਤੀ ਤੇ 23 ਮਾਰਚ 1985 ਨੂੰ ਨਾਟਕ <u>ਇਨਕਲਾਬ ਜ਼ਿੰਦਾਬਾਅਦ</u> ਕੈਲਗਰੀ ਵਿਚ ਸਾਡੇ ਸਭਿਆਚਾਰਕ ਪ੍ਰੋਗਰਾਮ ਵਿਚ ਖੇਡਿਆ ਬਾਅਦ ਵਿਚ ਇਹੀ ਨਾਟਕ ਵਿਨੀਪੈਗ ਖੇਡਿਆ ਗਿਆ। ਮੈਂ ਇਸ ਨਾਟਕ ਵਿਚ ਅਦਾਕਾਰ ਅਤੇ ਨਿਰਦੇਸ਼ਕ ਦੋਨਾਂ ਦਾ ਕੰਮ ਕੀਤਾ। ਬਾਅਦ ਵਿਚ ਜਿਉਂ ਜਿਉਂ ਪੁਲੀਟੀਕਲ ਸੂਝ ਵਧਦੀ ਗਈ ਤਿਉਂ ਤਿਉਂ ਮੈਂ ਮਹਿਸੂਸ ਕੀਤਾ ਕਿ ਕਲਾ ਨੂੰ ਸਿਰਫ ਲੋਕਾਂ ਦਾ ਮਨੋਰੰਜਨ ਕਰਨ ਦੀ ਥਾਂ ਲੋਕਾਂ ਨੂੰ ਉਹਨਾਂ ਦੀ ਜ਼ਿੰਦਗੀ ਬਾਰੇ ਸੁਚੇਤ ਕਰਨ ਦਾ ਸਾਧਨ ਬਨਾਇਆ ਜਾਵੇ।

**ਸਵਾਲ: ਤੁਸੀਂ ਜਦੋਂ ਆਪ ਆਪਣਾ ਮਾਤਰ ਜਾਂ ਨਿਰਦੇਸ਼ਕ ਦੇ ਤੌਰ ਤੇ ਕੋਈ ਦੂਸਰਾ ਪਾਤਰ ਤਿਆਰ ਕਰਦੇ ਹੋ ਤਾਂ ਕੀ ਵਿਧੀ ਅਪਨਾਉਂਦੇ ਹੋ।**

ਜਵਾਬ: ਦੋਨੋਂ ਹਾਲਤਾਂ ਵਿਚ ਪਹਿਲਾਂ ਤਾਂ ਆਪ ਖੁਦ ਨਾਟਕ ਦਾ ਪੂਰਾ 'ਕਨਸੈਪਟ' ਸਮਝਣਾ ਤੇ ਮਨ ਵਿਚ ਬਿਠਾਉਣਾ ਪੈਂਦਾ ਹੈ। ਉਸ ਪਾਤਰ ਨੂੰ ਮਨ ਵਿਚ ਬਿਠਾਉਣਾ ਪੈਂਦਾ ਹੈ ਤੇ ਉਸਨੂੰ ਜਿਉਣਾ ਪੈਂਦਾ ਹੈ। ਸੱਭ ਤੋਂ ਮਹੱਤਵਪੂਰਣ ਰੋਲ ਆਵਾਜ਼ ਦਾ ਹੈ ਕਿਉਂਕਿ ਥੀਏਟਰ ਵਿਚ ਕਈ ਵਾਰੀ ਦਰਸ਼ਕ ਦੂਰੋਂ ਤੁਹਾਡਾ ਚਿਹਰਾ ਨਹੀਂ ਦੇਖ ਸਕਦੇ ਇਸ ਕਰਕੇ ਆਵਾਜ਼ ਦਾ ਰੋਲ ਬਹੁਤ ਵੱਧ ਜਾਂਦਾ ਹੈ। ਮੈਂ ਆਪ ਆਵਾਜ਼ ਦੀ ਬਹੁਤ ਪ੍ਰੈਕਟਿਸ ਕਰਦਾ ਹਾਂ। ਫਿਰ ਪਾਤਰ ਦੀਆਂ ਆਦਤਾਂ, ਬੋਲ ਚਾਲ, ਸੁਭਾਅ ਤੇ ਸਰੀਰ ਦੇ ਐਕਸ਼ਨਾਂ ਨੂੰ ਵਿਚਾਰ ਕੇ ਮਨ ਵਿਚ ਵਸਾ ਲੈਂਦਾ ਹਾਂ।

ਸਾਡੇ ਹਰ ਨਾਟਕ ਵਿਚ ਕੋਈ ਨਾ ਕੋਈ ਨਵਾਂ ਕਲਾਕਾਰ ਜ਼ਰੂਰ ਹੁੰਦਾ ਹੈ। ਉਸ ਨਾਲ ਮਿਹਨਤ ਤਾਂ ਵੱਧ ਕਰਨੀ ਪੈਂਦੀ ਹੈ ਪਰ ਸੁਆਦ ਬੜਾ ਆਉਂਦਾ ਹੈ ਉਸਨੂੰ ਤਿਆਰ ਕਰਨ ਦਾ। ਪੁਰਾਣੇ ਕਲਾਕਾਰਾਂ ਨੂੰ ਤਾਂ ਜਿਆਦਾ ਟ੍ਰੇਨਿੰਗ ਦੀ ਜ਼ਰੂਰਤ ਨਹੀਂ ਹੁੰਦੀ। ਨਵੇਂ ਕਲਾਕਾਰ ਨੂੰ ਕਈ ਵਾਰੀ ਆਪ ਵੀ ਰੋਲ ਕਰਕੇ ਦੱਸਣਾ ਪੈਂਦਾ ਹੈ । ਫਿਰ ਉਨ੍ਹਾਂ ਕੋਲੋਂ ਵੀ ਆਵਾਜ਼ ਦੀ ਬੜੀ ਪ੍ਰੈਕਟਿਸ ਕਰਵਾਉਂਦਾ ਹਾਂ। ਮੇਰੀ ਕੋਸ਼ਿਸ਼ ਹੁੰਦੀ ਹੈ ਕਿ ਸਾਰੇ ਪਾਤਰਾਂ ਨੂੰ ਡਾਇਲਾਗ ਰਿਹਰਸਲ ਦੇ ਦੌਰਾਨ ਹੀ ਯਾਦ ਹੋ ਜਾਣ। ਬਾਅਦ ਵਿਚ ਉਨ੍ਹਾਂ ਨੂੰ ਪਾਤਰਾਂ ਦੀ ਬੋਲਚਾਲ, ਸੁਭਾਅ, ਸਰੀਰ ਦੇ ਐਕਸ਼ਨ ਆਦਿ ਤਿਆਰ ਕਰਵਾਉਂਦਾ ਹਾ।

**ਸਵਾਲ: ਜਦੋਂ ਕਿਸੇ ਨਾਟਕ ਵਿਚ ਐਕਟਰ ਅਤੇ ਡਾਇਰੈਕਟਰ ਦੋਹਾਂ ਰੂਪਾਂ ਵਿਚ ਕੰਮ ਕਰ ਰਹੇ ਹੁੰਦੇ ਹੋ ਤਾਂ ਕਿਹੋ ਜਿਹੇ ਤਜ਼ਰਬੇ ਵਿਚੋਂ ਗੁਜ਼ਰਦੇ ਹੋ?**

ਜਵਾਬ: ਮੇਰੇ ਵਿਚਾਰ ਵਿਚ ਐਕਟਿੰਗ ਅਤੇ ਡਾਇਰੈਕਟਿੰਗ ਦੇ ਕੰਮ ਨੂੰ ਦੋ ਹਿਸਿਆਂ ਵਿਚ ਵੰਡਿਆ ਜਾ ਸਕਦਾ ਹੈ। ਪਹਿਲਾ ਹੈ 'ਕਨਸੀਵਿੰਗ' ਭਾਵ ਰੋਲ ਨੂੰ ਸਮਝਣਾ ਅਤੇ ਦੂਸਰਾ ਹੈ 'ਪ੍ਰੀਜ਼ੈਂਟਿੰਗ' ਭਾਵ ਰੋਲ ਨੂੰ ਪੇਸ਼ ਕਰਨਾ। 'ਕਨਸੀਵਿੰਗ' ਵਿਚ ਤੁਹਾਨੂੰ ਪਾਤਰ ਨੂੰ ਪੂਰੀ ਤਰ੍ਹਾਂ ਮਨ ਵਿਚ ਬਿਠਾ ਕੇ ਉਸਨੂੰ ਜਿਉਣਾ ਪੈਂਦਾ ਹੈ। 'ਪ੍ਰੀਜ਼ੈਂਟਿੰਗ' ਵਿਚ ਆਪਣੇ ਅੰਦਰ ਬਿਠਾਏ ਹੋਏ ਪਾਤਰ ਨੂੰ ਆਵਾਜ਼, ਹਾਵ-ਭਾਵ ਤੇ ਸਰੀਰਕ 'ਮੂਵਮੈਂਟਸ' ਰਾਹੀਂ ਸਟੇਜ ਉਪਰ ਪੇਸ਼ ਕਰਨਾ ਹੁੰਦਾ ਹੈ। ਇਕ ਚੰਗੇ ਡਾਇਰੈਕਟਰ ਲਈ ਪਹਿਲੇ ਹਿੱਸੇ ਦੀ ਭਾਵ 'ਕਨਸੀਵਿੰਗ' ਦੀ ਮੁਕੰਮਲ ਮੁਹਾਰੀਅਤ ਹੋਣੀ ਚਾਹੀਦੀ ਹੈ ਅਤੇ ਇਕ ਚੰਗੇ ਐਕਟਰ ਲਈ ਦੂਸਰੇ ਹਿੱਸੇ ਭਾਵ 'ਪ੍ਰੀਜ਼ੈਂਟਿੰਗ' ਦੀ ਨਿਪੁੰਨਤਾ ਜ਼ਰੂਰੀ ਹੈ। ਇਹ ਜ਼ਰੂਰੀ ਨਹੀਂ ਕਿ ਵਧੀਆ ਡਾਇਰੈਕਟਰ ਖੁਦ ਵਧੀਆ ਐਕਟਰ ਵੀ ਹੋਵੇ ਪਰ ਜੇਕਰ ਉਹ ਆਪ ਕਿਸੇ ਪਾਤਰ ਨੂੰ 'ਕਨਸੀਵ' ਕਰ ਲਵੇ ਤਾਂ ਉਹ ਐਕਟਰ ਤੋਂ ਵਧੀਆ 'ਪ੍ਰੀਜ਼ੈਂਟੇਸ਼ਨ' ਕਰਵਾ ਲੈਂਦਾ ਹੈ ਐਕਟਰ ਭਾਵੇਂ ਰੋਲ ਖੁਦ ਪੜ੍ਹਕੇ ਉਸਨੂੰ ਨਾ ਪੂਰੀ ਤਰ੍ਹਾਂ 'ਕਨਸੀਵ' ਕਰ ਸਕਿਆ ਹੋਵੇ। ਪਰ ਅਸਲ ਵਿਚ ਵਧੀਆ ਐਕਟਰ ਜਾਂ ਡਾਇਰੈਕਟਰ ਉਹੀ ਹੋ ਨਿਬੜਦਾ ਜੋ ਦੋਨਾਂ ਖਿੱਤਿਆਂ 'ਕਨਸੀਵਿੰਗ' ਤੇ 'ਪ੍ਰੀਜ਼ੈਂਟਿੰਗ ' ਵਿਚ ਕਾਬਲੀਅਤ ਰੱਖਦਾ ਹੋਵੇ।

ਮੇਰਾ ਜਾਤੀ ਤਜ਼ਰਬਾ ਹੈ ਕਿ ਨਵੇਂ ਕਲਾਕਾਰ ਕਈ ਵਾਰੀ ਰੋਲ ਨੂੰ ਪੂਰੀ ਤਰ੍ਹਾਂ ਸਮਝਦੇ ਨਹੀਂ ਪਰ ਲਗਾਤਾਰ ਰੀਹਰਸਲਾਂ ਕਰਵਾ ਕੇ ਡਾਇਰੈਕਸ਼ਨ ਨਾਲ ਉਨ੍ਹਾਂ ਤੋਂ ਪੇਸ਼ਕਾਰੀ ਕਰਵਾ ਲਈ ਜਾਂਦੀ ਹੈ। ਜਦੋਂ ਉਨ੍ਹਾਂ ਵਿਚ ਖੁਦ ਰੋਲ 'ਕਨਸੀਵ' ਕਰਨ ਦੀ ਕਾਬਲੀਅਤ ਆ ਜਾਂਦੀ ਹੈ ਉਦੋਂ ਇਤਨੀ ਮਿਹਨਤ ਨਹੀਂ ਕਰਨੀ ਪੈਂਦੀ। ਉਹ ਬੇਸਿਕ ਐਕਟਿੰਗ ਖ਼ੁਦ ਕਰ ਸਕਦੇ ਹੁੰਦੇ ਹਨ ਪਰਤੂੰ ਡਾਇਰੈਕਟਰ ਉਨ੍ਹਾਂ ਦੇ ਰੋਲ ਦੇ ਸੂਖਮ ਪੱਖਾਂ ਨੂੰ ਸ਼ਿੰਗਾਰਨ ਤੇ ਸਵਾਰਨ ਦਾ ਉੱਤਮ ਕੰਮ ਕਰਨ ਵਿਚ ਯੋਗਦਾਨ ਪਾਉਂਦਾ ਹੈ।

**ਸਵਾਲ: ਕੈਨੇਡਾ ਵਿਚ ਪੰਜਾਬੀ ਰੰਗਮੰਚ ਦੇ ਪੱਧਰ ਬਾਰੇ ਕੀ ਮਹਿਸੂਸ ਕਰਦੇ ਹੋ?**

ਜਵਾਬ: ਅੰਗ੍ਰੇਜ਼ੀ ਥੀਏਟਰ ਦੇ ਮੁਕਾਬਲੇ ਅਸੀਂ ਬਹੁਤ ਪਿੱਛੇ ਹਾਂ। ਪੰਜਾਬ ਦੇ ਮੁਕਾਬਲੇ ਵੀ ਪਿੱਛੇ ਹਾਂ। ਇਥੇ ਸਮੇਂ ਦੀ ਬਹੁਤ ਘਾਟ ਹੈ। ਭਾਵੇਂ ਕਲਾਕਾਰ ਅਤੇ ਕੰਮ ਕਰਨ ਦੀ 'ਕੁਮਿੱਟਮੈਂਟ' ਮੌਜੂਦ ਹੈ ਪਰ ਇਥੇ ਦੀ ਜ਼ਿੰਦਗੀ ਬੜੀ ਮਸ਼ੀਨੀ ਹੈ। ਦੂਸਰਾ ਪੰਜਾਬੀ ਥੀਏਟਰ 'ਕਮਰਸ਼ੀਅਲਾਈਜ਼' ਨਹੀਂ ਹੈ ਤੇ ਨਾ ਹੀ ਨਿਕਟ ਭਵਿਖ ਵਿਚ ਇਸਦੀ ਕੋਈ ਸੰਭਾਵਨਾ ਨਜ਼ਰ ਆਉਂਦੀ ਹੈ।

**ਸਵਾਲ: ਕੈਨੇਡਾ ਦੇ ਪੰਜਾਬੀ ਰੰਗਮੰਚ ਦੇ ਕਲਾਕਾਰਾਂ ਦੀ ਅਦਾਕਾਰੀ ਦੇ ਪੱਧਰ ਬਾਰੇ ਕਿਵੇਂ ਮਹਿਸੂਸ ਕਰਦੇ ਹੋ।**

ਜਵਾਬ: ਕੁਝ ਕਲਾਕਾਰ ਕਾਫੀ ਯੋਗਤਾ ਰੱਖਦੇ ਹਨ। ਪਰ ਕਈ ਨਾਟਕ ਕਲਾ ਪੱਖੋਂ ਜ਼ਿਆਦਾ ਵਧੀਆ ਨਹੀਂ ਹੁੰਦੇ। ਕੈਲਗਰੀ ਵਿਚ ਤਾਂ ਕੁੱਝ ਪੁਰਾਣੇ ਕਲਾਕਾਰ ਮੌਜੂਦ ਹਨ ਪਰ ਦੂਸਰੀਆਂ ਥਾਵਾਂ ਜਿਵੇਂ ਐਡਮੰਟਨ ਜਾਂ ਵਿਨੀਪੈਗ ਸ਼ਾਇਦ ਇਤਨੇ ਨਹੀਂ ਹਨ। ਕੁੱਝ ਟੀਮਾਂ ਕੋਲ ਬਹੁਤ ਚੰਗੇ ਐਕਟਰ ਹਨ ਜਿਵੇਂ ਕਿ 'ਵੈਨਕੂਵਰ ਸੱਥ' ਦਾ ਨਾਟਕ 'ਨਿੱਕੀ ਜਿਹੀ ਗੱਲ ਨਹੀਂ' ਵੀਡੀਉ ਉਪਰ ਦੇਖਿਆ ਉਨ੍ਹਾਂ ਦੇ ਅਦਾਕਾਰਾਂ ਦੀ ਪੱਧਰ ਕਾਫ਼ੀ ਉੱਚ ਦਰਜੇ ਦੀ ਸੀ।

**ਸਵਾਲ: ਕੈਨੇਡਾ ਦੇ ਪੰਜਾਬੀ ਰੰਗਮੰਚ ਦੀ ਸਥਿਤੀ ਨੂੰ ਸੁਧਾਰਿਆ ਕਿਵੇਂ ਜਾ ਸਕਦਾ ਹੈ?**

ਜਵਾਬ: ਪੰਜਾਬੀ ਵਿਚ ਨਾਟਕ ਦੇ ਦਰਸ਼ਕ ਵੱਧ ਤੋਂ ਵੱਧ ਪੈਦਾ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਸ ਲਈ ਜ਼ਿਆਦਾ ਨਾਟਕ ਕੀਤੇ ਜਾਣੇ ਚਾਹੀਦੇ

ਹਨ। ਭਾਵੇਂ ਸਮੇਂ ਦੀ ਬਹੁਤ ਘਾਟ ਹੈ ਪਰ ਫਿਰ ਵੀ ਪੰਜਾਬੀ ਰੰਗਮੰਚ ਨੂੰ ਵਿਉਪਾਰਕ ਪੱਧਰ ਤੱਕ ਲਿਆਉਣ ਦੀ ਵੀ ਕੋਸ਼ਿਸ਼ ਜਾਰੀ ਰਹਿਣੀ ਚਾਹੀਦੀ ਹੈ। ਜੇਕਰ ਕਲਾਕਾਰ ਨੂੰ ਜਾਂ ਆਰਗੇਨਾਈਜ਼ਰਾਂ ਨੂੰ ਕੁੱਝ ਫਾਇਦਾ ਹੋ ਸਕੇ ਤਾਂ ਬੁਰੀ ਗੱਲ ਨਹੀਂ। ਸਰਕਾਰ ਤੋਂ ਸਹਾਇਤਾ ਲੈਣ ਵਿਚ ਵੀ ਕੋਈ ਹਰਜ਼ ਨਹੀਂ। ਨਾਟਕ ਨੂੰ ਜੀਵਿਤ ਰੱਖਣਾ ਪੂਰੇ ਸਭਿਆਚਾਰ ਨੂੰ ਜਿਉਂਦਾ ਰੱਖਣ ਦਾ ਹਿੱਸਾ ਹੈ। ਇਸ ਕਰਕੇ ਇਹ ਕੋਸ਼ਿਸ਼ ਕਰਦੇ ਰਹਿਣਾ ਚਾਹੀਦਾ ਹੈ। ਨਾਟਕ ਦਾ ਥੀਮ ਜਾਂ ਤਾਂ ਕੋਈ ਪੰਜਾਬ ਦਾ ਭਖਵਾਂ ਵਿਸ਼ਾ ਚੁਣਨਾ ਚਾਹੀਦਾ ਹੇ ਜਾਂ ਫਿਰ ਇੱਥੋਂ ਦਾ ਕੋਈ ਲੋਕਲ ਮਸਲਾ ਚੁਣਨਾ ਚਾਹੀਦਾ ਹੈ। 'ਬੋਰਿੰਗ' ਵਿਸ਼ਿਆਂ ਤੋਂ ਬਚਣਾ ਚਾਹੀਦਾ ਹੈ। ਸਾਡੇ ਵਿਚ 'ਪੋਟੈਨਸ਼ੀਅਲ' ਮੌਜੂਦ ਹੇ ਇਸ ਕਰਕੇ ਸਾਨੂੰ ਹਿੰਮਤ ਨਹੀਂ ਹਾਰਨੀ ਚਾਹੀਦੀ। ਵੱਖ ਵੱਖ ਨਾਟਕ ਮੰਡਲੀਆਂ ਨੂੰ ਇਕ ਦੂਸਰੇ ਨਾਲ ਤਾਲ ਮੇਲ ਵਧਾਉਣਾ ਚਾਹੀਦਾ ਹੈ ਤਾਂਕਿ ਇਕ ਦੂਸਰੇ ਦੀ ਮਦਦ ਕਰ ਸਕੀਏ।□



## ਇੰਦਰੇਸ਼
(ਅਦਾਕਾਰ)

**ਸਵਾਲ: ਰੰਗਮੰਚ ਵੱਲ ਕਿਵੇਂ ਰੁਚਿਤ ਹੋਏ?**

ਜਵਾਬ: ਜਦੋਂ ਮੈਂ ਦੋਲੀਕੇ-ਦੂਹੜੇ ਪਿੰਡ ਵਿਚ ਸੱਤਵੀਂ ਕਲਾਸ ਵਿਚ ਪੜ੍ਹਦਾ ਸੀ ਉਦੋਂ ਮੈਂ <u>ਤੇਰਾ ਘਰ ਸੋ ਮੇਰਾ ਘਰ</u> ਨਾਂ ਦੇ ਡਰਾਮੇ ਵਿਚ ਇਕ ਕੁੜੀ ਦੇ ਰੋਲ ਵਿਚ ਪਹਿਲੀ ਵਾਰ ਸਟੇਜ ਤੇ ਆਇਆ ਸੀ। ਇਹ ਡਰਾਮਾ ਡਾਕਟਰ ਹਰਚੰਦ ਸਿੰਘ ਹੋਰਾਂ ਦਾ ਲਿਖਿਆ ਸੀ। ਮੇਰੇ ਨਾਲ ਬਲਦੇਵ ਦੂਹੜੇ ਵੀ ਸਨ ਜੋ ਕਿ ਕੈਨੇਡਾ ਵਿਚ ਹੀ ਰਹਿੰਦੇ ਹਨ। ਅਸੀਂ ਦੋਹਾਂ ਨੇ ਭੈਣਾਂ ਦਾ ਰੋਲ ਕੀਤਾ ਸੀ। ਉਦੋਂ ਇੰਡੀਆ ਵਿਚ ਲੜਕੀਆਂ ਘੱਟ ਹੀ ਡਰਾਮਿਆਂ ਵਿਚ ਹਿੱਸਾ ਲੈਂਦੀਆਂ ਸਨ। ਫਿਰ ਦੋਲੀਕੇ-ਦੂਹੜੇ ਵਿਚ ਨਾਟਕ ਮੰਡਲੀ ਹੁੰਦੀ ਸੀ ਜਿਸਨੂੰ ਕਦੀ ਕਦੀ ਜੁਗਿੰਦਰ ਬਾਹਰਲਾ ਵੀ ਹਦਾਇਤਾਂ ਦੇਣ ਵਾਸਤੇ ਆਉਂਦੇ ਸਨ। ਇਹ ਸਮਾਜਿਕ ਡਰਾਮੇ ਹੁੰਦੇ ਸਨ। 1965 ਦੇ ਦੁਆਲੇ ਅਸੀਂ ਪਿਆਰਾ ਸਿੰਘ ਭੋਗਲ ਦਾ ਡਰਾਮਾ <u>ਸਿਆੜ</u> ਪੰਡੋਰੀ ਨਿੱਜਰਾਂ ਵਿਖੇ ਖੇਡਿਆ। ਇਸਨੂੰ ਬੜਾ ਵਧੀਆ ਹੁੰਗਾਰਾ ਮਿਲਿਆ। ਇਸ ਡਰਾਮੇ ਵਿਚ ਔਰਤਾਂ ਨੇ ਵੀ ਹਿੱਸਾ ਲਿਆ ਜਿਨ੍ਹਾਂ ਵਿਚੋਂ ਸਵਰਗਵਾਸੀ ਕੇਵਲ ਕੌਰ ਹੁਰੀਂ ਬਾਅਦ ਵਿਚ ਨਕਸਲਾਈਟ ਲਹਿਰ ਵਿਚ ਵੀ ਇਨਵਾਲਵ ਰਹੇ।

1969 ਵਿਚ ਕੈਨੇਡਾ ਆ ਗਿਆ। ਸੰਨ 1972 ਵਿਚ ਕਲਾ ਕੇਂਦਰ ਨਾਂ ਦੀ ਸੰਸਥਾ ਬਣਾਈ ਜਿਸ ਵਿਚ ਸੇਖੋਂ ਹੁਰਾਂ ਦਾ ਲਿਖਿਆ ਡਰਾਮਾ <u>ਕੁੜਮਾਈ</u> ਖੇਡਿਆ ਗਿਆ। ਇਸ ਪ੍ਰੋਗਰਾਮ ਨੂੰ ਬੜਾ ਹੁੰਗਾਰਾ ਮਿਲਿਆ। ਬਾਅਦ ਵਿਚ ਮੈਂ 'ਇੰਡੀਆ ਥੀਏਟਰ' ਵਿਚ ਐਕਟਿਵ ਰਿਹਾ ਤੇ ਉਸ ਦੌਰਾਨ ਯੋਗ ਰਾਜ ਸੇਦਾ ਹੁਰੀਂ ਏਧਰ ਆਏ ਉਨ੍ਹਾਂ ਨਾਲ ਮੈਂ <u>ਰੁੱਤਾ ਸਾਲੂ</u> ਤੇ <u>ਲੋਹਾ ਕੁੱਟ</u> ਵਿਚ ਕੰਮ ਕੀਤਾ। ਫਿਰ ਹੋਰ ਸੰਸਥਾਵਾਂ ਵਿਚ ਕਲਾਕਾਰ ਦੇ ਤੌਰ ਤੇ 'ਐਕਟਿਵ' ਰਿਹਾ।

**ਸਵਾਲ: ਜਦੋਂ ਤੁਸੀਂ ਕੋਈ ਪਾਤਰ ਤਿਆਰ ਕਰਦੇ ਹੋ ਤਾਂ ਕਿਹੜੇ ਤਰੀਕੇ ਨਾਲ ਕਰਦੇ ਹੋ?**

ਜਵਾਬ: ਪਹਿਲਾਂ ਤਾਂ ਵਾਰ ਵਾਰ ਸਕਰਿਪਟ ਨੂੰ ਪੜ੍ਹਦਾ ਹਾਂ। ਫਿਰ ਪਾਤਰ ਦੀ ਤਸਵੀਰ ਆਪਣੇ ਅੰਦਰ ਬਿਠਾਉਂਦਾ ਹਾਂ। ਫਿਰ ਮੇਕਅੱਪ ਤੇ ਡਾਇਲਾਗ 'ਡੀਲਿਵਰੀ' ਬਾਰੇ ਸੋਚਦਾ ਹਾਂ। ਫਿਰ ਪਾਤਰ ਦਾ ਸੁਭਾਅ ਅਤੇ ਸਮਾਜ ਵੱਲ ਵਰਤਾਅ ਬਾਰੇ ਵਿਚਾਰ ਕਰਦਾ ਹਾਂ। ਮੇਰੀ ਕੋਸ਼ਿਸ਼ ਇਹ ਜਾਨਣ ਦੀ ਹੁੰਦੀ ਹੈ ਕਿ ਲੇਖਕ ਇਸ ਪਾਤਰ ਦੇ ਰਾਹੀਂ ਕੀ ਕਹਿਣਾ ਚਾਹੁੰਦਾ ਹੈ। ਫਿਰ ਪਾਤਰ ਨੂੰ ਇਕੱਲੇ ਵੀ 'ਪ੍ਰੈਕਟਿਸ' ਕਰਦਾ ਹਾਂ। ਮੈਂ ਚਾਹੁੰਦਾ ਹਾਂ ਕਿ ਮੈਂ ਲੇਖਕ ਤੋਂ ਵੱਧ ਉਸ ਪਾਤਰ ਵਿਚ ਕੁੱਝ ਭਰ ਸਕਾਂ। ਇਸਦੇ ਵਾਸਤੇ ਕਈ ਵਾਰੀ ਲੇਖਕ ਜਾਂ ਨਿਰਦੇਸ਼ਕ ਨਾਲ ਕੁੱਝ 'ਕੰਪਰੋਮਾਈਜ਼' ਵੀ ਕਰਨਾ ਪੈਂਦਾ ਹੈ। ਕਈ ਡਰਾਮੇ ਪੜ੍ਹਨ ਨੂੰ 'ਡੱਲ' ਜਿਹੇ ਲਗਦੇ ਹਨ ਪਰ ਸਟੇਜ ਉੱਪਰ ਆਕੇ ਦਿਲਚਸਪ ਬਣ ਜਾਂਦੇ ਹਨ। ਲਾਇਟਿੰਗ, ਸੰਗੀਤ ਤੇ ਹੋਰ ਸੈਟ-ਅੱਪ ਦੇ ਪ੍ਰਭਾਵ ਕਰਕੇ।

**ਸਵਾਲ: ਕੈਨੇਡਾ ਵਿਚ ਪੰਜਾਬੀ ਰੰਗਮੰਚ ਦੀ ਪੱਧਰ ਬਾਰੇ ਤੁਸੀਂ ਕੀ ਮਹਿਸੂਸ ਕਰਦੇ ਹੋ।**

ਜਵਾਬ: ਮੈਂ ਅੱਜਕਲ ਖੁਦ ਕੁੱਝ ਕਾਰਨਾ ਕਰਕੇ ਐਕਟਿਵ ਨਹੀਂ ਹਾਂ ਪਰ ਜਿਵੇਂ ਐਕਟਿਵ ਗਰੁੱਪ 'ਵੈਨਕੂਵਰ ਸੱਥ' ਹੈ ਉਸਦੀ ਸਮਾਜਿਕ ਤੇ ਪੁਲੀਟੀਕਲ ਡਰਾਮਿਆਂ ਦੀ ਵਧੀਆ ਦੇਣ ਹੈ। ਸਮਾਜ ਦਾ ਪ੍ਰਛਾਵਾਂ ਲੇਖਕ ਉੱਪਰ ਪੈਂਦਾ ਹੈ ਤੱਦ ਹੀ ਉਹ ਕੁੱਝ ਲਿਖਦਾ ਹੈ। ਹੋਣਾ ਵੀ ਇਵੇਂ ਹੀ ਚਾਹੀਦਾ ਹੈ। ਸਮੇਂ ਦੀ ਆਵਾਜ਼ ਲੋਕਾਂ ਤੱਕ ਪਹੁੰਚਣੀ ਚਾਹੀਦੀ ਹੈ। ਵੈਸੇ ਤਾਂ ਹਲਕਾ ਫੁਲਕਾ ਮਨੋਰੰਜਨ ਵੀ ਜ਼ਰੂਰੀ ਹੈ ਕਿਉਂਕਿ ਕੈਨੇਡਾ ਦੀ 'ਲਾਈਫ' ਬੜੀ ਖੁਸ਼ਕ ਹੈ। ਦੂਸਰੇ ਗੁਰੂਪਾਂ ਦੀ ਆਪਣੀ 'ਆਡੀਐਂਸ' ਹੈ। ਸਮਾਜ ਦੇ ਬਾਰੇ ਹਰੇਕ ਦਾ ਆਪਣਾ ਆਪਣਾ 'ਵੀਊ'ਹੈ। ਦੂਸਰੇ ਗਰੁੱਪ ਜੋ ਵੀ ਕਰਦੇ ਹਨ ਉਹ ਘੱਟੋ ਘੱਟ ਡਰਾਮਾ ਜਿਉਂਦਾ ਰੱਖਦੇ ਹਨ। ਸ਼ਾਇਦ ਉਨ੍ਹਾਂ ਵਿਚੋਂ ਹੀ ਕੋਈ ਉੱਠ ਕੇ ਸਮਾਜ ਸੁਧਾਰਕ ਡਰਾਮਿਆਂ ਵੱਲ ਤੁਰ ਪਵੇ।

**ਸਵਾਲ: ਕੈਨੇਡਾ ਦੇ ਰੰਗਮੰਚ ਵਿਚ ਕਲਾਕਾਰਾਂ ਦੀ ਕਲਾ ਦੇ ਪੱਧਰ ਬਾਰੇ ਤੁਹਾਡਾ ਕੀ ਵਿਚਾਰ ਹੈ?**

ਜਵਾਬ: ਸਾਡੀ ਸਟੇਜ ਬਾਕੀ ਰੰਗਮੰਚ ਦੇ ਮੁਕਾਬਲੇ ਫਿਲਹਾਲ ਕੁੱਝ ਥੱਲੇ ਹੈ। ਉਸਦੇ ਕਈ ਕਾਰਨ ਹਨ। ਇੰਡੀਆ ਦੇ ਐਕਟਰਾਂ ਤੇ ਪ੍ਰੋਡਿਊਸਰਾਂ ਕੋਲ ਵਕਤ ਬਹੁਤ ਹੁੰਦਾ ਹੈ। ਸਟੇਜ ਸੈਟਿੰਗ ਵਗੈਰਾ ਵੀ ਵਧੀਆ ਹੋ ਜਾਂਦੀ ਹੈ। ਇਥੋਂ ਦੇ ਜ਼ਿਆਦਾ ਕਲਾਕਾਰਾਂ ਨੂੰ ਸਿਰਫ ਸ਼ੌਕ ਹੈ, ਕੁੱਝ ਕੁ ਤੋਂ ਇਲਾਵਾ ਜਿਹੜੇ ਕਿਸੇ 'ਕੁਮਿਟਮੈਂਟ' ਨਾਲ ਕਰਦੇ ਹਨ। ਇੰਡੀਆ ਵਿਚ ਕਈ ਲੋਕਾਂ ਨੇ ਇਸਨੂੰ 'ਪ੍ਰੋਫੈਸ਼ਨ' ਬਣਾ ਲਿਆ ਹੈ ਤੇ ਕੁਦਰਤੀ ਹੈ ਕਿ ਉਨ੍ਹਾਂ ਦਾ ਪੱਧਰ ਚੰਗੇਰਾ ਹੋਵੇਗਾ। ਵੈਸੇ 1972 ਤੋਂ ਲੈ ਕੇ ਹੁਣ ਤੱਕ ਕੈਨੇਡਾ ਦੇ ਕਲਾ ਪੱਧਰ ਵਿਚ ਕਾਫੀ 'ਇੰਪਰੂਵਮੈਂਟ' ਦੇਖੀ ਹੈ। ਇੰਡੀਆ ਤੋਂ ਡਰਾਮਿਆਂ ਦੇ ਗਰੁੱਪਾਂ ਵਲੋਂ ਇਥੇ ਆ ਕੇ ਡਰਾਮੇ ਕਰਨ ਨਾਲ ਵੀ ਕਾਫੀ ਫਰਕ ਪਿਆ ਜਾਪਦਾ ਹੈ। ਹੁਣ ਇਥੇ ਦੇਖੋ ਕਿਤਨੇ ਕਲਾਕਾਰ ਹਨ ਅਤੇ ਕਿਤਨੀਆਂ ਜ਼ਿਆਦਾ 'ਪਰਫੋਰਮੈਂਸਜ਼' ਹੁੰਦੀਆਂ ਹਨ।

**ਸਵਾਲ: ਕੈਨੇਡਾ ਦੇ ਰੰਗਮੰਚ ਦੀ ਸਥਿਤੀ ਨੂੰ ਸੁਧਾਰਨ ਲਈ ਕੀ ਕੀਤਾ ਜਾ ਸਕਦਾ ਹੈ?**

ਜਵਾਬ: ਜਦੋਂ ਤੱਕ ਸਾਡਾ ਸਮਾਜ ਸਟੇਜ਼ ਬਾਰੇ ਜਾਗ੍ਰਿਤ ਨਹੀਂ ਹੁੰਦਾ ਉਦੋਂ ਤੱਕ ਜ਼ਿਆਦਾ ਫਰਕ ਨਹੀਂ ਪੈਣਾ। ਸੰਸਥਾਵਾਂ ਨੂੰ ਸਰਕਾਰ ਤੋਂ 'ਫੰਡਜ਼' ਲੈਕੇ ਡਰਾਮੇ ਕਰਨੇ ਚਾਹੀਦੇ ਹਨ। ਪਬਲਿਕ ਵੀ ਆਪਣੇ ਆਪ ਰੁਚਿਤ ਹੋ ਜਾਵੇਗੀ। ਜਿਵੇਂ ਕਿ ਜਦੋਂ ਕੁਈਨ ਇਲਿਜ਼ਬੈਥ ਹਾਲ ਵਿਚ <u>ਲੋਹਾ ਕੁੱਟ</u> ਡਰਾਮਾ ਹੋਇਆ ਸੀ ਤਾਂ ਉਹ ਤਕਰੀਬਨ 'ਸੋਲਡ ਆਊਟ' ਹੋਇਆ ਸੀ।

ਇੰਡੀਆ ਤੋਂ ਵੀ ਨਾਟਕ ਮੰਡਲੀਆਂ ਤੇ ਡਾਇਰੈਕਟਰ ਆਦਿ ਸੱਦਣੇ ਚਾਹੀਦੇ ਹਨ।□



## ਸੁਰਜੀਤ ਕਲਸੀ
(ਲੇਖਕ, ਅਦਾਕਾਰਾ ਤੇ ਨਿਰਦੇਸ਼ਕ)

**ਸਵਾਲ: ਤੁਸੀਂ ਨਾਟਕ ਲਿਖਣ ਵਾਲੇ ਪਾਸੇ ਕਿਵੇਂ ਰੁਚਿਤ ਹੋਏ?**

ਜਵਾਬ: ਮੈਨੂੰ ਆਪਣੀ ਉਸ ਵੇਲੇ ਦੀ ਉਮਰ ਤਾਂ ਯਾਦ ਨਹੀਂ ਪਰ ਬਹੁਤ ਛੋਟੀ ਹੁੰਦੀ ਨੇ ਸਕੂਲ ਵਿਚ ਪੰਜਾਬੀ ਦੀਆਂ ਕਵਿਤਾਵਾਂ ਲਿਖਣੀਆਂ ਸ਼ੁਰੂ ਕੀਤੀਆਂ ਸਨ। ਮੇਰੀ ਸੱਭ ਤੋਂ ਪਹਿਲੀ ਪ੍ਰਕਾਸ਼ਿਤ ਹੋਈ ਕਵਿਤਾ ਦਾ ਨਾਂ ਸੀ 'ਸੁਪਨਿਆਂ ਦਾ ਰੰਗ' ਜੋ ਕਿ ਜਦੋਂ ਮੈਂ ਮੋਗਾ ਵਿਖੇ ਜੇ.ਬੀ.ਟੀ. ਦੀ ਟ੍ਰੇਨਿੰਗ ਲੈਂਦੀ ਸੀ ਉਦੋਂ

ਮੈਗਜ਼ੀਨ ਵਿਚ ਛਪੀ ਸੀ। ਫਿਰ 17-18 ਸਾਲ ਦੀ ਉਮਰ ਦੇ ਦੌਰਾਨ ਮੇਰੀਆਂ ਲਿਖੀਆਂ ਕਹਾਣੀਆਂ ਜਨ-ਸਾਹਿਤ, ਜਾਗ੍ਰਿਤਿ ਆਦਿ ਪਰਚਿਆਂ ਵਿਚ ਜੀਤ ਅਸ਼ੂ ਦੇ ਨਾਂ ਹੇਠ ਛਪੀਆਂ। ਫਿਰ ਮੈਂ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਕੈਂਪਸ ਵਿਚ ਇੰਗਲਿਸ਼ ਦੀ ਐਮ.ਏ. ਕਰਨ ਲਗ ਪਈ ਤੇ ਉਸ ਵੇਲੇ (1969 ਦੇ ਦੌਰਾਨ) ਮੈਂ ਆਲ ਇੰਡੀਆ ਰੇਡੀਉ ਚੰਡੀਗੜ੍ਹ ਤੋਂ ਸੁਰਜੀਤ ਕਲਸੀ ਦੇ ਨਾਂ ਨਾਲ ਪ੍ਰਦੇਸ਼ਿਕ ਸਮਾਚਾਰ ਪੜ੍ਹਨ ਲਗ ਪਈ। ਬਾਅਦ ਵਿਚ ਮੈਂ ਉਥੇ ਹੀ ਪੰਜਾਬੀ ਦੀ ਐਮ.ਏ. ਜੁਆਇਨ ਕਰ ਲਈ। ਉਦੋਂ ਮੈਂ 'ਕੈਜ਼ੁਅਲੀ' ਲਿਖਦੀ ਹੁੰਦੀ ਸੀ ਪੰਜਾਬੀ ਵਿਚ। 1973 ਵਿਚ ਸ਼ਾਦੀ ਤੇ 1974 ਵਿਚ ਕੈਨੇਡਾ ਆ ਗਈ। ਇਥੇ ਆ ਕੇ ਘਰ ਦੀ ਇਕੱਲਤਾ ਤੋਂ ਬਚਣ ਲਈ ਅੰਗ੍ਰੇਜ਼ੀ ਦੀ 'ਕਰੀਏਟਿਵ ਰਾਈਟਿੰਗ' ਦਾ ਐਮ.ਏ. ਦਾ ਕੋਰਸ ਸ਼ੁਰੂ ਕੀਤਾ। 1974 ਵਿਚ ਹਰਪਾਲ ਟਿਵਾਣਾ ਦੀ ਟੀਮ ਵੈਨਕੂਵਰ ਆਈ ਹੋਈ ਸੀ। ਉਨ੍ਹਾਂ ਨਾਲ ਮੁਲਾਕਾਤ ਹੋਈ। ਮੈਂ ਇੰਡੀਆ ਪੜ੍ਹਦੀ ਨੇ ਡਰਾਮਿਆਂ ਵਿਚ ਅਦਾਕਾਰਾ ਦੇ ਤੌਰ ਤੇ ਭਾਗ ਲਿਆ ਸੀ। ਕੈਨੇਡਾ ਵਿਚ ਪਹਿਲੀ ਵਾਰੀ 1975 ਵਿਚ ਡੰਕਨ ਵਿਚ ਲੋਹਾ ਕੁੱਟ ਡਰਾਮੇ ਵਿਚ ਭਾਗ ਲਿਆ ਤੇ ਬਾਅਦ ਵਿਚ ਹੋਰ ਡਰਾਮਿਆਂ ਵਿਚਵੀ ਹਿੱਸਾ ਲੈਂਦੀ ਰਹੀ।

1980 ਦੇ ਦੌਰਾਨ ਕੈਨੇਡਾ ਦੇ ਪੰਜਾਬੀ ਸਮਾਜ ਵਿਚ ਔਰਤਾਂ ਉਪਰ ਤਸ਼ੱਦਦ ਦੀਆਂ ਕਈ ਘਟਨਾਵਾਂ ਹੋਈਆਂ। ਜਿਸਦੇ ਕਰਕੇ 1981 ਵਿਚ 'ਸਮਾਨਤਾ' ਨਾਂ ਦੇ ਜਥੇਬੰਦੀ ਹੋਂਦ ਵਿਚ ਆਈ ਜਿਸਦਾ ਉਦੇਸ਼ ਲੋਕਾਂ ਨੂੰ ਔਰਤਾਂ ਦੇ ਉਪਰ ਹੁੰਦੇ ਤਸ਼ੱਦਦ ਬਾਰੇ ਸੁਚੇਤ ਕਰਨਾ ਸੀ ਤੇ ਮੈਂ ਉਸਦੀ ਇਕ ਸਰਗਰਮ ਮੈਂਬਰ ਸੀ। ਇਸ ਉਦੇਸ਼ ਦੀ ਪੂਰਤੀ ਲਈ ਸਤੰਬਰ 1982 ਵਿਚ ਅਸੀਂ ਪੰਜਾਬੀ ਦਾ ਸਭਿਆਚਾਰਕ ਪ੍ਰੋਗਰਾਮ ਪਹਿਲੀ ਵਾਰੀ ਕਾਰਪੈਂਟਰਜ਼ ਹਾਲ, ਨਿਊ ਵੈਸਟ ਵਿਚ ਆਯੋਜਿਤ ਕੀਤਾ ਜਿਸ ਵਿਚ ਇਕ ਮੇਰਾ ਲਿਖਿਆ ਤੇ ਨਿਰਦੇਸ਼ ਕੀਤਾ ਨਾਟਕ ਮਹਿਲੀਂ ਵਸਦੀਆਂ ਧੀਆਂ ਤੇ ਇਕ ਅਜਮੇਰ ਰੋਡੇ ਦਾ ਲਿਖਿਆ ਇਕ ਕੁੜੀ ਇਕ ਸੁਪਨਾ ਪੇਸ਼ ਕੀਤਾ ਗਿਆ। ਇਸ ਪ੍ਰੋਗਰਾਮ ਦੀਆਂ ਕੁਲ ਚਾਰ 'ਪਰਫਾਰਮੈਂਸਜ਼' ਹੋਈਆਂ। ਇਸ ਤੋਂ ਬਾਅਦ 1983 ਵਿਚ ਮੇਰਾ ਲਿਖਿਆ ਨਾਟਕ 'ਚੇਤਨਾ' ਦੋ ਬਾਰ ਖੇਡਿਆ ਗਿਆ ਤੇ ਇਹੀ ਨਾਟਕ 1986 ਵਿਚ ਦੁਬਾਰਾ ਇਕ ਹੋਰ ਪ੍ਰੋਗਰਾਮ ਵਿਚ ਵੀ ਖੇਡਿਆ ਗਿਆ।

**ਸਵਾਲ: ਕੀ ਤੁਹਾਡਾ ਮਕਸਦ ਨਾਟਕ ਦੇ ਰਾਹੀਂ ਕੋਈ ਮੈਸੇਜ ਪਹੁੰਚਾਉਣ ਦਾ ਸੀ?**

ਜਵਾਬ: ਦੇਖੋ ਪਹਿਲਾਂ ਇੰਡੀਆ ਤੇ ਇਥੇ ਵੀ ਮੈਂ ਨਾਟਕਾਂ ਵਿਚ 'ਐਜ਼ ਐਨ ਆਰਟਿਸਟ' ਹੀ ਭਾਗ ਲੈਂਦੀ ਸੀ। ਜਦੋਂ ਮੈਂ ਇਥੇ 'ਵੁਮੇਨ' ਗਰੁੱਪ ਦੀ 'ਫੈਸੀਲੀਟੇਟਰ' ਸੀ ਉਦੋਂ ਮੈਂ ਮਹਿਸੂਸ ਕੀਤਾ ਕਿ ਜਦੋਂ ਵੀ ਔਰਤ ਉਪਰ ਘਰ ਵਿਚ ਤਸ਼ੱਦਦ ਹੁੰਦਾ ਹੈ ਤਾਂ ਉਹ ਸਮਾਜ ਵਿਚ ਸਿਰ ਚੁੱਕ ਕੇ ਤੁਰਨ ਦੇ ਕਾਬਿਲ ਨਹੀਂ ਰਹਿੰਦੀ। 1980 ਦੇ ਦੌਰਾਨ ਕੈਨੇਡਾ ਦੇ ਪੰਜਾਬੀ ਭਾਈਚਾਰੇ ਵਿਚ ਔਰਤਾਂ ਉਪਰ ਜ਼ੁਲਮ ਦੀ ਸਥਿਤੀ ਇਤਨੀ ਵਿਗੜ ਚੁਕੀ ਸੀ ਕਿ ਉਸ ਬਾਰੇ ਕਿਸੇ ਹੋਰ ਰੂਪ ਵਿਚ ਗੱਲ ਕਰਨੀ ਖਤਰੇ ਤੋਂ ਖਾਲੀ ਨਹੀਂ ਸੀ। ਵੈਸੇ ਵੀ ਬਾਕੀ ਕੈਨੇਡੀਅਨ ਸਮਾਜ ਵਿਚ ਹੋਰ ਜਥੇਬੰਦੀਆਂ ਜੋ ਔਰਤਾਂ ਦੇ ਹੱਕਾਂ ਦੀ ਗੱਲ ਕਰਦੀਆਂ ਸਨ ਮੇਰੇ ਵਿਚਾਰ ਵਿਚ ਉਹ ਇਤਨੀ 'ਅਫੈਕਟਿਵ' ਨਹੀਂ ਸੀ। ਦੂਸਰੇ ਮੈਂ 'ਕਰੀਏਟੇਟਿਵ ਰਾਈਟਿੰਗ ਨੂੰ ਈਮੋਸ਼ਨਲ ਸਬਲੀਮੀਨੇਸ਼ਨ' ਦਾ ਰਾਹ ਸਮਝਦੀ ਹਾਂ। ਅਸੀਂ ਸਭਿਆਚਾਰਕ ਪ੍ਰੋਗਰਾਮਾਂ ਦੀ ਪੇਸ਼ਕਾਰੀ ਰਾਹੀਂ ਉਨ੍ਹਾਂ ਔਰਤਾਂ ਜਿਨ੍ਹਾਂ ਉਪਰ ਮਾਰ ਕੁਟਾਈ ਹੁੰਦੀ ਸੀ ਨੂੰ ਵੀ ਨਾਲ 'ਇਨਵਾਲਵ' ਕਰਕੇ ਉਨ੍ਹਾਂ ਦਾ ਸਮਾਜ ਵਿਚ ਗੁਆਚਿਆ ਹੋਇਆ ਮਾਣ ਵਾਪਿਸ ਕਰਾਉਣ ਦੀ ਕੋਸ਼ਿਸ਼ ਕੀਤੀ। ਸੋ ਇਕ ਤਰ੍ਹਾਂ ਦੇ ਨਾਲ ਕਹਿ ਸਕਦੇ ਹੋ ਕਿ ਇਸ ਉਦੇਸ਼ ਦੀ ਪੂਰਤੀ ਲਈ ਮੈਂ ਨਾਟਕ ਇਕ 'ਐਕਸਪੈਰੀਮੈਂਟ' ਵਜੋਂ ਲਿਖੇ ਤੇ ਪੇਸ਼ ਕੀਤੇ। ਮੇਰੇ ਖਿਆਲ ਵਿਚ ਇਹ ਇਕ ਸਫਲ ਤਜ਼ਰਬਾ ਸੀ। ਹੁਣ ਤਾਂ ਬਾਕੀ ਅੰਗ੍ਰਜ਼ੀ ਦੀਆਂ 'ਵੁਮੇਨਜ਼ ਆਰਗੇਨਾਈਜ਼ੇਸ਼ਨਾਂ' ਨੇ ਵੀ ਥੀਏਟਰ ਨੂੰ ਪਬਲਿਕ ਨੂੰ 'ਮੈਸਜ਼' ਦੇਣ ਲਈ ਵਰਤਣਾ ਸ਼ੁਰੂ ਕਰ ਦਿੱਤਾ ਹੈ। ਸੋ ਮੇਰੇ ਖਿਆਲ ਵਿਚ ਕਲਾ ਜਾਂ ਸਾਹਿਤ ਦੇ ਰਾਹੀਂ ਲੋਕਾਂ ਨੂੰ ਵਧੀਆ ਤਰੀਕੇ ਨਾਲ ਤੇ 'ਇਫੈਕਟਿਵਲੀ' ਸੁਨੇਹਾ ਦਿਤਾ ਜਾ ਸਕਦਾ ਹੈ।

**ਸਵਾਲ: ਤੁਹਾਡੀਆਂ ਕਹਾਣੀਆਂ ਵਿਚ ਤਾਂ ਸੱਭ ਤਰ੍ਹਾਂ ਦੇ ਪਾਤਰ ਅਤੇ ਘਟਨਾਵਾਂ ਮੌਜੂਦ ਹੁੰਦੀਆਂ ਹਨ ਪਰ ਤੁਹਾਡੇ ਨਾਟਕ ਸਿਰਫ ਔਰਤ ਦੇ ਦਵਾਲੇ ਹੀ ਘੁੰਮਦੇ ਹਨ, ਇਸ ਦੀ ਕੀ ਵਜ੍ਹਾ ਹੈ?**

ਜਵਾਬ: ਮੈਂ ਪੂਰੀ ਤਰ੍ਹਾਂ ਤਾਂ ਨਹੀਂ ਕਹਿ ਸਕਦੀ ਪਰ ਮੇਰਾ ਖਿਆਲ ਹੈ ਕਿ ਪਾਤਰਾਂ ਜਾਂ ਘਟਨਾਵਾਂ ਦਾ ਕਿਸੇ ਰੂਪ ਵਿਚ ਮੌਜੂਦ ਹੋਣਾ ਲੇਖਕ ਦੇ 'ਥੀਮ' ਉਪਰ ਨਿਰਭਰ ਕਰਦਾ ਹੈ। ਮੇਰਾ ਖਿਆਲ ਹੈ ਕਿ ਔਰਤਾਂ ਉਪਰ ਹੁੰਦਾ ਤਸ਼ਦੱਦ ਸਾਰੀ ਕਮਿਊਨਿਟੀ ਦਾ ਮਸਲਾ ਹੈ ਜਿਸ ਬਾਰੇ ਸਾਨੂੰ ਸੱਭ ਨੂੰ ਆਵਾਜ਼ ਉਠਾਉਣੀ ਚਾਹੀਦੀ ਹੈ। ਮੇਰਾ ਖਿਆਲ ਹੈ ਕਿ ਹੋਰ ਲੇਖਕਾਂ ਨੂੰ ਵੀ ਇਸ ਵਿਸ਼ੇ ਉਪਰ ਲਿਖਣਾ ਚਾਹੀਦਾ ਹੈ। ਵੈਸੇ ਮੇਰੀ ਅਗਲਾ ਵੀਡੀਓ-ਪਲੇ ਸੱਤ ਪਰਾਈਆਂ ਔਰਤਾਂ ਦੀ ਸਕਰਿਪਟ ਜਿਵੇਂ ਕਿ ਨਾਂ ਤੋਂ ਹੀ ਜ਼ਾਹਿਰ ਹੈ, ਔਰਤਾਂ ਦੇ ਵਿਸ਼ੇ ਦੁਆਲੇ ਹੀ ਘੁੰਮਦੀ ਹੈ।

**ਸਵਾਲ: ਤੁਹਾਡੇ ਵਿਚਾਰ ਵਿਚ ਕੈਨੇਡਾ ਦਾ ਪੰਜਾਬੀ ਰੰਗਮੰਚ ਕਿਹੜੀਆਂ ਲੀਹਾਂ ਤੇ ਉਸਾਰਿਆ ਜਾਣਾ ਚਾਹੀਦਾ ਹੈ?**

ਜਵਾਬ: ਮੈਂ ਨਹੀਂ ਚਾਹੁੰਦੀ ਕਿ ਨਾਟਕ ਸਿਰਫ ਲੋਕਾਂ ਦੇ 'ਐਂਟਰਟੇਨਮੈਂਟ' ਵਾਸਤੇ ਹੀ ਵਰਤਿਆ ਜਾਵੇ। ਸਾਡੇ ਕੋਲ ਇਤਨਾ ਵਕਤ ਨਹੀਂ ਕਿ ਲੋਕਾਂ ਦੇ ਮਨੋਰੰਜਨ ਤੇ ਖਰਚ ਕਰੀਏ। ਵੈਸੇ ਮੇਰੇ ਖਿਆਲ ਵਿਚ ਪੰਜਾਬੀ ਦੇ ਨਾਟਕ ਲੇਖਕ ਇਸ ਬਾਰੇ ਕਾਫੀ ਚੇਤੰਨ ਹਨ। ਮੈਂ ਪੂਰੀ ਤਰ੍ਹਾਂ ਤਾਂ ਨਹੀਂ ਕਹਿ ਸਕਦੀ ਕਿ ਕੈਨੇਡਾ ਵਿਚ ਪੰਜਾਬੀ ਨਾਟਕ ਦੀ 'ਡੀਵੈਲਪਮੈਂਟ' ਕਿਸ ਪ੍ਰਕਾਰ ਦੀ ਹੋਵੇ ਪਰ ਇਤਨਾ ਜ਼ਰੂਰ ਚਾਹਾਂਗੀ ਕਿ ਗਿਣਤੀ ਵਿਚ ਜ਼ਿਆਦਾ ਨਾਟਕ ਲਿਖੇ ਤੇ ਪੇਸ਼ ਕੀਤੇ ਜਾਣ ਭਾਵ ਲਗਾਤਾਰ ਪੇਸ਼ ਹੁੰਦੇ ਰਹਿਣ। ਮੇਰਾ ਤਾਂ ਇਹ ਵੀ ਵਿਚਾਰ ਹੈ ਕਿ ਸਾਰੇ ਪੰਜਾਬੀ ਲੇਖਕਾਂ ਦੀ ਇਕ ਆਪਣੀ 'ਕਲੋਨੀ' ਹੋਵੇ ਜਿਸ ਵਿਚ ਇਕ ਸਾਂਝਾ ਹਾਲ ਹੋਵੇ ਤੇ 'ਪਰਫਾਰਮੈਂਸ' ਲਈ ਇਕ ਸਟੇਜ ਹੋਵੇ ਜਿਥੇ ਨਾਟਕ ਪੇਸ਼ ਹੁੰਦੇ ਰਹਿਣ। ਮੇਰੀ ਇੱਛਾ ਹੈ ਕਿ ਜਿਵੇਂ ਇੰਡੀਆ ਦੇ ਪੰਜਾਬੀ ਸਾਹਿਤਕ ਖੇਤਰਾਂ ਵਿਚ ਕੈਨੇਡਾ ਦੇ ਬਾਕੀ ਪੰਜਾਬੀ ਸਾਹਿਤ ਕਵਿਤਾ ਵਗੈਰਾ ਦਾ ਚਰਚਾ ਹੁੰਦਾ ਹੈ ਇਸੇ ਤਰ੍ਹਾਂ ਕੈਨੇਡਾ ਦੇ ਪੰਜਾਬੀ ਨਾਟਕ ਦਾ ਵੀ ਹੋਵੇ।□



## ਕਰਮਜੀਤ ਘੁਮਾਣ
(ਅਦਾਕਾਰ)

**ਸਵਾਲ: ਤੁਸੀਂ ਰੰਗਮੰਚ ਵੱਲ ਕਿਵੇਂ ਰੁਚਿਤ ਹੋਏ?**

ਜਵਾਬ: ਮੈਂ ਤਾਂ ਕੈਨੇਡਾ ਆਕੇ ਹੀ ਇਸ ਪਾਸੇ 'ਇਨਵਾਲਵ' ਹੋਇਆ ਹਾਂ। ਮੈਂ 1971 ਵਿਚ ਕੈਨੇਡਾ ਆਇਆ ਸੀ। ਪਹਿਲਾਂ ਪਹਿਲ ਮੈਂ ਕੈਂਬਲ-ਰਿਵਰ ਰਹਿੰਦਾ ਸੀ। 'ਵਤਨੋਂ ਦੂਰ' ਰਸਾਲਾ ਨਿਕਲਣ ਲੱਗਾ ਤਾਂ ਬੜਾ ਉਤਸ਼ਾਹਿਤ ਹੋਇਆ। ਇਸ ਵੇਲੇ ਮੈਂ ਵੈਨਕੂਵਰ ਰਹਿਣ ਲੱਗ ਪਿਆ ਸੀ। 'ਵਤਨੋਂ ਦੂਰ' ਵਿਚ ਕੰਮ ਕਰਨ ਵਾਲੇ ਬੰਦੇ ਤਕਰੀਬਨ ਮੇਰੀ ਜਾਣ ਪਛਾਣ ਵਾਲੇ ਸਨ। ਮੈਂ ਮਿੱਲ ਵਿਚ ਕੰਮ ਕਰਨ ਤੋਂ ਬਾਅਦ ਪਰਚੇ ਦਾ ਕੁੱਝ ਨਾ ਕੁੱਝ ਕੰਮ ਕਰਵਾਉਂਦਾ ਸੀ। ਫਿਰ ਹਰਪਾਲ ਟਿਵਾਣਾ ਹੁਰਾਂ ਦਾ ਗਰੁੱਪ ਵੈਨਕੂਵਰ ਡਰਾਮੇ ਕਰਨ ਆਇਆ। ਮੈਂ ਉਨ੍ਹਾਂ ਦਿਨਾਂ ਵਿਚ ਹਾਕੀ ਦਾ ਟੂਰਨਾਮੈਂਟ ਖੇਡ ਰਿਹਾ ਸੀ। ਇਸ ਕਰਕੇ ਉਨ੍ਹਾਂ ਦੇ ਡਰਾਮੇ ਨਾ ਦੇਖ ਸਕਿਆ। ਫਿਰ ਇਨ੍ਹਾਂ ਦੇ ਗਰੁੱਪ ਦੇ ਬੰਦੇ ਜੋ ਵੈਨਕੂਵਰ ਰਹਿ ਗਏ ਸਨ ਉਨ੍ਹਾਂ ਨੇ ਰੁੱਤਾ ਸਾਲੂ ਡਰਾਮਾ ਤਿਆਰ ਕੀਤਾ। ਉਹ ਸਾਡੇ ਕੋਲ ਹੀ ਰਹਿੰਦੇ ਸਨ। ਇਕ ਦਿਨ ਮੈਂ ਅਚਾਨਕ ਉਨ੍ਹਾਂ ਦੀ ਮੀਟਿੰਗ ਚਲਦੀ ਤੇ ਬਾਹਰੋਂ ਆ ਗਿਆ। ਰੁੱਤਾ ਸਾਲੂ ਵਿਚ ਇਕ ਪਾਤਰ ਘੱਟਦਾ ਸੀ ਤੇ ਮੈਂ ਸ਼ੁਗਲ ਵਿਚ ਕਹਿ ਬੈਠਾ ਕਿ ਮੈਂ ਉਹ ਰੋਲ ਕਰ ਦੇਵਾਂਗਾ। ਪਹਿਲੀ ਰੀਹਰਸਲ ਦੌਰਾਨ ਤਾਂ ਮੈਂ ਵੈਸੇ ਹੀ ਬੈਠਾ ਰਿਹਾ। ਮੇਰਾ ਹੌਂਸਲਾ ਨਾ ਪਵੇ 'ਡਾਇਲਾਗ' ਬੋਲਣ ਦਾ। ਫਿਰ ਯੋਗਰਾਜ ਦੇ ਉਤਸ਼ਾਹ ਦੇਣ ਤੇ ਮੈਂ ਦੂਸਰੀ ਰੀਹਰਸਲ ਤੇ ਗਿਆ। ਮਿੱਲ ਵਿਚ ਕੰਮ ਕਰਦੇ ਨੂੰ 'ਡਾਇਲਾਗ' ਜਲਦੀ ਯਾਦ ਹੋ ਗਏ ਤੇ ਮੇਰਾ ਹੌਂਸਲਾ ਕੁੱਝ ਵੱਧ ਗਿਆ। ਰੁੱਤਾ ਸਾਲੂ ਵਿਚ ਲੋਕਾਂ ਨੇ ਮੇਰਾ ਕੰਮ ਬਹੁਤ ਪਸੰਦ

ਲੰਬੜਦਾਰ ਦਾ ਰੋਲ ਸੀ। ਫਿਰ ਇਸ ਤਰ੍ਹਾਂ ਹੌਲੀ ਹੌਲੀ ਹਾਕੀ ਦੀ ਜਗ੍ਹਾ ਮੈਂ ਰੰਗਮੰਚ ਵਿਚ 'ਇਨਵਾਲਵ' ਹੁੰਦਾ ਚਲਾ ਗਿਆ। ਫਿਰ ਲੋਹਾ ਕੁੱਟ ਡਰਾਮੇ ਵਿਚ ਕੰਮ ਕੀਤਾ।

**ਸਵਾਲ: ਤੁਸੀਂ ਆਪਣੇ ਕਿਰਦਾਰ ਨੂੰ ਕਿਵੇਂ ਤਿਆਰ ਕਰਦੇ ਹੋ?**

ਜਵਾਬ: ਮੈਂ ਸ਼ੀਸ਼ੇ ਮੂਹਰੇ ਖੜ੍ਹਕੇ ਐਕਟਿੰਗ ਸਿੱਖਣ ਜਾਂ ਪਾਤਰ ਤਿਆਰ ਕਰਨ ਵਿਚ ਯਕੀਨ ਨਹੀਂ ਕਰਦਾ। ਮੈਂ ਸਿਰਫ ਆਪਣੇ ਆਪ ਨੂੰ 'ਕਨਸੈਂਟਰੇਟ' ਕਰਦਾ ਹਾਂ। ਪਾਤਰ ਦੇ ਨਾਲ ਮਿਲਦਾ ਜੁਲਦਾ ਕੋਈ ਬੰਦਾ ਮਨ ਵਿਚ ਵਸਾਕੇ ਉਸਦਾ ਸੁਭਾਅ ਜਾਣਨਾ, ਉਸ ਤਰ੍ਹਾਂ ਬੋਲਣ ਦੀ ਕੋਸ਼ਿਸ਼ ਕਰਨੀ ਤੇ ਹੌਲੀ ਹੌਲੀ ਉਸਨੂੰ ਆਪਣੇ ਆਪ ਵਿਚ ਉਘਾੜ ਲੈਣਾ। ਵੈਸੇ ਇਹ ਡਾਇਰੈਕਟਰ ਤੇ ਵੀ ਨਿਰਭਰ ਕਰਦਾ ਹੈ ਕਿ ਉਹ ਕਿਸ ਤਰ੍ਹਾਂ ਪਾਤਰ ਤਿਆਰ ਕਰਨ ਵਿਚ ਮਦਦ ਕਰਦਾ ਹੈ।

**ਸਵਾਲ: ਕੈਨੇਡਾ ਵਿਚ ਪੰਜਾਬੀ ਰੰਗਮੰਚ ਦੇ ਪੱਧਰ ਬਾਰੇ ਕਿਵੇਂ ਮਹਿਸੂਸ ਕਰਦੇ ਹੋ?**

ਜਵਾਬ: ਮੈਨੂੰ ਆਪ ਤਾਂ ਇੰਡੀਆ ਦੇ ਰੰਗਮੰਚ ਬਾਰੇ ਜ਼ਿਆਦਾ ਪਤਾ ਨਹੀਂ। ਜਦੋਂ ਅਸੀਂ ਤੂੜੀ ਵਾਲਾ ਕੋਠਾ ਇਥੇ ਵੈਨਕੂਵਰ ਵਿਚ ਕੀਤਾ ਸੀ ਤਾਂ ਗੁਰਸ਼ਰਨ ਸਿੰਘ ਹੁਰੀਂ ਇਥੇ ਹੀ ਸਨ। ਡਰਾਮਾ ਦੇਖਣ ਤੋਂ ਬਾਅਦ ਉਨ੍ਹਾਂ ਨੇ ਕਿਹਾ ਸੀ ਕਿ ਸਾਡੀ 'ਪਰਫਾਰਮੈਂਸ' ਦੀ ਪੱਧਰ ਔਲਖ ਹੁਰਾਂ ਦੇ ਗਰੁੱਪ ਤੋਂ ਅੱਛੀ ਸੀ। ਇਸੇ ਤਰ੍ਹਾਂ ਵੈਨਕੂਵਰ ਸੱਥ ਨੇ ਕੁੱਝ ਸਾਲ ਪਹਿਲਾਂ ਜ਼ਹਿਰ ਦੀ ਫਸਲ ਨਾਂ ਦਾ ਡਰਾਮਾ ਕੀਤਾ ਸੀ ਮੈਨੂੰ ਉਸਦੀ ਪੇਸ਼ਕਾਰੀ ਬਹੁਤ ਵਧੀਆ ਲੱਗੀ ਸੀ। ਮੇਰਾ ਤਾਂ ਖਿਆਲ ਹੈ ਕਿ ਜਿਵੇਂ ਇੰਗਲੈਂਡ ਨੇ ਪੰਜਾਬੀ ਗੀਤ ਸੰਗੀਤ ਦੇ ਖੇਤਰ ਵਿਚ ਨਾਮਣਾ ਖੱਟਿਆ ਉਸੇ ਤਰ੍ਹਾਂ ਕੈਨੇਡਾ ਪੰਜਾਬੀ ਰੰਗਮੰਚ ਦੇ ਖੇਤਰ ਵਿਚ ਮਸ਼ਹੂਰ ਹੋਵੇਗਾ।

**ਸਵਾਲ: ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚਲੀ ਅਦਾਕਾਰੀ ਦੀ ਪੱਧਰ ਬਾਰੇ ਕੀ ਖ਼ਿਆਲ ਹੈ?**

ਜਵਾਬ: ਮੇਰੇ ਖਿਆਲ ਵਿਚ ਕੈਨੇਡਾ ਦੇ ਰੰਗਮੰਚ ਦੇ ਕਲਾਕਾਰਾਂ ਦੀ ਕਲਾ ਕਾਫੀ ਉੱਚੀ ਪੱਧਰ ਦੀ ਹੈ। ਇਹ ਗੱਲ 'ਸ਼ਰਬਤੀ' ਦੀ ਪੇਸ਼ਕਾਰੀ ਤੋਂ ਬਾਅਦ ਮੋਹਨ ਬੱਗਣ ਨੇ ਵੀ ਮੰਨੀ ਹੈ। ਹਰ ਗਰੁੱਪ ਵਿਚ ਬਹੁਤ ਅੱਛੇ ਅੱਛੇ ਕਲਾਕਾਰ ਮੌਜੂਦ ਹਨ। ਪੰਜਾਬੀ ਫਿਲਮਾਂ ਨਾਲੋਂ ਤਾਂ ਇੱਥੇ ਦੇ ਰੰਗਮੰਚ ਵਿਚ ਅਦਾਕਾਰੀ ਦੀ ਪੱਧਰ ਬਹੁਤ ਉੱਚੀ ਹੈ।

**ਸਵਾਲ: ਇਸ ਸੱਭ ਕੁੱਝ ਨੂੰ ਹੋਰ ਚੰਗੇਰਾ ਬਣਾਉਣ ਲਈ ਕੀ ਕਰਨਾ ਚਾਹੀਦਾ ਹੈ?**

ਜਵਾਬ: ਮੇਰੇ ਖਿਆਲ ਵਿਚ ਲੀਡਰਸ਼ਿਪ ਦੀ ਘਾਟ ਮਹਿਸੂਸ ਹੁੰਦੀ ਹੈ। ਜਾਂ ਤਾਂ ਕੋਈ ਸੰਸਥਾ ਤੇ ਜਾਂ ਕੋਈ 'ਇੰਡਿਵਿਜੁਅਲ' ਕੋਈ 'ਸਟਰੌਂਗ ਇਨੀਸ਼ਟਿਵ' ਲਵੇ ਨਿਰੋਲ ਰੰਗਮੰਚ ਲਈ। (ਉਸਦੀ) ਕਿਸੇ ਹੋਰ ਪਾਸੇ ਨਾ ਕੋਈ 'ਪਾਰਟੀਸੀਪੇਸ਼ਨ' ਹੋਵੇ। ਵੈਸੇ ਕੈਨੇਡਾ ਦੀ ਜ਼ਿੰਦਗੀ ਹੀ ਐਸੀ ਹੈ ਕਿ ਮੱਲੋ ਮੱਲੀ ਹੋਰ ਪਾਸੇ 'ਇਨਵਾਲਵ' ਕਰ ਲੈਂਦੀ ਹੈ। ਪਰ ਫਿਰ ਵੀ ਮੈਂ ਸੋਚਦਾ ਹਾਂ ਕਿ ਅਜਿਹਾ ਕਰਨਾ ਅਸੰਭਵ ਗੱਲ ਨਹੀਂ। ਲੋਕਾਂ ਵਿਚ ਡਰਾਮੇ ਦੇਖਣ ਦਾ ਸ਼ੌਕ ਹੈ। 'ਵੈਨਕੂਵਰ ਸੱਥ' ਦੇ ਵੀ ਕਈ ਸ਼ੋਅ ਹਾਊਸ ਫੁੱਲ ਗਏ ਹਨ। ਹੁਣ ਤਾਂ ਦੇਸ਼ੋਂ ਨਵੇਂ ਕਲਾਕਾਰ ਵੀ ਕਈ ਆਏ ਹਨ ਅਤੇ 'ਮੀਡੀਆ' ਵੀ ਇਸ ਚੀਜ਼ ਨੂੰ 'ਕਵਰੇਜ' ਦਿੰਦਾ ਹੈ। ਸਾਰੇ ਕਲਾਕਾਰਾਂ ਨੂੰ ਇਕ ਪਲੇਟਫਾਰਮ ਤੇ ਖੜ੍ਹਨਾ ਚਾਹੀਦਾ ਹੈ। ਸੁਲਘਦੀ ਤਾਂ ਪੁਰਾਣੇ ਕਲਾਕਾਰਾਂ ਦੇ ਦਿਲ ਵਿਚ ਵੀ ਹੋਵੇਗੀ। ਜੇਕਰ ਕੋਈ ਵਿਅਕਤੀ ਜਾਂ ਸੰਸਥਾ ਅਜਿਹਾ ਹੱਲਾ ਮਾਰੇ ਤਾਂ ਮੈਂ ਵੀ ਆਪਣਾ ਵਕਤ ਲਾਉਣ ਲਈ ਤਿਆਰ ਹਾਂ। ਮੈਂ ਜ਼ਰੂਰ ਮਦਦ ਕਰਾਂਗਾ।□



## ਜੁਰਿੰਦਰ ਰੰਧਾਵਾ

(ਅਦਾਕਾਰ, ਗਾਇਕ)

**ਸਵਾਲ: ਤੁਸੀਂ ਰੰਗਮੰਚ ਵੱਲ ਕਿਵੇਂ ਰੁਚਿਤ ਹੋਏ?**

ਜਵਾਬ: ਮੁੱਢਲਾ ਲਗਾਉ ਤਾਂ ਇੰਡੀਆ ਤੋਂ ਹੀ ਸੀ। ਸੱਤ ਸਾਲ ਦੀ ਉਮਰ ਵਿਚ ਜਦੋਂ ਮੈਂ ਦੂਸਰੀ ਜਮਾਤ ਵਿਚ ਗੌਰਮਿੰਟ ਮਿਡਲ ਸਕੂਲ ਦਾਪਈ, ਜ਼ਿਲਾ ਕਪੂਰਥਲਾ ਵਿਚ ਪੜ੍ਹਦਾ ਸੀ ਤਾਂ ਸਕੂਲ ਦੀ ਸਟੇਜ ਉੱਪਰ ਗੀਤ ਗਾਇਆ। ਫਿਰ ਚੌਥੀ ਜਮਾਤ ਵਿਚ ਨੈਸ਼ਨਲ ਪਬਲਿਕ ਸਕੂਲ ਕਪੂਰਥਲਾ ਵਿਚ ਪੜ੍ਹਦੇ ਵੇਲੇ ਇਕ ਵਾਰੀ ਭੰਡਾਂ ਦੀਆਂ ਨਕਲਾਂ ਦਾ ਸਕਿੱਟ ਪੇਸ਼ ਕੀਤਾ। ਬਾਅਦ ਵਿਚ ਮੈਂ ਮੇਹਰ ਚੰਦ ਪਾਲਟੈਕਨਿਕ ਕਾਲਜ ਜਲੰਧਰ ਵਿਚ ਪੜ੍ਹਨ ਲੱਗਾ ਤਾਂ ਐਸ. ਐਫ. ਆਈ. (ਵਿਦਿਆਰਥੀ ਜਥੇਬੰਦੀ) ਨਾਲ 'ਇਨਵਾਲਵ' ਹੋ ਗਿਆ। ਇਕ ਤਰ੍ਹਾਂ ਨਾਲ ਉਦੋਂ ਤੋਂ ਲੈ ਕੇ ਹੁਣ ਤੱਕ ਮੇਰੇ ਰੰਗਮੰਚ ਵਾਲੇ ਪਾਸੇ ਇਨਵਾਲਵ ਰਹਿਣ ਦੇ 'ਪੁਲੀਟੀਕਲ ਰੀਜ਼ਨਜ਼' ਹਨ। ਜਲੰਧਰ ਵਿਚ ਸੀ.ਪੀ.ਐਮ ਵਾਲਿਆਂ ਦਾ ਪੰਜਾਬ ਨਾਟਕ ਕਲਾ ਕੇਂਦਰ ਇਪਟਾ ਦਾ ਡਰਾਮਾ ਕਲੱਬ ਸੀ ਜਿਸਦੇ ਡਾਇਰੈਕਟਰ ਸ੍ਰੀ ਧਰਮ ਦਾਸ ਜੀ ਸਨ। ਮੈਂ ਉਨ੍ਹਾਂ ਨਾਲ ਕਾਫੀ ਐਕਟਿਵ ਰਿਹਾ। ਪਰ ਉਦੋਂ ਮੈਂ ਕੇਵਲ ਗੀਤ ਗਾਉਣ ਤੱਕ ਹੀ ਸੀਮਿਤ ਸੀ ਕਦੀ ਐਕਟਿੰਗ ਨਹੀਂ ਸੀ ਕੀਤੀ।

ਦਸੰਬਰ 1980 ਵਿਚ ਕੈਨੇਡਾ ਆ ਗਿਆ। ਇਥੇ ਐਡਮੰਟਨ ਵਿਚ ਇਕ ਟੂਰਨੌਂਟ ਦੇਖਦੇ ਵਕਤ ਅਗਾਂਹ ਵਧੂ ਸਾਥੀਆਂ ਨਾਲ ਮੁਲਾਕਾਤ ਹੋਈ। 1983 ਵਿਚ ਗੁਰਸ਼ਰਨ ਸਿੰਘ ਹੁਰਾਂ ਦੀ ਕੈਨੇਡਾ ਫੇਰੀ ਵੇਲੇ ਉਨ੍ਹਾਂ ਦੇ ਗਰੁੱਪ ਨਾਲ ਗਰੁੱਪ ਸੌਂਗ ਤੇ ਹੋਰ 'ਇੰਡਿਵਿਜੁਅਲ' ਗੀਤ ਗਾਏ। ਫਿਰ 1985 ਵਿਚ ਪੰਜਾਬੀ ਲਿਟਰੇਰੀ ਐਸੋਸੀਏਸ਼ਨ ਆਫ ਐਡਮੰਟਨ ਵੱਲੋਂ ਵਿਨੀਪੈੱਗ ਤੇ ਕੈਲਗਰੀ ਵਿਖੇ ਡਰਾਮੇ ਬਾਬਾ ਬੋਲਦਾ ਹੈ ਤੇ ਮਸਲਾ ਬੱਕਰੀ ਦਾ ਪੇਸ਼ ਕੀਤੇ ਗਿਆ। ਉਨ੍ਹਾਂ ਵਿਚ ਮੈਂ ਪਹਿਲੀ ਵਾਰ ਸਟੇਜ ਉੱਪਰ ਅਦਾਕਾਰ ਦੇ ਰੂਪ ਵਿਚ ਪੇਸ਼ ਹੋਇਆ।

**ਸਵਾਲ: ਅਦਾਕਾਰੀ ਵੇਲੇ ਤੁਸੀਂ ਆਪਣਾ ਪਾਤਰ ਕਿਵੇਂ ਤਿਆਰ ਕਰਦੇ ਹੋ?**

ਜਵਾਬ: 'ਇਮੈਜੀਨੇਸ਼ਨ' ਦਾ ਵੱਡਾ ਰੋਲ ਹੈ ਉਸਨੂੰ ਵਰਤਣਾ ਪੈਂਦਾ ਹੈ। ਪਾਤਰ ਨਾਲ ਕਿਸੇ ਰਲਦੇ ਮਿਲਦੇ ਵਿਅਕਤੀ ਦੇ 'ਵੀਹੇਵੀਅਰ' ਨੂੰ 'ਅਵਜ਼ਰਵ' ਕਰਨਾ ਪੈਂਦਾ ਹੈ ਜਾਂ ਫਿਰ ਆਪਣੀ ਹੀ 'ਨੌਲਿਜ' ਦੇ ਆਧਾਰ ਤੇ ਉਸ ਪਾਤਰ ਦੀ 'ਸਾਈਕੋਲਜੀ' ਨੂੰ ਸਮਝਣਾ ਪੈਂਦਾ ਹੈ। ਇਕ ਤਰ੍ਹਾਂ ਨਾਲ ਪਾਤਰ ਦੀ 'ਵਾਈਉਗਰਾਫੀ' ਆਪਣੇ ਅੰਦਰ ਬਿਠਾਉਣੀ ਪੈਂਦੀ ਹੈ। ਇਸ ਤੋਂ ਇਲਾਵਾ 'ਬਾਡੀ ਮੂਵਮੈਂਟ, 'ਐਕਸਪ੍ਰੈਸ਼ਨ' ਤੇ 'ਈਮੋਸ਼ਨ' ਲਈ ਪੂਰੀ 'ਕਨਸੈਂਟਰੇਸ਼ਨ' ਰੱਖਣੀ ਪੈਂਦੀ ਹੈ। ਦੂਸਰਾ ਮੈਂ 'ਆਡੀਐਂਸ' ਨੂੰ ਕਦੀ ਨਹੀਂ ਭੁੱਲਦਾ। ਮੈਂ ਕਿਸੇ ਵੀ ਪਾਤਰ ਨੂੰ 'ਕਰੀਏਟ' ਕਰਨ ਵਿਚ 'ਆਡੀਐਂਸ' ਮੁਤਾਬਕ ਆਪਣੇ ਪਾਤਰ ਦੀਆਂ 'ਫੀਲੰਗਜ਼ ਇਮੈਜ਼ਨ' ਕਰਦਾ ਹਾਂ ਤੇ ਉਸਦੇ ਮੁਤਾਬਕ ਚਲਦਾ ਹਾਂ। ਦੂਸਰੇ ਪਾਤਰਾਂ ਦਾ ਵੀ ਪੂਰਾ ਖਿਆਲ ਰੱਖਣਾ ਪੈਂਦਾ ਹੈ ਤੇ ਉਨ੍ਹਾਂ ਦੀ 'ਸਾਈਕੋਲਜੀ' ਨੂੰ ਸਮਝਣਾ ਪੈਂਦਾ ਹੈ।

**ਸਵਾਲ: ਕੈਨੇਡਾ ਵਿਚ ਪੰਜਾਬੀ ਰੰਗਮੰਚ ਦੇ ਪੱਧਰ ਬਾਰੇ ਕੀ ਵਿਚਾਰ ਹਨ?**

ਜਵਾਬ: ਮੈਂ ਸਾਰੇ ਕੈਨੇਡਾ ਦੇ ਪੰਜਾਬੀ ਨਾਟਕ ਨਹੀਂ ਦੇਖੇ। ਇਸ ਕਰਕੇ ਮੇਰਾ ਘੇਰਾ ਸੀਮਿਤ ਹੈ। ਮੇਰੇ ਖਿਆਲ ਵਿਚ 'ਇੰਗਲਸ਼ ਥੀਏਟਰ' ਨਾਲ ਤਾਂ ਮੁਕਾਬਲਾ ਨਹੀਂ ਕਰਨਾ ਚਾਹੀਦਾ ਕਿਉਂਕਿ ਉਨ੍ਹਾਂ ਕੋਲ ਬਹੁਤ ਸਹੂਲਤਾਂ ਹਨ ਤੇ ਉਨ੍ਹਾਂ ਦੇ ਮੁਕਾਬਲੇ ਸਾਡੀ ਹਾਲਤ ਪਤਲੀ ਹੈ। ਇੰਡੀਆ ਦੇ ਪੰਜਾਬੀ ਰੰਗਮੰਚ ਦੇ ਮੁਕਾਬਲੇ ਸਾਡੇ ਵਿਚ 'ਕੋਆਰਡੀਨੇਸ਼ਨ' ਦੀ ਘਾਟ ਹੈ ਤੇ ਇਸੇ ਕਰਕੇ ਅਸੀਂ ਉਨ੍ਹਾਂ ਨਾਲੋਂ ਪਿੱਛੇ ਹਾਂ।

**ਸਵਾਲ: ਇਸ ਸਾਰੀ ਸਥਿਤੀ ਨੂੰ ਸੁਧਾਰਿਆ ਕਿਵੇਂ ਜਾ ਸਕਦਾ ਹੈ?**

ਜਵਾਬ: ਮੈਂ 'ਕਲਾ ਕਲਾ ਲਈ' ਦਾ ਧਾਰਨੀ ਨਹੀਂ ਹਾਂ। ਬੇਸ਼ਕ ਪੰਜਾਬ ਦੀ ਪੁਲੀਟੀਕਲ ਹਾਲਤ ਤੇ ਉਸ ਨਾਲ ਸਬੰਧਤ ਡਰਾਮਿਆਂ ਨੂੰ ਭੁੱਲਿਆ ਨਹੀਂ ਜਾ ਸਕਦਾ ਪਰ ਫਿਰ ਵੀ ਕੈਨੇਡਾ ਦੀ ਸਮਾਜਿਕ ਜ਼ਿੰਦਗੀ ਨਾਲ ਸਬੰਧਤ ਵੱਧ ਤੋਂ ਵੱਧ ਨਾਟਕ ਲਿਖਣੇ ਅਤੇ ਪੇਸ਼ ਕਰਨੇ ਚਾਹੀਦੇ ਹਨ। ਬਾਕੀ ਟੀਮਾਂ ਨਾਲ ਰਲ ਕੇ ਵੀ 'ਪਰਫੋਰਮ' ਕਰਨ ਦੇ ਮੌਕੇ ਪੈਦਾ ਕੀਤੇ ਜਾਣੇ ਚਾਹੀਦੇ ਹਨ ਤਾਂ ਕਿ ਇਕ ਦੂਸਰੇ ਤੋਂ ਸਿੱਖ ਸਕੀਏ। ਜਿੱਥੋਂ ਕਿਤੇ ਵੀ ਡਰਾਮਾ ਪੇਸ਼ ਕਰਨ ਲਈ ਸੱਦਾ ਆਵੇ ਉੱਥੇ ਪਹੁੰਚਣਾ ਚਾਹੀਦਾ ਹੈ ਤੇ ਟੀਮਾਂ ਦੀ

'ਕੋਆਰਡੀਨੇਸ਼ਨ' ਵਧਾਉਣ ਦੇ ਉਪਰਾਲੇ ਕਰਨੇ ਚਾਹੀਦੇ ਹਨ।□



## ਮੱਖਣ ਟੁੱਟ

(ਅਦਾਕਾਰ, ਲੇਖਕ)

**ਸਵਾਲ: ਤੁਸੀਂ ਰੰਗਮੰਚ ਵੱਲ ਕਿਵੇਂ ਰੁਚਿਤ ਹੋਏ?**

ਜਵਾਬ: ਪੰਜਾਬ ਵਿਚ ਗਦਰੀ ਬਾਬਿਆਂ ਤੇ ਦੇਸ਼ ਭਗਤਾਂ ਦੀ ਯਾਦ ਨੂੰ ਤਾਜ਼ਾ ਰੱਖਣ ਲਈ ਜਲੰਧਰ ਵਿਚ ਪ੍ਰੋਫੈਸਰ ਜਗਮੋਹਣ ਸਿੰਘ ਦੀ ਦੇਖ-ਰੇਖ ਹੇਠ 'ਯੁਵਕ ਕੇਂਦਰ' ਦੀ ਸਥਾਪਨਾ ਕੀਤੀ ਗਈ। ਹੋਰ ਪਿੰਡਾਂ ਵਾਂਗ ਸਾਡੇ ਪਿੰਡ (ਟੁੱਟ ਸ਼ੇਰ ਸਿੰਘ) ਵਿਚ ਨੌਜਵਾਨ ਸਭਾ ਬਣੀ ਜਿਸਦਾ ਕੰਮ 'ਯੁਵਕ ਕੇਂਦਰ' ਦੇ ਟੀਚੇ ਨੂੰ ਪੂਰਾ ਕਰਨਾ ਸੀ। ਇਸ ਕੰਮ ਨੂੰ ਸਿਰੇ ਚਾੜ੍ਹਨ ਲਈ ਉਹ ਸ਼ਹੀਦਾਂ ਬਾਰੇ ਡਰਾਮੇ ਕਰਦੇ ਸਨ ਅਤੇ ਗਦਰੀ ਬਾਬਿਆਂ ਦੀਆਂ ਤਸਵੀਰਾਂ ਦੀ ਨੁਮਾਇਸ਼ ਲਾਉਂਦੇ ਸਨ। ਇਸਨੇ ਮੈਨੂੰ ਬੜਾ ਪ੍ਰਭਾਵਿਤ ਕੀਤਾ। ਫਿਰ 1970-71 ਵਿਚ ਮੈਂ ਜਦੋਂ ਕਾਲਜ ਵਿਚ ਪੜ੍ਹਦਾ ਸੀ ਤਾਂ ਉਨ੍ਹਾਂ ਦਿਨਾਂ ਵਿਚ ਸਾਡੇ ਸ਼ਾਹਕੋਟ ਏਰੀਏ ਵਿਚ 'ਇਲਾਕਾ ਨੌਜਵਾਨ ਸਭਾ' ਦੀਆਂ ਤਕਰੀਬਨ 50-55 ਪਿੰਡਾਂ ਵਿਚ ਇਕਾਈਆਂ ਬਣੀਆਂ। ਉਨ੍ਹਾਂ ਦਿਨਾਂ ਵਿਚ ਨਕਸਲਾਈਟ ਮੂਵਮੈਂਟ ਜ਼ੋਰਾਂ ਸ਼ੋਰਾਂ ਤੇ ਸੀ ਅਤੇ ਇਲਾਕਾ ਨੌਜਵਾਨ ਸਭਾ ਦਾ ਇਸ ਨਾਲ ਸਬੰਧ ਸੀ ਜਿਸਦਾ ਮਕਸਦ ਵੱਖ ਵੱਖ ਪੁਲੀਟੀਕਲ ਪਾਲਸੀਆਂ ਨਾਲ ਸਬੰਧਿਤ ਨੌਜਵਾਨਾਂ ਨੂੰ ਜਥੇਬੰਦ ਕਰਨਾ ਸੀ। ਮੈਂ ਇਸਦੀ ਐਗਜ਼ੈਕਟਿਵ ਦਾ ਮੈਂਬਰ ਸੀ। ਅਸੀਂ ਇਲਾਕਾ ਨੌਜਵਾਨ ਸਭਾ ਦਾ ਪ੍ਰਚਾਰ ਕਰਨ ਲਈ ਇਕ ਡਰਾਮਾ 'ਸਕੁਐਡ' ਸਥਾਪਤ ਕੀਤਾ। ਉਨ੍ਹਾਂ ਦਿਨਾਂ ਵਿਚ ਡਰਾਮਿਆਂ ਵਿਚ ਲੜਕੀਆਂ ਦੀ 'ਇਨਵਾਲਵਮੈਂਟ' ਦੀ ਬਹੁਤ 'ਪਰਾਬਲਮ' ਸੀ। ਉਦੋਂ ਮੁੰਡਿਆਂ ਨੂੰ ਹੀ ਲੜਕੀਆਂ ਦਾ ਰੋਲ ਕਰਨਾ ਪੈਂਦਾ ਸੀ। ਮੇਰੀ ਉਮਰ ਉਦੋਂ 18-19 ਸਾਲ ਦੀ ਸੀ ਤੇ ਮੈਂ ਬੀ.ਏ. ਪਾਰਟ-1 ਦਾ ਵਿਦਿਆਰਥੀ ਸੀ ਤੇ ਮੈਨੂੰ ਆਮ ਤੌਰ ਤੇ ਲੜਕੀ ਦਾ ਹੀ ਰੋਲ ਕਰਨਾ ਪੈਂਦਾ ਸੀ। ਸੋ ਉਸ ਸਮੇਂ ਦੇ ਦੌਰਾਨ ਅਲੱਗ ਅਲੱਗ ਪਿੰਡਾਂ ਵਿਚ ਅਸੀਂ ਜੁਦੇ ਜੁਦੇ ਡਰਾਮਿਆਂ ਦੀਆਂ 50 ਦੇ ਕਰੀਬ 'ਪਰਫਾਰਮੈਂਸਿਜ਼' ਕੀਤੀਆਂ। 1975 ਵਿਚ ਮੈਂ ਕੈਨੇਡਾ ਆ ਗਿਆ ਤੇ ਇਥੇ ਆਕੇ 3-4 ਸਾਲ ਰੇਲਵੇ ਵਿਚ ਕੰਮ ਕੀਤਾ ਤੇ ਫਿਰ 1983 ਵਿਚ ਮੈਂ ਵੈਨਕੂਵਰ ਸੱਥ ਵਿਚ 'ਇਨਵਾਲਵ' ਹੋਇਆ। ਸੱਥ ਦਾ ਮਕਸਦ ਕੈਨੇਡਾ ਦੀ 'ਲਾਈਫ' ਨੂੰ ਲੋਕਾਂ ਸਾਹਮਣੇ ਪੇਸ਼ ਕਰਨਾ ਸੀ।

**ਸਵਾਲ: ਇਕ ਅਦਾਕਾਰ ਵਜੋਂ ਤੁਸੀਂ ਆਪਣੇ ਪਾਤਰ ਨੂੰ ਕਿਵੇਂ ਤਿਆਰ ਕਰਦੇ ਹੋ?**

ਜਵਾਬ: ਸਟੇਜ ਉੱਪਰ ਤੁਹਾਡੇ ਵਿਚੋਂ ਉਹ ਪਾਤਰ ਦਿਸਣਾ ਚਾਹੀਦਾ ਨਾ ਕਿ ਮੱਖਣ ਟੁੱਟ। ਇਸ ਵਾਸਤੇ ਉਸ ਪਾਤਰ ਦਾ ਪਹਿਰਾਵਾ, ਗੱਲਬਾਤ, ਤੌਰ-ਤਰੀਕਾ ਮਤਲਬ ਕਿ ਹਰ ਰੰਗ-ਢੰਗ ਜਾਣਨਾ ਜ਼ਰੂਰੀ ਹੁੰਦਾ ਹੈ। ਉਸ ਪਾਤਰ ਦਾ ਸੁਭਾਅ ਅਤੇ ਉਸਦੀ ਜ਼ਿੰਦਗੀ ਨੂੰ ਜਾਣਨਾ ਜ਼ਰੂਰੀ ਹੁੰਦਾ ਹੈ। ਸਕਰਿਪਟ ਪੜ੍ਹਨ ਤੋਂ ਬਾਅਦ ਮੈਂ ਇਨ੍ਹਾਂ ਗੱਲਾਂ ਬਾਰੇ ਜਾਣਕਾਰੀ ਹਾਸਲ ਕਰਦਾ ਹਾਂ। ਫਿਰ ਉਸ ਪਾਤਰ ਦਾ ਕੋਈ ਨਾ ਕੋਈ 'ਮਾਡਲ' ਸਾਹਮਣੇ ਰੱਖ ਕੇ ਵਿਚਾਰਦਾ ਹਾਂ ਅਤੇ ਉਸਨੂੰ ਆਪਣੇ ਆਪ ਵਿਚ ਵਸਾਉਂਦਾ ਹਾਂ ਕਿਉਂਕਿ ਜਿਹੋ ਜਿਹੇ ਰੋਲ ਅਸੀਂ ਕਰਦੇ ਹਾਂ ਉਹ ਜਿਹੇ ਪਾਤਰ ਆਮ ਤੌਰ ਤੇ ਸਾਡੇ ਸਮਾਜ ਵਿਚ ਮੌਜੂਦ ਹੁੰਦੇ ਹਨ। ਇਸ ਲਈ ਉਨ੍ਹਾਂ ਨੂੰ ਮਨ ਵਿਚ ਵਸਾਉਣਾ ਆਸਾਨ ਹੋ ਜਾਂਦਾ ਹੈ।

**ਸਵਾਲ: ਕੈਨੇਡੀਅਨ ਰੰਗਮੰਚ ਦੇ ਪੱਧਰ ਬਾਰੇ ਤੁਹਾਡੀ ਕੀ ਰਾਏ ਹੈ?**

ਜਵਾਬ: ਮੈਨੂੰ ਇਹ ਕਹਿਣ ਵਿਚ ਬੜੀ ਖੁਸ਼ੀ ਹੈ ਕਿ ਸਾਡੀ ਕਮਿਊਨਿਟੀ ਵਿਚ ਬੜੇ ਬੜੇ ਯੋਗ ਬੰਦੇ ਹਨ ਜਿਨ੍ਹਾਂ ਨੇ ਅੱਜ ਤੱਕ ਇਸ ਪਾਸੇ ਵੱਲ ਆਪਣਾ ਵਕਤ ਅਤੇ 'ਐਨਰਜੀ' ਲਾਈ ਹੈ। ਭਾਵੇਂ ਉਹ 'ਇੰਡੀਵਿਜੁਅਲ' ਤੌਰ ਤੇ ਕੰਮ ਕਰਦੇ ਹਨ ਜਾਂ ਕਿਸੇ ਸੰਸਥਾ ਦੇ ਨਾਲ। ਉਹ ਵਧੀਆ ਚੀਜ਼ ਪੇਸ਼ ਕਰਦੇ ਹਨ। ਕਲਾਕਾਰਾਂ ਨੂੰ ਅਦਾਕਾਰੀ ਕਰਨ ਦਾ ਢੰਗ ਹੈ। ਜੇਕਰ ਰੰਗਮੰਚ ਦਾ ਰੁਝਾਨ ਤੁਰਿਆ ਰਹੇ ਤਾਂ ਵਧੀਆ ਰਹੇਗਾ। ਜਿਸ ਤਰ੍ਹਾਂ ਵੈਨਕੂਵਰ ਸੱਥ ਨੇ ਜਾਂ ਭਾਰਤੀ ਨਾਟ ਕਲਾ ਕੇਂਦਰ ਜਾਂ ਅਜਮੇਰ ਹੁਰਾਂ ਨੇ ਹੁਣ ਤੱਕ ਕੰਮ ਕੀਤਾ ਉਹ ਬੜਾ ਵਧੀਆ ਹੈ। ਨਾਟਕ ਨੂੰ ਮਾਡਰਨ ਤਰੀਕੇ ਨਾਲ ਵੀ ਚਲਣਾ ਚਾਹੀਦਾ ਹੈ। ਭਾਵੇਂ ਸਟੇਜ ਨੂੰ ਨਹੀਂ ਛੱਡਣਾ ਚਾਹੀਦਾ ਪਰ ਵੀਡੀਉ ਵਗੈਰਾ ਦਾ ਵੀ ਪ੍ਰਯੋਗ ਕਰਨਾ ਚਾਹੀਦਾ ਹੈ।

ਕੁੱਝ ਗਲਤ ਚੀਜ਼ਾਂ ਵੀ ਰੰਗਮੰਚ ਵਿਚ ਪੇਸ਼ ਹੋਈਆਂ ਹਨ। ਜੇਕਰ ਰੰਗਮੰਚ ਕੇਵਲ ਮੰਨੋਰੰਜਨ ਦੀ ਖਾਤਿਰ ਕਰਨਾ ਹੈ ਤਾਂ ਉਸਦਾ ਕੋਈ ਫਾਇਦਾ ਨਹੀਂ। ਹਾਂ ਪੱਖੀ ਚੀਜ਼ਾਂ ਪੇਸ਼ ਹੋਣੀਆਂ ਚਾਹੀਦੀਆਂ ਹਨ। ਜਿਵੇਂ ਕਿ 'ਸ਼ਰਬਤੀ' ਡਰਾਮੇ ਵਿਚ ਭਾਵੇਂ ਕਈ ਅਗਾਂਹ ਵਧੂ ਲੋਕ ਵੀ 'ਇਨਵਾਲਵ' ਸਨ ਪਰ ਉਹ ਡਰਾਮਾ ਬੜਾ 'ਐਂਟੀ-ਵੂਮੈਨ' ਸੀ। ਡਰਾਮੇ ਦਾ ਅੰਤ ਬੜਾ ਢਾਹੂ ਸੀ। ਔਰਤ ਹਾਲਾਤ ਦਾ ਮੁਕਾਬਲਾ ਨਹੀਂ ਕਰਦੀ ਬਲਕਿ ਪ੍ਰਸਥਿਤੀਆਂ ਸਾਹਮਣੇ ਗੋਡੇ ਟੇਕ ਕੇ ਆਪਣੇ ਦਿਉਰ ਨਾਲ ਸਬੰਧ ਜੋੜ ਲੈਂਦੀ ਹੈ। ਅਸੀਂ ਤਾਂ ਔਰਤਾਂ ਨੂੰ ਇਹੋ ਜਿਹੇ ਹਾਲਾਤ ਵਿਚੋਂ ਕੱਢਣਾ ਚਾਹੁੰਦੇ ਹਾਂ ਪਰ ਇਹੋ ਜਿਹੇ ਡਰਾਮੇ ਉਲਟ ਪਾਸੇ ਨੂੰ ਲਿਜਾਂਦੇ ਹਨ।

**ਸਵਾਲ: ਰੰਗਮੰਚ ਵਿਚਲੇ ਕਲਾਕਾਰਾਂ ਦੀ ਕਲਾ ਦੀ ਪੱਧਰ ਬਾਰੇ ਤੁਸੀਂ ਕਿਵੇਂ ਮਹਿਸੂਸ ਕਰਦੇ ਹੋ?**

ਜਵਾਬ: ਮੈਂ ਤਾਂ ਇਹ ਮਹਿਸੂਸ ਕਰਦਾ ਹਾਂ ਕਿ ਕਾਫੀ ਕਲਾਕਾਰਾਂ ਵਿਚ ਫਿਲਮਾਂ ਦੇ ਕਲਾਕਾਰਾਂ ਨਾਲੋਂ ਜ਼ਿਆਦਾ 'ਕੈਪੇਬਲਟੀ' ਹੈ। ਵੈਸੇ ਵੀ ਸਟੇਜ ਦੀ ਐਕਟਿੰਗ ਫਿਲਮਾਂ ਦੀ ਐਕਟਿੰਗ ਨਾਲੋਂ ਔਖੀ ਹੈ। ਬਾਕੀ ਇਹ ਜ਼ਰੂਰੀ ਨਹੀਂ ਕਿ ਕਲਾ ਦੇ ਸਕੂਲਾਂ ਵਿਚੋਂ ਹੀ ਕਲਾ ਸਿੱਖਕੇ ਵਧੀਆਂ ਕਲਾਕਾਰ ਬਣਿਆ ਜਾ ਸਕਦਾ ਹੈ। ਐਕਟਿੰਗ ਦਾ ਆਉਣਾ ਕਲਾਕਾਰ ਦੀ ਸਮਝ ਅਤੇ 'ਕੁਮਿੱਟਮੈਂਟ' ਤੇ ਨਿਰਭਰ ਕਰਦਾ ਹੈ। ਵੈਸੇ ਕਲਾ ਦੇ ਸਕੂਲਾਂ ਤੋਂ ਕਲਾ ਸਿੱਖਣਾ ਕੋਈ ਬੁਰੀ ਗੱਲ ਨਹੀਂ। ਇਸਤੋਂ ਇਲਾਵਾ 'ਅੰਡਰਸਟੈਂਡਿੰਗ' ਅਤੇ ਤਜ਼ਰਬੇ ਤੋਂ ਕਲਾਕਾਰ ਜ਼ਿਆਦਾ ਸਿੱਖਦਾ ਹੈ। ਕੈਨੇਡਾ ਦੇ ਬਹੁ-ਗਿਣਤੀ ਕਲਾਕਾਰ ਇਸੇ ਤਰ੍ਹਾਂ 'ਡਿਵੈਲਪ' ਹੋਏ ਹਨ ਖਾਸਕਰ ਸਟੇਜ ਦੇ ਕਲਾਕਾਰ। ਜਿਹੜੇ 'ਕਮਰਸ਼ਿਅਲ ਟਾਇਪ' ਕਲਾਕਾਰ ਬਣ ਜਾਂਦੇ ਹਨ ਪਰ ਕਲਾ ਬਾਰੇ ਜ਼ਿਆਦਾ ਨਹੀਂ ਜਾਣਦੇ ਹੁੰਦੇ ਉਹ ਕਲਾ ਦੇ ਪੱਧਰ ਨੂੰ ਢਾਅ ਲਾਉਂਦੇ ਹਨ।

**ਸਵਾਲ: ਇਸ ਸਾਰੀ ਸਥਿਤੀ (ਰੰਗਮੰਚ ਦੀ) ਨੂੰ ਵਧੀਆ ਬਣਾਉਣ ਲਈ ਕੀ ਕੀਤਾ ਜਾ ਸਕਦਾ ਹੈ?**

ਜਵਾਬ: ਸਾਰੇ ਕਲਾਕਾਰਾਂ ਨੂੰ ਇਕੱਠੇ ਬੈਠ ਕੇ ਸਲਾਹ ਮਸ਼ਵਰਾ ਕਰਨਾ ਚਾਹੀਦਾ ਤੇ ਵਿਚਾਰ ਕਰਨੀ ਚਾਹੀਦੀ ਹੈ ਕਿ ਇਹ ਸੱਭ ਕੁੱਝ ਕਿਸ ਵਾਸਤੇ ਕਰਨਾ ਚਾਹੁੰਦੇ ਹਨ। ਕੇਵਲ ਮਨੋਰੰਜਨ ਲਈ ਜਾਂ ਕਿਸੇ ਹੋਰ ਆਸ਼ੇ ਦੀ ਪੂਰਤੀ ਲਈ। ਇਹ ਗੱਲ ਜ਼ਰੂਰ 'ਕਲੀਅਰ' ਹੋਣੀ ਚਾਹੀਦੀ ਹੈ। ਬਾਕੀ ਲੇਖਕਾਂ ਨੂੰ ਵੀ ਕਲਾਕਾਰਾਂ ਨਾਲ ਤਾਲਮੇਲ ਰੱਖਣਾ ਚਾਹੀਦਾ ਹੈ ਕਿਉਂਕਿ ਇਹ ਦੋਵੇਂ ਹੀ ਰੰਗਮੰਚ ਦਾ ਅਨਿੱਖੜਵਾਂ ਅੰਗ ਹਨ।

**ਸਵਾਲ: ਡਾਇਰੈਕਟਰ ਦੇ ਰੋਲ ਬਾਰੇ ਤੁਹਾਡਾ ਕੀ ਖਿਆਲ ਹੈ? ਕੀ ਇਕ ਬੰਦੇ ਦੀ ਹੀ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ ਜਾਂ ਕੁਲੈਕਟਿਵ ਕਿਸਮ ਦੀ?**

ਜਵਾਬ: ਸਾਰਿਆਂ ਦੀ ਰਾਇ ਵਿਚੋਂ ਵਧੀਆ ਗੱਲ ਨਿਕਲ ਆਉਂਦੀ ਹੈ। ਕੁਲੈਕਟਿਵ ਵਿਚ ਕਈ ਵਾਰੀ 'ਟਾਇਮ ਵੇਸਟ' ਤਾਂ ਜ਼ਰੂਰ ਹੁੰਦਾ ਪਰ ਗੱਲ ਵਧੀਆ ਨਿਕਲ ਆਉਂਦੀ ਹੈ। ਹਾਂ ਜੇਕਰ ਡਾਇਰੈਕਟਰ ਆਪ ਐਕਟਿੰਗ ਨਾਲ ਪੂਰੀ ਤਰ੍ਹਾਂ ਵਾਕਿਫ ਹੈ ਤਾਂ ਉਹ ਵੀ ਚੰਗਾ ਕੰਮ ਕਰ ਸਕਦਾ ਹੈ। ਵੈਸੇ ਮੈਂ ਖੁਦ 'ਕੁਲੈਕਟਿਵ' ਕਿਸਮ ਦੇ ਕੰਮ ਨੂੰ ਵਧੀਆ ਸਮਝਦਾ ਹਾਂ। ਇਕ ਐਕਟਰ ਦਾ ਦੂਸਰੇ ਐਕਟਰ ਨੂੰ ਸਲਾਹ ਦੇਣ ਨਾਲ ਆਪਣਾ ਆਤਮ-ਵਿਸ਼ਵਾਸ਼ ਵੀ ਵਧਦਾ ਹੈ।□

ਆਪਣੇ ਮਨਪਸੰਦ ਦੀ ਛੋਟੀ ਕਾਰ ਤੋਂ ਲੈ ਕੇ ਵੱਡੀ ਕਾਰ, ਵੈਨ ਜਾਂ ਪਿਕ-ਅੱਪ ਖਰੀਦਣ ਜਾਂ ਟਰੇਡ ਕਰਨ ਲਈ ਜਾਂ ਸਲਾਹ ਮਸ਼ਵਰੇ ਲਈ ਆਪਣੀ ਕਮਿਊਨਿਟੀ ਦੇ ਜਾਣੇ ਪਹਿਚਾਣੇ ਸੇਲਜ਼ਮੈਨ

**ਕਮਲਜੀਤ ਜੌਹਲ** ਨੂੰ ਮਿਲੋ ਜਾਂ ਫੋਨ ਕਰੋ।

***BUY!... FINANCE!!!... LEASE!!! — IT'S YOUR CHOICE...***

# Kamaljit (Kam) Johal

**Pager: 735-1035** **Res. 581-0729**

**ED KLASSEN** GM

Pontiac·Buick·GMC Ltd.


ਕਮਲਜੀਤ ਜੌਹਲ

**6280 SCOTT RD. SURREY, B.C. • *CALL 594-2277***

# FRONTIER CLOTH HOUSE

6695 MAIN ST.VANCOUVER,B.C.V5X 3H3




## ਵੈਨਕੂਵਰ ਦੀ ਮੇਨ ਸਟਰੀਟ ਉਤੇ ਸੂਟਾਂ ਸਾੜ੍ਹੀਆਂ ਦਾ ਸੱਭ ਤੋਂ ਵੱਡਾ ਸਟੋਰ

ਦਾਂਜ ਅਤੇ ਵਰੀ ਵਾਸਤੇ ਵੰਨ ਸੁਵੰਨ੍ਹੇ ਸੂਟ ਤੇ ਸਾੜ੍ਹੀਆਂ ਲੈਣ ਲਈ ਅੱਜ ਹੀ ਮੇਨ ਸਟਰੀਟ ਤੇ ਫਰੰਟੀਅਰ ਕਲਾਥ ਹਾਊਸ ਤੇ ਦਰਸ਼ਨ ਦਿਓ।
ਆਪਣੇ ਘਰ ਨੂੰ ਵਧੀਆ ਤੋਂ ਵਧੀਆ ਪਰਦਿਆਂ ਨਾਲ ਸਜਾਉਣ ਲਈ ਫਰੀ ਐਸਟੀਮੇਟ ਲੈਣ ਲਈ ਫੂਨ ਕਰੋ

ਕੀ ਤੁਸੀਂ ਅਮਰੀਕਾ ਵਿਚ ਕਪੜੇ ਦਾ ਸਟੋਰ ਖੋਲ੍ਹਣ ਦੀ ਵਿਚਾਰ ਕਰਦੇ ਹੋ ਤਾਂ ਸਾਨੂੰ ਵੈਨਕੂਵਰ ਵਿਚ ਫੂਨ ਕਰੋ
ਜਾਂ ਮਿਲੋ ਕਿਓਂ ਕਿ ਸਾਡਾ ਵੇਅਰ ਹਾਊਸ ਅਮਰੀਕਾ ਵਿਚ ਵੀ ਹੈ ।

:SUSHIL BATRA (604)325-4425 or 325-3515

## ਫਰੰਟੀਅਰ ਕਲਾਥ ਹਾਊਸ ਲਿਮ:

ਫਰੰਟੀਅਰ ਕਲਾਥ ਹਾਊਸ ਜੋ ਕਿ ਲੇਟੈਸਟ ਡਿਜ਼ਾਇਨ ਦੇ ਕੱਪੜੇ ਲਿਆਉਣ ਵਿੱਚ ਫਰੰਟ ਤੇ ਹੈ।

## BUYING OR SELLING REAL ESTATE

**Contact**

*Residential,
*Commercial,
*Building Lots
*or Acreage



**Darshan S. Rangi**

**Res: 270-7100** **Bus. 273-3155**

**Sutton GROUP**

**Seafair Relty**

**#200-6760 No. 3 Road**

## LOWEST FARES TO:

ਲੰਡਨ, ਦਿੱਲੀ, ਬੰਬਈ,ਮਦਰਾਸ, ਕਰਾਚੀ, ਇਸਲਾਮਾਬਾਦ,
ਕੋਲੰਬੋ,ਢਾਕਾ, ਨੈਰੋਬੀ,ਦਾਰਾਸਲਮ, ਟਰਾਂਟੋ ਤੇ ਸਾਨਫਰਾਂਸਿਸਕੋ
ਜਾਂ ਦੁਨੀਆਂ ਦੇ ਕਿਸੇ ਵੀ ਹਿੱਸੇ ਲਈ:

## ਘੱਟ ਤੋਂ ਘੱਟ ਕਿਰਾਏ

Professional Travel Agents for 37 years
Complete Travel arrangements for business or pleasure



**Authorized Agents for: Air Canada, British Airways, Canadian,Cathay Pacific, Thai Airways Int., KLM and other major airlines.**

**BAINS** INTERNATIONAL TRAVEL

6364 FRASER STREET, VANCOUVER, B.C.

**TEL.: 324-2277**

OFFICES ALSO IN VICTORIA AND NORTH VANCOUVER

# ਹਰ ਉਮਰ ਦਾ ਇਕੋ ਰੋਣਾ



ਅੰਜੂ ਹੁੰਦਲ
ਜਗਦੀਸ਼ ਬਿਨਿੰਗ
ਹਰਜੀ ਸਾਂਗਰਾ
ਪਿੰਦੀ ਗਿੱਲ

(ਇਹ ਨਾਟਕ ਕੈਨੇਡਾ ਵਿਚ ਪੰਜਾਬੀ ਔਰਤਾਂ ਦੇ ਜੀਵਨ ਦੇ ਵੱਖਰੇ ਵੱਖਰੇ ਪੜਾਵਾਂ ਨੂੰ ਤਿੰਨ ਵੱਖ ਵੱਖ ਦ੍ਰਿਸ਼ਾਂ ਵਿਚ ਪੇਸ਼ ਕਰਦਾ ਹੈ। ਤਿੰਨੇ ਦ੍ਰਿਸ਼ ਆਪਣੇ ਆਪਣੇ ਥਾਂ ਆਜ਼ਾਦ ਹਨ, ਭਾਵ ਇਕ ਦ੍ਰਿਸ਼ ਦੀਆਂ ਘਟਨਾਵਾਂ ਦਾ ਦੂਜੇ ਦ੍ਰਿਸ਼ ਦੀਆਂ ਘਟਨਾਵਾਂ ਨਾਲ ਸਿੱਧਾ ਸਬੰਧ ਨਹੀਂ। ਪਰ ਸਮੁੱਚੇ ਰੂਪ ਵਿਚ ਇਹਨਾਂ ਤਿੰਨਾ ਦ੍ਰਿਸ਼ਾਂ ਦਾ ਆਪਸ ਵਿਚ ਗੂੜ੍ਹਾ ਸਬੰਧ ਹੈ)

## ਸਕਿੱਟ ਇਕ

ਸਥਾਨ: ਕੈਨੇਡਾ ਵਿਚ ਇਕ ਪੰਜਾਬੀ ਘਰ

ਸਮਾਂ: ਸ਼ਾਮ

ਪਾਤਰ: ਮਾਂ, ਜਿੰਦਰ, ਸੁੱਖੀ

(ਸਟੇਜ ਤੇ ਮਾਂ ਹੁਣੇ ਗੁਰਬਖਸ਼ ਕੌਰ ਨਾਲ ਫੋਨ ਕਰਕੇ ਹਟੀ ਹੈ। ਫਿਕਰ 'ਚ ਘੜੀ ਵਲ ਦੇਖਦੀ ਹੈ)

ਮਾਂ: ਪਤਾ ਨਹੀਂ ਕੀ ਹੋਇਆ ਜਿੰਦਰ ਹਾਲੇ ਤਕ ਆਈ ਨਹੀਂ। ਅੱਗੇ ਤਾਂ ਐਸ ਵੇਲੇ ਤੱਕ ਆ ਜਾਂਦੀ ਹੁੰਦੀ ਆ। ਗੁਰਬਖਸ਼ ਦੇ ਨਿਆਣੇ ਕਦੋਂ ਦੇ ਘਰ ਆ ਗਏ ਆ। ਉਹਦਾ ਡੈਡੀ ਵੀ ਆਉਣ ਵਾਲਾ। ਮੈਂ ਕੀ ਕਹੂੰਗੀ ਉਹਨੂੰ। ਜੇ ਉਹਦੇ ਆਉਂਣ ਤੋਂ ਪਹਿਲਾਂ ਨਾਂ ਆਈ ਤਾਂ ਉਹਨੇ ਗੁੱਸੇ ਹੋਣਾ। ਮੈਨੂੰ ਵੀ ਗਾਲ੍ਹਾਂ ਪਵਾਉਣੀਆਂ ਏਸ ਕੁੜੀ ਨੇ। ਮੈਨੂੰ ਕੋਈ ਨਾਂ ਕੋਈ ਪੱਜ ਪਾਉਣਾ ਪੈਣਾ।

(ਜਿੰਦਰ ਸਟੇਜ ਤੇ ਦਾਖਲ ਹੁੰਦੀ ਹੈ। ਉਹ ਬੜੀ ਖੁਸ਼ ਨਜ਼ਰ ਆਉਂਦੀ ਹੈ)

ਜਿੰਦਰ: ਹਾਏ ਮਾਂ। ਬੜੀ ਭੁੱਖ ਲੱਗੀ ਆ, ਸਵੇਰੇ ਮੈਂ ਆਪਣਾ ਲੰਚ ਵੀ ਘਰ ਈ ਭੁੱਲ ਗਈ।

ਮਾਂ: ਸ਼ੁਕਰ ਆ ਤੂੰ ਆ ਗਈ। ਕਿੱਥੇ ਏਨ੍ਹਾ ਚਿਰ ਲਾ ਕੇ ਆਈ ਆਂ। ਮੈਂ ਤੈਨੂੰ ਦੱਸਿਆ ਨਹੀਂ ਸੀ ਕਿ ਆਪਾਂ ਅੱਜ ਰਾਣੋ ਦੇ ਵਿਆਹ ਲਈ ਗੁਰਦੁਆਰੇ ਲੱਡੂ ਬਨਾਉਣ ਜਾਣਾ। ਰਾਣੋ ਦੀ ਮਾਂ ਤੇਰੀ ਮਾਸੀ - ਕਿੰਨੀ ਕਰਮਾਂ ਵਾਲੀ ਆ ਜਿਹਨੂੰ ਰਾਣੋ ਲਈ ਚੰਗਾ ਮੁੰਡਾ ਲੱਭ ਪਿਆ। ਰਾਣੋ ਤੇਰੇ ਨਾਲੋਂ ਉਮਰ ਵਿਚ ਛੋਟੀ ਆ ਪਰ ਦੇਖ ਉਹਨੇ ਵਿਆਹ ਕਰਾਕੇ ਤੇਰੇ ਨਾਲੋਂ ਪਹਿਲਾਂ ਸੈੱਟ ਹੋ ਜਾਣਾ। ਜੇ ਸੱਭ ਕੁੱਝ ਵਾਹਿਗੁਰੂ ਤੇ ਛੱਡ ਦੇਈਏ, ਤਾਂ ਉਹਦੀ ਮਿਹਰ ਨਾਲ ਸਾਰੇ ਕੰਮ ਆਪੇ ਸੂਤ ਹੋ ਜਾਂਦੇ ਆ।

ਜਿੰਦਰ: ਮਾਂ ਨੋ ਲੈਕਚਰ। ਬਹੁਤ ਭੁੱਖ ਲੱਗੀ ਆ ਕੁਛ ਖਾਣ ਨੂੰ ਲਿਆਦੇ।

ਮਾਂ: ਜਾ ਆਪੇ ਪਾ ਲੈ ਰਸੋਈ 'ਚੋਂ ਕੁੱਝ ਖਾਣ ਲਈ। ਤੂੰ ਹੁਣ ਨਿਆਣੀ ਨਹੀਂ। ਤੇਰੇ ਹਾਣ ਦੀਆਂ ਕੁੜੀਆਂ ਘਰ ਦਾ ਸਾਰਾ ਕੰਮ ਕਰ ਲੈਂਦੀਆਂ। ਜਦੋਂ ਮੈਂ ਤੇਰੀ ਉਮਰ ਦੀ ਸੀ ਤਾਂ ਘਰ ਦਾ ਸਾਰਾ ਰਿੰਨਣ ਪਕਾਉਣ ਦਾ ਕੰਮ ਮੈਂ ਕਰਦੀ ਸੀ। ਤੈਨੂੰ ਸੰਗ ਆਉਣੀ ਚਾਹੀਦੀ ਹੈ ਕਿ ਤੂੰ ਆਪਣੇ ਖਾਣ ਲਈ ਆਪ ਰੋਟੀ ਵੀ ਨਹੀਂ ਪਾ ਸਕਦੀ। (ਸਟੇਜ ਤੇ ਜਿੰਦਰ ਦਾ ਛੋਟਾ ਭਰਾ ਸੁੱਖੀ ਦਾਖਲ ਹੁੰਦਾ ਹੈ। ਉਹਦੇ ਹੱਥ ਵਿੱਚ 'ਵਾਕਮੈਨ' ਫੜਿਆ ਹੋਇਆ ਹੈ ਅਤੇ ਉਹ ਸੰਗੀਤ ਦੀ ਲੋਰ ਤੇ ਹਿਲੋਰੇ ਖਾਂਦਾ ਆਉਂਦਾ ਹੈ।)

ਸੁੱਖੀ: ਆਈ ਕੈਂਟ ਗੈੱਟ ਨੋ ਸੈਟਸਫੈਕਸ਼ਨ...ਓ ਹਾਏ ਮਾਮ।

ਮਾਂ: ਆ ਗਿਆ ਪੁੱਤ। ਕੀ ਗੱਲ ਆ ਅੱਜ ਤੂੰ ਏਨ੍ਹੀ ਛੇਤੀਂ ਆ ਗਿਆ। ਤੇਰੇ ਲਈ ਕੁੱਝ ਖਾਣ ਨੂੰ ਲਿਆਂਵਾਂ? ਰੋਟੀ ਪਕਾਵਾਂ? ਦੁੱਧ ਦਾ ਗਲਾਸ ਲਿਆਵਾਂ?

ਸੁੱਖੀ: (ਆਪਣੀ ਮਾਂ ਦਾ ਕੋਈ ਜੁਆਬ ਨਹੀਂ ਦਿੰਦਾ ਅਤੇ ਜਿੰਦਰ ਨਾਲ ਗੱਲ ਕਰਨ ਲਗਦਾ ਹੈ) ਮੈਂ ਤੈਨੂੰ ਗਰਾਉਂਡ 'ਚ ਮਿਸਟਰ ਚੈਪਮੈਨ ਨਾਲ ਗੱਲਾਂ ਕਰਦੀ ਨੂੰ ਦੇਖਿਆ ਸੀ। ਕੀ ਗੱਲਾਂ ਕਰਦੀ ਸੀ ਉਹਦੇ ਨਾਲ। ਉਹ ਕਮਲੀ ਸਤਿੰਦਰ ਨਾਲ ਰਲਕੇ ਤੂੰ ਜਰੂਰ ਕੋਈ ਗਲਤੀ ਕੀਤੀ ਹੋਣੀ ਆ।

ਜਿੰਦਰ: ਤੈਨੂੰ ਇਹਦੇ ਨਾਲ ਕੀ। ਮਾਂ ਸਾਡਾ ਪੀ ਟੀ ਟੀਚਰ ਕਹਿੰਦਾ ਸੀ ਕਿ ਮੈਂ ਦੋੜਾਂ 'ਚ ਬਹੁਤ ਚੰਗੀ ਆਂ। ਉਹ ਮੈਨੂੰ ਦੋੜਾਂ ਦੀ ਟੀਮ 'ਚ ਸ਼ਾਮਲ ਹੋਣ ਨੂੰ ਕਹਿੰਦਾ ਸੀ। ਕੀ ਮੈਂ ਟੀਮ ਵਿਚ ਹੋ ਜਾਵਾਂ।

ਸੁੱਖੀ: ਮੈਨੂੰ ਇਹਦੇ ਨਾਲ ਕੀ ਨਹੀਂ। ਕੀ ਮੈਂ ਦੱਸਾਂ ਮਾਂ ਨੂੰ ਤੂੰ ਅਸਲ ਵਿਚ ਸਕੂਲੇ ਕੀ ਕਰਦੀ ਆਂ। ਮਾਂ ਜਦੋਂ ਇਹ ਸਕੂਲੇ ਜਾਂਦੀ ਆ ਨਾ ਤਾਂ ਘਰੋਂ ਨਿਕਲਕੇ ਸੱਭ ਤੋਂ ਪਹਿਲਾਂ ਇਹ ਆਪਣੀ ਗੁੱਤ ਖੋਲ੍ਹਕੇ ਵਾਲ ਖੁੱਲ੍ਹੇ ਛੱਡਦੀ ਆ। ਫਿਰ ਮੇਕਅੱਪ ਕਰਦੀ ਆ ਅਤੇ ਲਾਕਰ 'ਚ ਰੱਖੇ ਸ਼ੀਸ਼ੇ ਵਿਚ ਮੂੰਹ ਦੇਖਦੀ ਹੈ ਇਹਨੇ ਲਾਕਰ 'ਚ ਮੁੰਡਿਆਂ ਦੀ ਫੋਟੋਆਂ ਵੀ ਲਾਈਆਂ ਹੋਈਆਂ।

ਜਿੰਦਰ: ਮੇਕਅੱਪ ਕਰਨ ਵਿੱਚ ਹਰਜ ਵੀ ਕੀ ਆ। ਤੇਰਾ ਕਿਉਂ ਐਵੀਂ ਢਿੱਡ ਦੁੱਖਦਾ?

ਸੁੱਖੀ: ਜੇ ਇਹਦੇ ਵਿਚ ਕੋਈ ਹਰਜ ਨਹੀਂ ਤਾਂ ਤੂੰ ਸਵੇਰੇ ਘਰੋਂ ਜਾਣ ਲੱਗੀ ਕਿਉਂ ਨਹੀਂ ਮੇਕਅੱਪ ਕਰਕੇ ਜਾਂਦੀ। ਤੈਨੂੰ ਪਤਾ ਮਾਂ ਤੇ ਡੈਡੀ ਨੇ ਤੇਰੀ ਜਾਨ ਕੱਢ ਦੇਣੀ ਆ ਜੇ ਏਦਾਂ ਕੀਤਾ ਤਾਂ।

ਮਾਂ: (ਜਿੰਦਰ ਨੂੰ ਸੁਆਲ ਪੁੱਛਣ ਦੇ ਲਹਿਜੇ ਵਿੱਚ) ਜਿੰਦਰ?

ਜਿੰਦਰ: ਸਾਡਾ ਪੀ ਟੀ ਟੀਚਰ ਕਹਿੰਦਾ ਸੀ ਕਿ ਮੈਂ ਦੌੜਾਂ ਵਿੱਚ ਬਹੁਤ ਚੰਗੀ ਆਂ। ਉਹ ਮੈਨੂੰ ਦੋੜਾਂ ਦੀ ਟੀਮ ਵਿਚ ਸ਼ਾਮਲ ਕਰਨਾ ਚਾਹੁੰਦਾ। ਪਲੀਜ਼ ਮਾਂ ਕੀ ਮੈਂ ਜੁਆਇਨ ਕਰ ਸਕਦੀ ਆਂ।

ਸੁੱਖੀ: ਤੈਨੂੰ ਬੜਾ ਸੁਹਣਾ ਪਤਾ ਤੂੰ ਨਹੀਂ ਜੁਆਇਨ ਕਰ ਸਕਦੀ। ਇਹਦੇ ਲਈ ਸਕੂਲ ਤੋਂ ਬਾਅਦ ਅਤੇ ਵੀਕ ਐਂਡ ਤੇ ਪ੍ਰੈਕਟਿਸ ਕਰਨੀ ਪੈਂਦੀ ਆ। ਤੈਨੂੰ ਤਾਂ ਸਕੂਲ ਫਿਨਿਸ਼ ਹੋਏ ਤੇ ਸਿੱਧਾ ਘਰ ਨੂੰ ਆਉਣਾ ਪੈਂਦਾ।

ਮਾਂ: ਜਿੰਦਰ ਕੁੜੀਆਂ ਨਹੀਂ ਏਦਾਂ ਦੀਆਂ ਖੇਡਾਂ ਖੇਡਦੀਆਂ ਹੁੰਦੀਆਂ। ਤੂੰ ਨਹੀਂ ਦੋੜ ਸਕਦੀ।

ਜਿੰਦਰ: ਮੈਂ ਕਿਉਂ ਨਹੀਂ ਦੋੜ ਸਕਦੀ? ਬਾਕੀ ਸਾਰੀਆਂ ਕੁੜੀਆਂ ਦੌੜਦੀਆਂ ਈ ਆ।

ਮਾਂ: ਤੂੰ ਉਹ ਸੱਭ ਕੁੱਛ ਨਹੀਂ ਕਰ ਸਕਦੀ ਜੋ ਬਾਕੀ ਦੀਆਂ ਕੁੜੀਆਂ ਕਰਦੀਆਂ। ਤੇਰੇ ਡੈਡੀ ਨੇ ਨਹੀਂ ਮੰਨਣਾ। ਜਦੋਂ ਮੈਂ ਛੋਟੀ ਹੁੰਦੀ ਸੀ ਨਾ ਇੰਡੀਆ ਵਿਚ, ਤਾਂ ਮੈਨੂੰ ਘਰੋਂ ਨਿਕਲਣ ਦੀ ਵੀ ਖੁਲ੍ਹ ਨਹੀਂ ਸੀ, ਸਕੂਲ ਜਾਣਾ ਤਾਂ ਇਕ ਪਾਸੇ ਰਿਹਾ। ਇਕ ਵਾਰੀ ਮੈਂ ਤਾਂ ਤੇਰੀ ਮਾਸੀ ਸਿਮਰੋ, ਪਿੰਡੋਂ ਬਾਹਰ ਮੇਲਾ ਦੇਖਣ ਚਲੀਆਂ ਗਈਆਂ। ਤੇਰਾ ਨਾਨਾ ਅਤੇ ਮਾਮਾ ਸਾਡੇ ਮਗਰ ਖੂੰਡਾ ਲੈ ਕੇ ਆਏ ਅਤੇ ਸਾਨੂੰ ਗੁੱਤੋਂ ਫੜ ਕੇ ਘਰ ਨੂੰ ਲੈ ਗਏ। ਬੱਸ ਉਹਤੋਂ ਬਾਅਦ ਤਾਂ ਅਸੀਂ ਕੰਨਾਂ ਨੂੰ ਹੱਥ ਲਾ ਲਏ।

ਸੁੱਖੀ: ਚਾਹੀਦੀ ਵੀ ਏਦਾਂ ਈ ਆ।

ਜਿੰਦਰ: ਤੂੰ ਤਾਂ ਏਦਾਂ ਕਹਿਣਾ ਈ ਆ। ਤੈਨੂੰ ਜਿੰਨੀ ਮਰਜੀ ਅਵਾਰਾਗਰਦੀ ਕਰਨ ਦੀ ਪੂਰੀ ਛੁੱਟੀ ਜਿਉਂ ਮਿਲੀ ਹੋਈ ਆ। ਤੈਨੂੰ ਤਾਂ ਇਨ੍ਹਾਂ ਪੂਰੀ ਤਰ੍ਹਾਂ ਵਿਗਾੜ ਰੱਖਿਆ, ਪਰ ਮੈਂ ਜੇ ਸਕੂਲੋਂ ਦੋ ਮਿੰਟ ਲੇਟ ਹੋ ਜਾਂਵਾਂ ਤਾਂ ਸਾਰਾ ਘਰ ਸਿਰ ਤੇ ਚੁੱਕ ਲੈਂਦੇ ਆ। ਤੈਨੂੰ ਪਤਾ ਮਾਂ ਇਹ ਕਈ ਵਾਰ ਸਕੂਲ ਨਹੀਂ ਜਾਂਦਾ ਸਗੋਂ ਰਾਹ 'ਚ ਰਹਿੰਦਾ। ਸਾਰਿਆਂ ਸਬਜੈਕਟਾਂ 'ਚੋਂ ਇਹ ਫੇਲ ਹੋਈ ਜਾਂਦਾ। ਹਰ ਦੂਜੇ ਤੀਜੇ ਦਿਨ ਇਹਨੂੰ

ਪ੍ਰਿੰਸੀਪਲ ਦੇ ਦਫਤਰ ਤੋਂ ਸੱਦਾ ਆਇਆ ਰਹਿੰਦਾ। ਲੰਚ ਵੇਲੇ ਇਹ ਹੋਰ ਮੁੰਡਿਆਂ ਨਾਲ ਰਲਕੇ ਉਨ੍ਹਾਂ ਦੀਆਂ ਵੱਡੀਆਂ ਵੱਡੀਆਂ ਕਾਰਾਂ ਵਿੱਚ ਕੁੜੀਆਂ ਦੁਆਲੇ ਗੇੜੇ ਕੱਢਦਾ ਰਹਿੰਦਾ। ਜਿਸ ਤਰ੍ਹਾਂ ਦੇ ਤੇਰੇ ਚਾਲੇ ਆ ਤੂੰ ਨਹੀਂ ਐਤਕੀ ਪਾਸ ਹੋਣ ਲੱਗਾ।

ਸੁੱਖੀ: ਮਾਂ ਦਸਦੇ ਇਹਨੂੰ ਕਿ ਇਹ ਮੇਰੇ ਬਾਰੇ ਏਦਾਂ ਨਹੀਂ ਬੋਲ ਸਕਦੀ। (ਫੇਰ ਜਿੰਦਰ ਨੂੰ) ਤੂੰ ਆਪਣੇ ਆਪ ਨੂੰ ਸਮਝਦੀ ਕੀ ਆਂ।

ਮਾਂ: ਜਿੰਦਰ ਤੂੰ ਮੁੰਡੇ ਮੂਹਰੇ ਏਦਾਂ ਨਾ ਬੋਲ। ਇਹ ਕੋਈ ਵੱਡੀ ਗੱਲ ਨਹੀਂ। ਮੁੰਡੇ ਏਸ ਉਮਰ 'ਚ ਏਦਾਂ ਦੀਆਂ ਗੱਲਾਂ ਕਰਦੇ ਈ ਹੁੰਦੇ ਆ। ਵੱਡਾ ਹੋ ਕੇ ਇਹਨੇ ਆਪੇ ਹੀ ਸੂਤ ਹੋ ਜਾਣਾ।

ਸੁੱਖੀ: ਤੂੰ ਤਾਂ ਬਾਹਲੀ ਹੀ ਚਾਮਲ੍ਹੀ ਜਾਂਦੀ ਆਂ। ਮਾਂ ਤੇ ਡੈਡੀ ਨੂੰ ਤੇਰਾ ਵਿਆਹ ਕਰ ਦੇਣਾ ਚਾਹੀਦਾ। ਘਟੋ ਘੱਟ ਮੇਰਾ ਤਾਂ ਤੈਥੋਂ ਖਹਿੜਾ ਛੁੱਟੇ।

ਮਾਂ: (ਸੁੱਖੀ ਨੂੰ) ਚੱਲ ਛੱਡ ਤੂੰ ਉਹਦਾ ਬਾਹਲਾ ਨਾ ਫਿਕਰ ਕਰ। ਰਸੋਈ 'ਚ ਜਾਕੇ ਖੀਰ ਖਾ ਲਾ। ਮੈਂ ਤੇਰੇ ਕਰਕੇ ਖਾਸ ਬਣਾਈ ਆ। (ਜਾਂਦੇ ਨੂੰ ਪਿਛਿਉਂ ਅਵਾਜ ਮਾਰ ਕੇ) ਨਾਲੇ ਜੱਗੀ ਦਾ ਫੋਨ ਆਇਆ ਸੀ ਕਹਿੰਦਾ ਸੀ ਕੋਈ ਮੂਵੀ ਦੇਖਣ ਜਾਣਾ।

ਸੁੱਖੀ: (ਖੁਸ਼ ਹੋ ਕੇ) ਆਲ ਰਾਈਟ।

ਜਿੰਦਰ: ਦੇਖਿਆ ਤੁਸੀਂ ਉਹਨੂੰ ਨਹੀਂ ਕਦੇ ਵੀ ਕਿਸੇ ਗੱਲੋਂ ਰੋਕਦੇ। ਉਹ ਜੋ ਚਾਹ ਕਰ ਸਕਦਾ ਹੈ।

ਮਾਂ: ਧੀਏ ਮੁੰਡਿਆਂ ਦੀ ਹੋਰ ਗੱਲ ਹੁੰਦੀ ਆ। ਬਹੁਤ ਫਰਕ ਆ ਮੁੰਡਿਆਂ ਕੁੜੀਆਂ ਵਿਚ। ਕੁੜੀਆਂ ਘਰ ਦੀ ਇੱਜਤ ਹੁੰਦੀਆਂ। ਘਰ ਦੀ ਸਾਰੀ ਇੱਜਤ ਕੁੜੀਆਂ ਦੇ ਸਿਰ ਹੁੰਦੀ ਆ। ਉਹਨਾਂ ਨੂੰ ਕੋਈ ਵੀ ਕੰਮ ਅਜਿਹਾ ਨਹੀਂ ਕਰਨਾ ਚਾਹੀਦਾ ਜਿਸ ਨਾਲ ਬਾਪ ਦੀ ਪੱਗ ਨੂੰ ਦਾਗ ਲੱਗਦਾ ਹੋਵੇ। ਉਹਨੂੰ ਸਦਾ ਘਰ ਦੀ ਇੱਜਤ ਨੂੰ ਕਾਇਮ ਰੱਖਣਾ ਚਾਹੀਦਾ।

ਜਿੰਦਰ: ਮੈਂ ਕੋਈ ਅਲੋਕਾਰੀ ਗੱਲ ਨਹੀਂ ਕਰਨਾ ਚਾਹੁੰਦੀ। ਮੈਂ ਸਿਰਫ ਉਹ ਹੀ ਕਰਨਾ ਚਾਹੁੰਦੀ ਆਂ ਜੋ ਹੋਰ ਕੁੜੀਆਂ ਕਰਦੀਆਂ ਆਂ। ਕਿਤੇ ਕਿਤੇ ਕੋਈ ਮੂਵੀ ਦੇਖਣ ਜਾਣਾ ਚਾਹੁੰਦੀ ਆਂ, ਸਕੂਲ ਦੇ ਡਾਂਸ ਤੇ ਜਾਣਾ ਚਾਹੁੰਦੀ ਆਂ, ਸਕੂਲ ਦੀਆਂ ਖੇਡਾਂ ਵਿੱਚ ਹਿੱਸਾ ਲੈਣਾ ਚਾਹੁੰਦੀ ਆਂ। ਪਰ ਨਹੀਂ ਮੈਂ ਇਹ ਨਹੀਂ ਕਰ ਸਕਦੀ। its so stupid। ਮੈਨੂੰ ਤਾਂ ਕੁੱਛ ਨਹੀਂ ਸਮਝ ਆਉਂਦੀ। ਤੁਸੀਂ ਦੱਸੋ ਸਕੂਲ ਦੇ ਖੇਡਾਂ ਵਿਚ ਹਿੱਸਾ ਲੈਣ ਨਾਲ ਤੁਹਾਡੀ ਇੱਜਤ ਨੂੰ ਕੀ ਖਤਰਾ ਹੈ।

ਮਾਂ: ਜਿੰਦਰ ਤੈਨੂੰ ਪਤਾ ਲੋਕੀ ਕੀ ਕਹਿਣਗੇ। ਉਨ੍ਹਾਂ ਕਹਿਣਾ ਫਲਾਨਿਆਂ ਦੀ ਕੁੜੀ ਨੂੰ ਕੋਈ ਸ਼ਰਮ ਨਹੀਂ। ਜਿੱਧਰ ਨੂੰ ਜੀਅ ਕਰਦਾ ਉੱਧਰ ਨੂੰ ਦੌੜ ਜਾਂਦੀ ਆ। ਘਰਦਿਆਂ ਦੇ ਕੰਟਰੋਲ ਤੋਂ ਬਾਹਰ ਆ। ਉਹਨਾਂ ਦਾ ਕਹਿਣਾ ਨਹੀਂ ਮੰਨਦੀ। ਅੱਧੀ ਅੱਧੀ ਰਾਤ ਤੱਕ ਘਰੋਂ ਬਾਹਰ ਰਹਿੰਦੀ ਆ। ਕੀ ਪਤਾ ਮੁੰਡਿਆਂ ਨਾਲ ਵੀ ਘੁੰਮਦੀ ਹੋਵੇ। ਜਿੰਦਰ ਤੈਨੂੰ ਨਹੀਂ ਪਤਾ ਲੋਕਾਂ ਨੇ ਕਿੱਦਾਂ ਕਿੱਦਾਂ ਦੀਆਂ ਗੱਲਾਂ ਬਣਾਉਣੀਆਂ। ਅਸੀਂ ਤੇਰਾ ਵਿਆਹ ਵੀ ਕਰਨਾ, ਤੇਰੇ ਲਈ ਮੁੰਡਾ ਲੱਭਣਾ ਵੀ ਔਖਾ ਹੋ ਜਾਣਾ। ਤੂੰ ਚਾਹੁੰਦੀ ਆਂ ਤੇਰੇ ਨਾਲ ਏਦਾਂ ਹੋਵੇ। ਲੋਕ ਤੇਰੇ ਬਾਰੇ ਏਦਾਂ ਦੀਆਂ ਗੱਲਾਂ ਕਰਨ। ਧੀਏ ਅਸੀਂ ਇਹ ਸੱਭ ਕੁੱਝ ਤੇਰੇ ਲਈ ਭਲੇ ਲਈ ਕਰਦੇ ਆਂ। ਸਮਝ ਲੱਗੀ।

ਜਿੰਦਰ: (ਮਾਂ ਦੀ ਸਾਂਗ ਲਾਕੇ) ਸਮਝ ਲੱਗੀ! ਜੋ ਕੁੱਝ ਤੂੰ ਕਹਿੰਦੀ ਆਂ ਉਹਨੂੰ ਮੈਂ ਕਿੱਦਾਂ ਸਮਝਾਂ। ਤੂੰ ਇਹ ਕਹਿੰਦੀ ਆਂ ਕਿ ਮੈਂ ਕਮਿਊਨਿਟੀ ਤੋਂ ਡਰ ਕੇ ਜੀਣਾ ਛੱਡ ਦੇਵਾਂ।

ਮਾਂ: ਮੈਂ ਤੈਨੂੰ ਇਹ ਨਹੀਂ ਕਹਿੰਦੀ। ਮੈਂ ਤਾਂ ਤੈਨੂੰ ਇਹ ਦੱਸਣਾ ਚਾਹੁੰਦੀ ਆਂ ਕਿ ਮਾਂ ਪੇ ਦੇ ਘਰ ਕੁੜੀਆਂ ਨੂੰ ਕਿੱਦਾਂ ਰਹਿਣਾ ਚਾਹੀਦਾ। ਕੁਆਰੀਆਂ ਕੁੜੀਆਂ ਨਹੀਂ ਮੂਵੀਆਂ ਦੇਖਣ ਜਾਂਦੀਆਂ, ਜਾਂ ਖੇਡਾਂ ਵਿਚ ਹਿੱਸਾ ਲੈਂਦੀਆਂ। ਤੂੰ ਸਾਡੇ ਕੋਲ ਬਿਗਾਨੇ ਘਰ ਦੀ ਅਮਾਨਤ ਆਂ। ਸਾਡਾ ਫਰਜ ਆ ਕਿ ਅਸੀਂ ਤੈਨੂੰ ਤੇਰੇ ਸਹੁਰਿਆਂ ਲਈ ਸਾਂਭ ਕੇ ਰੱਖੀਏ।

ਜਿੰਦਰ: ਮੈਂ ਦੇਖਿਆ ਕਈ ਘਰੀਂ ਲੋਕੀਂ ਇਸ ਅਮਾਨਤ ਨਾਲ ਕਿਹੋ ਜਿਹਾ ਵਰਤਾ ਕਰਦੇ ਆ। ਜੇ ਮੈਂ ਇਹ ਸਾਰੀਆਂ ਗੱਲਾਂ ਕਰ ਲਵਾਂ ਤਾਂ ਕੀ ਫਰਕ ਪੈਣ ਲੱਗਾ।

ਮਾਂ: ਮੈਨੂੰ ਨਹੀਂ ਪਤਾ। ਇਹ ਸੱਭ ਕੁੱਝ ਮੇਰੀ ਮਾਂ ਨੇ ਮੈਨੂੰ ਸਿਖਾਇਆ ਸੀ। ਇਹੋ ਕੁਛ ਹੀ ਮੈਨੂੰ ਪਤਾ ਆ। ਮੈਂ ਸਾਰੀ ਉਮਰ ਇਸ ਤਰ੍ਹਾਂ ਹੀ ਕੀਤਾ ਆ। ਮੇਰੀ ਗੱਲ ਸਮਝਣ ਦੀ ਕੋਸ਼ਿਸ਼ ਕਰ। ਤੈਨੂੰ ਇਹ ਦੱਸਣਾ ਮੇਰਾ ਫਰਜ਼ ਆ। ਜੇ ਮੈਂ ਤੈਨੂੰ ਇਹ ਨਾ ਸਿਖਾਇਆ ਤਾਂ ਲੋਕਾਂ ਨੇ ਮੈਨੂੰ ਹੀ ਮਾੜਾ ਕਹਿਣਾ। ਉਹਨਾਂ ਨੇ ਕਹਿਣਾ ਕਿ ਮੈਂ ਇਕ ਚੰਗੀ ਮਾਂ ਨਹੀਂ ਸੀ।

ਜਿੰਦਰ: ਪਰ ਮੈਨੂੰ ਤਾਂ ਕੁਛ ਵੀ ਸਮਝ ਨਹੀਂ ਪੈਂਦਾ। ਹੁਣ ਤੁਸੀਂ ਨਹੀਂ ਕਰਨ ਦੇਂਦੇ, ਵਿਆਹ ਬਾਦ ਅਗਲਿਆਂ ਨਹੀਂ ਕਰਨ ਦੇਣਾ। ਮੈਂ ਇਹ ਸੱਭ ਕੁੱਝ ਕਦੋਂ ਕਰੂੰਗੀ।

ਮਾਂ: ਦੇਖ ਜਦੋਂ ਤੇਰਾ ਵਿਆਹ ਹੋ ਜਾਊਗਾ ਅਤੇ ਤੂੰ ਆਪਣੇ ਘਰ ਚਲੇ ਜਾਉਂਗੀ ਉਦੋਂ ਤੂੰ ਜੋ ਮਰਜੀ ਕਰੀਂ। ਤੂੰ ਆਪਣੇ ਨਿਆਣਿਆਂ ਨੂੰ ਜੋ ਮਰਜੀ ਸਿਖਾਈਂ। ਅਸੀਂ ਨਹੀਂ ਤੈਨੂੰ ਕੁੱਛ ਵੀ ਕਹਿਣ ਲੱਗੇ। ਪਰ ਜਿੰਨ੍ਹਾਂ ਚਿਰ ਤੂੰ ਏਥੇ ਆਂ ਉਨ੍ਹਾਂ ਚਿਰ ਜੋ ਅਸੀਂ ਕਹਾਂਗੇ ਉਹ ਕਰਨਾ ਪਊ। ਤੂੰ ਇਹ ਗੱਲ ਜਰੂਰ ਸਮਝ ਲੈ ਤੂੰ ਸਾਡੇ ਕੋਲ ਇਕ ਪ੍ਰਾਹੁਣੀ ਆਂ। ਤੂੰ ਇਕ ਦਿਨ ਬਿਗਾਨੇ ਘਰ ਜਾਣਾ ਆ। ਸਾਡਾ ਕੰਮ ਉਸ ਦਿਨ ਤੱਕ ਤੇਰੀ ਰਾਖੀ ਕਰਨਾ ਹੈ। ਇਹ ਸਾਡਾ ਫਰਜ ਆ। ਜਦੋਂ ਤੇਰਾ ਵਿਆਹ ਹੋ ਗਿਆ ਉਦੋਂ ਸਾਡੀ ਜ਼ਿੰਮੇਵਾਰੀ ਮੁੱਕ ਜਾਣੀ ਆ। ਉਦੋਂ ਤੂੰ ਜੋ ਚਾਹੇ ਕਰ ਸਕਦੀ ਆਂ। ਤੈਨੂੰ ਆਪਣੇ ਘਰ ਪੂਰੀ ਖੁਲ੍ਹ ਹੋਊਗੀ। ਉੱਥੇ ਤੂੰ ਆਪਣੀ ਮਾਲਕ ਆਪ ਹੋਵੇਂਗੀ।

ਜਿੰਦਰ: ਪਰ ਹੁਣ ਮੈਂ ਆਪਣੀ ਮਰਜੀ ਕਿਉਂ ਨਹੀਂ ਕਰ ਸਕਦੀ? ਮੈਂ ਜੋ ਕੁਛ ਕਰਨਾ ਚਾਹੁੰਦੀ ਆਂ ਉਹ ਕਿਉਂ ਨਹੀਂ ਕਰ ਸਕਦੀ?

ਮਾਂ: ਦੇਖ ਤੂੰ ਮੈਥੋਂ ਬਹੁਤੇ ਸੁਆਲ ਨਾਂ ਪੁੱਛ। ਚੰਗੀਆਂ ਕੁੜੀਆਂ ਇਹੋ ਜਿਹੇ ਸੁਆਲ ਨਹੀਂ ਪੁੱਛਦੀਆਂ ਹੁੰਦੀਆਂ। ਤੈਨੂੰ ਇਹ ਗੱਲ ਸਮਝਣੀ ਚਾਹੀਦੀ ਹੈ।

(ਸਟੇਜ 'ਤੇ ਹਨੇਰਾ ਹੁੰਦਾ ਹੈ)

# ਸਕਿੱਟ ਦੋ

## ਪਹਿਲਾ ਦ੍ਰਿਸ਼

ਸਥਾਨ: ਕੈਨੇਡਾ ਵਿਚ ਇਕ ਪੰਜਾਬੀ ਘਰ

ਸਮਾਂ: ਸਵੇਰ

ਪਾਤਰ: ਪਤੀ, ਪਤਨੀ

ਪਤੀ: ਮੇਰੀਆਂ ਜੁਰਾਬਾਂ ਕਿੱਥੇ ਹਨ? ਇਸ ਘਰ 'ਚ ਕਦੇ ਕੋਈ ਚੀਜ਼ ਨਹੀਂ ਲੱਭਦੀ। ਤੈਨੂੰ ਹਜ਼ਾਰ ਵਾਰ ਦੱਸਿਆ ਪਈ ਮੇਰੀਆਂ ਚੀਜ਼ਾਂ ਨੂੰ ਹੱਥ ਨਾ ਲਾਇਆ ਕਰ, ਜਿੱਥੇ ਪਈਆਂ ਹੁੰਦੀਆਂ ਪਈਆਂ ਰਹਿਣ ਦਿਆ ਕਰ। (ਥੋੜਾ ਰੁੱਕ ਕੇ) ਅਜੇ ਤੱਕ ਤੇਰੇ ਕੋਲੋਂ ਆਹ ਬਟਨ ਨਹੀਂ ਲਾ ਹੋਇਆ। ਤੈਨੂੰ ਪਤਾ ਪਈ ਮੈਂ ਕੰਮ ਲਈ ਲੇਟ ਆਂ। ਪਹਿਲਾਂ ਸਾਲੀ ਨੇ ਟੈਮ ਸਿਰ ਜਗਾਇਆ ਨਹੀਂ ਹੁਣ ਕੋਈ ਚੀਜ਼ ਈ ਨਹੀਂ ਲੱਭਦੀ।

ਪਤਨੀ: ਮੈਂ ਵੀ ਤਾਂ ਕੰਮ ਲਈ ਲੇਟ ਹੋਈ ਜਾਂਦੀ ਆਂ। ਅਜੇ ਨਿਆਣੇ ਤਿਆਰ ਕਰਨੇ ਆਂ, ਉਹਨਾਂ ਦੇ ਲੰਚ ਬਣਾਉਣੇ ਆਂ। ਮੈਨੂੰ ਲੱਗਦਾ ਅੱਜ ਅੱਠ ਵਜੇ ਵਾਲੀ ਬੱਸ ਵੀ ਲੰਘ ਜਾਣੀ ਆ। ਤੁਸੀਂ ਜਾਂਦੇ ਜਾਂਦੇ ਮੈਨੂੰ ਰਾਈਡ ਦੇ ਦਿਉ।

ਪਤੀ: ਸਵੇਰੇ ਸਵੇਰੇ ਐਂਵੀ ਪੁੱਠੀਆਂ ਗੱਲਾਂ ਨਾ ਕਰਿਆ ਕਰ। ਤੈਨੂੰ ਬੜਾ ਸੁਹਣਾ ਪਤਾ ਪਈ ਥਰਸਡੇ ਨੂੰ ਮੈਂ ਦੂਜੇ ਬੰਦੇ ਵੀ ਚੁੱਕਣੇ ਹੁੰਦੇ ਆ।

ਪਤਨੀ: ਮੈਂ ਇਸ ਵੀਕ ਅੱਗੇ ਵੀ ਦੋ ਵਾਰ ਲੇਟ ਗਈ ਆਂ। ਜੇ ਅੱਜ ਫੇਰ ਲੇਟ ਹੋ ਗਈ ਤਾਂ ਉਨ੍ਹਾਂ ਨੇ ਮੈਨੂੰ ਫਾਇਰ ਕਰ ਦੇਣਾ ਆਂ।

ਪਤੀ: ਤੂੰ ਲੇਟ ਆਂ ਤਾਂ ਮੈਨੂੰ ਕੀ ਦੱਸਦੀ ਆਂ। ਸਵੇਰ ਨੂੰ ਜਰਾ ਵੇਲੇ ਸਿਰ ਉੱਠ ਖੜੀ ਹੋਇਆ ਕਰ।

ਪਤਨੀ: ਤੇਰੇ ਲਗਦਿਆਂ ਦੇ ਜੂਠੇ ਭਾਂਡੇ ਮਾਂਜਦੀ ਮੈਂ ਰਾਤੀਂ ਬਾਰਾਂ ਵਜੇ ਸੁੱਤੀ ਸੀ।

ਪਤੀ: ਫੇਰ ਉਹੀ ਰੰਡੀ ਰੋਣਾ ਨਾ ਸ਼ੁਰੂ ਕਰ। ਤੈਨੂੰ ਬੜਾ ਸੁਹਣਾ ਪਤਾ ਪਈ ਮੈਂ ਉਹਨਾਂ ਨੂੰ ਕਿਉਂ ਸੱਦਿਆ ਸੀ। ਮੈਂ ਤਾਂ ਜੱਗੇ ਨੂੰ ਖੁਸ਼ ਕਰਨਾ ਚਾਹੁੰਦਾ ਸੀ ਤਾਂ ਕਿ ਉਹ ਆਪਣੀ ਭਤੀਜੀ ਦਾ ਸਾਕ ਜਿੰਦਰ ਨੂੰ ਕਰ ਦੇਵੇ ਤਾਂ ਤੇਰੇ ਭਾਣਜੇ ਦਾ ਵੀ ਇਥੇ ਰਹਿਣ ਦਾ ਕੋਈ ਵਸੀਲਾ ਬਣ ਜਾਵੇ।

ਪਤਨੀ: ਗੱਲ ਤਾਂ ਇੰਨੀ ਆਂ ਪਈ ਜੇ ਤੂੰ ਨਿਆਣਿਆਂ ਨੂੰ ਰੈਡੀ ਕਰਨ ਵਿਚ ਮੇਰੀ ਥੋਹੜੀ ਬਾਹਲੀ ਮੱਦਦ ਕਰ ਦੇਵੇਂ ਤਾਂ ਮੈਂ ਵੀ ਵੇਲੇ ਸਿਰ ਕੰਮ ਤੇ ਚਲੀ ਜਾਵਾਂ।

ਪਤੀ: ਦੇਖ ਤਾਂ ਮਾਹਾਰਾਣੀ ਦੀਆਂ ਗੱਲਾਂ। ਨਿਆਣੇ ਰੈਡੀ ਕਰਨ ਨੂੰ ਹੈਲਪ ਕਰਾਂ ਇਹਦੀ। ਕੱਲ ਨੂੰ ਤਾਂ ਕਹੇਂਗੀ ਮੰਜੇ 'ਤੇ ਪਈ ਨੂੰ ਚਾਹ ਵੀ ਬਣਾ ਕੇ ਦੇਵਾਂ।

ਪਤਨੀ: ਉਹ ਦਿਨ ਡੁੱਬਾ ਜਦੋਂ ਘੋੜੀ ਚੜਿਆ ਕੁੱਬਾ। ਤੇਰੇ ਕੋਲੋਂ ਆਪਣਾ ਆਪ ਤਾਂ ਸਵਾਰ ਨਹੀਂ ਹੁੰਦਾ ਮੇਰੇ ਲਈ ਤੂੰ ਕੀ ਚਾਹ ਬਣਾਏਂਗਾ।

ਪਤੀ: ਤੂੰ ਤਾਂ ਹਰ ਵੇਲੇ ਲੜਾਈ ਦਾ ਮੌਕਾ ਭਾਲਦੀ ਰਹਿਨੀ ਆਂ। ਇਹ ਜਿਹੇ ਵੇਲੇ ਤਾਂ ਤਾਂ ਤੈਨੂੰ ਕਦੀ ਥਕੇਂਵਾਂ ਨਹੀਂ ਚੜਿਆ ਹੁੰਦਾ।

ਪਤਨੀ: ਤੇਰੇ ਭਾਣੇ ਤਾਂ ਮੈਂ ਸਾਰੀ ਦਿਹਾੜੀ ਵੇਹਲੀ ਹੀ ਰਹਿਨੀ ਆਂ। ਸਾਰਾ ਦਿਨ ਸਿਰ ਖੁਰਕਣ ਦੀ ਵਿਹਲ ਨਹੀਂ ਮਿਲਦੀ। ਰੈਸਟੋਰੈਂਟ ਵਿਚ ਹਰ ਵੇਲੇ ਭਾਂਡਿਆਂ ਦਾ ਢੇਰ ਲੱਗਾ ਰਹਿੰਦਾ।

ਪਤੀ: ਉਏ ਪਤਾ ਮੈਨੂੰ ਤੇਰਾ ਵੱਡੇ ਕੰਮ ਕਰਨ ਵਾਲੀ ਦਾ। ਜੇ ਇੰਨੀ ਈ ਔਖੀ ਆਂ ਤਾਂ ਨਾ ਕਰ, ਕਿਹੜਾ ਮੇਰੇ ਲਈ ਕਰਦੀ ਆਂ। ਇਥੇ ਕਿਹੜਾ ਸਰੂ ਨਾ ਤੇਰੀ ਚਿੱਕ ਬਿਨ੍ਹਾਂ।

ਪਤਨੀ: ਤੈਨੂੰ ਚੰਗਾ ਭਲਾ ਪਤਾ ਪਈ ਮੇਰੇ ਕੰਮ ਬਿਨ੍ਹਾਂ ਆਪਣਾ ਸਰਨਾ ਨਹੀਂ।

ਪਤੀ: ਦੇਖ ਤਾਂ ਸਰਨਾ ਨਹੀਂ ਇਹਦੀ ਚਿੱਕ ਬਿਨ੍ਹਾਂ। ਕਿੱਡਾ ਪੰਜਾਹ ਹਜ਼ਾਰ ਡਾਲਰ ਬਣਾਉਂਦੀ ਆ ਇਹ ਸਾਲ ਦਾ। (ਥੋੜਾ ਚਿਰ ਰੁੱਕ ਕੇ) ਮੇਰੇ ਕੋਲ ਹੈ ਨਹੀਂ ਟੈਮ ਤੇਰੇ ਨਾਲ ਸਿਰ ਖਪਾਉਣ ਦਾ। ਮੈਂ ਚੱਲਿਆਂ ਕੰਮ 'ਤੇ। (ਜਾਣ ਤੋਂ ਪਹਿਲਾਂ ਆਪਣੀ ਲੰਚ ਕਿਟ ਖੋਹਲ ਕੇ ਦੇਖਦਾ ਹੈ ਤੇ ਬੋਲਦਾ ਹੈ) ਸਵੇਰ ਦੀ ਦੁਹਾਈ ਪਾਈ ਹੋਈ ਆ ਲੰਚ ਬਣਾਉਨੀ ਆਂ ਲੰਚ ਬਣਾਉਨੀ ਆਂ। ਵਿਚ ਰਾਤ ਦੀਆਂ ਦੋ ਸੁੱਕੀਆਂ ਰੋਟੀਆਂ ਰੱਖੀਆਂ ਹੋਈਆਂ ਸਾਲੀ ਨੇ। ਆਹ ਪਤਾ ਨਹੀਂ ਕਿਥੋਂ ਸੜੇ ਜਿਹੇ ਔਰੇਂਜ ਚੱਕ ਲਿਆਉਂਦੀ ਆ। ( ਪਰੇ ਸੁੱਟ ਕੇ) ਚੱਕ ਲੈ ਮੈਂ ਨਹੀਂ ਖਾਣੇ ਇਹੋ। (ਜਾਂਦਾ ਹੈ)

ਪਤਨੀ: ਨਿਆਣਿਓ ਛੇਤੀ ਕਰੋ ਨਹੀਂ ਤਾਂ ਅੱਠ ਵਾਲੀ ਬੱਸ ਲੰਘ ਜਾਣੀ ਆਂ। ਆਪਣੀਆਂ ਜੈਕਟਾਂ ਦਾ ਨਾ ਚੇਤਾ ਭੁਲਾਇਓ। ਅੱਜ ਬਾਹਰ ਠੰਡ ਆ।

(ਸਟੇਜ 'ਤੇ ਹਨੇਰਾ ਹੁੰਦਾ ਹੈ)

## ਦੂਜਾ ਦ੍ਰਿਸ਼

ਸਥਾਨ: ਉਹੀ ਘਰ

ਸਮਾਂ: ਸ਼ਾਮ ਦਾ।

(ਪਤਨੀ ਕੰਮ ਤੋਂ ਵਾਪਸ ਆਉਂਦੀ ਹੈ। ਪਤੀ ਪਹਿਲਾਂ ਹੀ ਕੰਮ ਤੋਂ ਆਕੇ ਬੈਠਾ ਹੋਇਆ ਹੈ।)

ਪਤੀ: ਅੱਜ ਤਾਂ ਬੜੀ ਲੇਟ ਆਈ ਆਂ। ਮੈਂ ਤਾਂ ਕਿਹਾ ਹੁਣ ਤੱਕ ਰੋਟੀ ਬਣਾ ਹਟੀ ਹੋਊਗੀ। ਭੁੱਖ ਲੱਗੀ ਹੋਈ ਆ।

ਪਤਨੀ: ਸਵੇਰੇ ਕੰਮ ਤੇ ਲੇਟ ਗਈ ਸੀ ਇਸ ਕਰਕੇ ਉਹਨਾਂ ਨੇ ਮੈਨੂੰ ਕੰਮ ਤੋਂ ਲੇਟ ਹੀ ਹਟਣ ਦਿੱਤਾ।

ਪਤੀ: ਹੁਣ ਤੂੰ ਖਾਣ ਨੂੰ ਕੀ ਬਣਾਉਣਾ ਫੇਰ?

ਪਤਨੀ: ਸੱਚ ਤੁਸੀਂ ਗਰੋਸਰੀ ਲੈ ਆਏ ਸੀ?

ਪਤੀ: ਹੱਟਦੀ ਨਹੀਂ ਫੇਰ ਪੁੱਠੀਆਂ ਗੱਲਾਂ ਕਰਨੋ। ਆਉਂਦੀ ਸ਼ੁਰੂ ਹੋ ਗਈ ਆ। ਮੈਂ ਪੁੱਛਿਆ ਖਾਣ ਨੂੰ ਕੀ ਬਣਾਉਣਾ, ਇਹ ਮੁਹਰਿਉਂ ਹੋਰ ਹੀ ਸਵਾਲ ਪੁੱਛਦੀ ਹੈ। ਮੇਰਾ ਸਿਰ ਨਾ ਖਾ। ਜਾਹ ਜਾ ਕੇ ਇਕ ਬੀਅਰ ਲੈ ਕੇ ਆ। (ਪਤਨੀ ਰਸੋਈ ਵਿਚੋਂ ਬੀਅਰ ਲੈਣ ਚਲੀ ਜਾਂਦੀ ਹੈ ਅਤੇ ਪਤੀ ਫੋਨ ਤੇ ਆਪਣੇ ਕਿਸੇ ਦੋਸਤ ਨਾਲ ਗੱਲ ਕਰਨ ਲੱਗਦਾ ਹੈ।) ਉਹ ਕਿੱਦਾਂ ਬਈ ਜਰਨੈਲ ਸਿਹਾਂ, ਕਦੋ ਕੁ ਆਉਣਾ ਤੂੰ ਇਧਰ ਨੂੰ? ਛੇਤੀ ਆ ਜਾਈਂ ਘੜੀ ਗੱਪ ਸ਼ੱਪ ਮਾਰਾਂਗੇ।... ਕੀ? ਤੇਰੇ ਕੋਲੋਂ ਆ ਨਹੀਂ ਹੋਣਾ? ਕੀ ਕਿਹਾ ਤੈਂ ਆਪਣੀ ਵੈਫ ਨੂੰ ਰਾਈਡ ਦੇਣੀ ਆ? ਉਏ ਉਹਨੂੰ ਕਹਿ ਆਪੇ ਬੱਸ-ਬੁਸ 'ਚ ਚਲੀ ਜਾਵੇ। ਬਈ ਤੂੰ ਤਾਂ ਅੱਜ ਕੱਲ ਵਾਹਲਾ ਹੀ ਭਲਾ ਮਾਣਸ ਬਣਿਆ ਹੋਇਆਂ। ਲੱਗਦਾ ਤੇਰੇ ਘਰ ਆਲੀ ਨੇ ਤੇਰੇ ਤੇ ਪੂਰੀ ਤਰ੍ਹਾਂ ਕਾਬੂ ਪਾ ਲਿਆ ਮਿੱਤਰਾ। (ਫੋਨ ਰੱਖਦਾ ਹੈ ਤੇ ਫੇਰ ਆਪਣੇ ਘਰ ਆਲੀ ਨੂੰ ਖਿੱਝ ਕੇ ਪੈਂਦਾ ਹੈ) ਤੁਸੀਂ ਜਨਾਨੀਆਂ ਨੇ ਅੱਜ ਕੱਲ ਬੜਾ ਨੱਕ 'ਚ ਦਮ ਕੀਤਾ ਹੋਇਆ। ਸੱਚ ਜਗਜੀਤ ਤੇ ਸੁਰਜੀਤ ਨੇ ਆਉਣਾ ਥੋੜ੍ਹੇ ਚਿਰ ਤਾਈਂ ਉਹਨਾਂ ਲਈ ਵੀ ਰੋਟੀ ਪਕਾ ਲਵੀਂ।

ਪਤਨੀ: ਤੁਸੀਂ ਘੱਟੋ ਘੱਟ ਦਿਹਾੜੀ ਡੰਗ ਪਹਿਲਾਂ ਤਾਂ ਦੱਸ ਦਿਆ ਕਰੋ ਜੇ ਕਿਸੇ ਨੂੰ ਸੱਦਣਾ ਹੋਵੇ।

ਪਤੀ: ਏਡੀ ਕਿਹੜੀ ਆਫਤ ਆ ਗਈ ਜੇ ਤੈਨੂੰ ਨਹੀਂ ਦੱਸਿਆ ਤਾਂ। ਤੇਰਾ ਤਾਂ ਉਦਾਂ ਈ ਮੇਰੇ ਭਾਈਵੰਦਾਂ ਦਾ ਨਾਂ ਸੁਣ ਕੇ ਮੱਥਾ ਸੜ ਜਾਂਦਾ ਆ। ਨਾਲੇ ਆਹ ਚਿਕਨ ਚੰਗੀ ਤਰ੍ਹਾਂ ਬਣਾਈ, ਅੱਗੇ ਆਂਗ ਨਾ ਪਤਲੀ ਜਿਹੀ ਤਰੀ ਬਣਾ ਕੇ ਰੱਖ ਦਈ ਮੁਹਰੇ।

ਪਤਨੀ: ਮੇਰਾ ਤਾਂ ਬੁਰਾ ਹਾਲ ਆ। ਰੈਸਟੋਰੈਂਟ ਇੰਨਾ ਬਿਜ਼ੀ ਸੀ, ਇਕ ਵੀ ਮਿੰਟ ਸਾਹ ਨਹੀਂ ਆਇਆ ਸਾਰੀ ਦਿਹਾੜੀ। ਹੁਣ ਸਾਰਾ ਘਰ ਦਾ ਕੰਮ ਪਿਆ ਅਜੇ ਕਰਨ ਵਾਲਾ। (ਥੋੜਾ ਰੁੱਕ ਕੇ) ਤੁਸੀਂ ਜਾ ਕੇ ਇਕ ਵਾਰੀ ਨਿਆਣਿਆਂ ਨੂੰ ਤਾਂ ਚੁੱਕ ਲਿਆਉਂਦੇ।

ਪਤੀ: ਮੈਂ ਤਾਂ ਅਜੇ ਸ਼ਾਵਰ ਲੈਣਾ ਆਂ, ਮੇਰੇ ਕੋਲੋਂ ਨਹੀਂ ਜਾ ਹੋਣਾ ਕਿਤੇ ਵੀ। ਆਪਣੇ ਭਰਾ ਨੂੰ ਫੋਨ ਕਰ ਦੇ ਨਿਆਣਿਆਂ ਨੂੰ ਛੱਡ ਜਾਵੇ। ਸਾਰੀ ਦਿਹਾੜੀ ਵਿਹਲਾ ਈ ਤੁਰਿਆ ਫਿਰਦਾ ਰਹਿੰਦਾ ਉਹੋ।

ਪਤਨੀ: ਉਹ ਤਾਂ ਅੱਜ ਘਰ ਨਹੀਂ ਹੋਣਾ। ਤੁਹਾਨੂੰ ਦਸ ਮਿੰਟ ਨਹੀਂ ਲੱਗਣੇ ਤੁਸੀਂ ਜਾ ਕੇ ਲੈ ਆਵੋ।

ਪਤੀ: ਤੈਨੂੰ ਇਕ ਵਾਰ ਕਹਿ ਤਾਂ ਮੈਥੋਂ ਨਹੀਂ ਜਾ ਹੋਣਾ, ਐਂਵੇ ਨਾ ਮੈਨੂੰ ਤੰਗ ਕਰੀ ਜਾਹ।

ਪਤਨੀ: ਤੁਹਾਡੇ ਦੋਸਤ ਤੁਹਾਨੂੰ ਨਿਆਣਿਆਂ ਨਾਲੋਂ ਜ਼ਿਆਦਾ ਪਿਆਰੇ ਆ? ਨਿਆਣੇ ਸਵੇਰ ਦੇ ਛੱਡੇ ਹੋਏ ਆ ਉਧਰ। ਉਹਨਾਂ ਨੂੰ ਘੰਟਾ ਹੋ ਗਿਆ ਹੋਣਾ ਮੂੰਹ ਚੱਕ ਕੇ ਦੇਖਦਿਆਂ ਨੂੰ।

ਪਤੀ: ਸ਼ਕਾਇਤਾਂ ਲਾਉਣ ਤੋਂ ਬਿਨ੍ਹਾਂ ਤੂੰ ਹੋਰ ਕੁੱਛ ਵੀ ਕਰ ਲਿਆ ਕਰ।

ਪਤਨੀ: ਮੈਂ ਤਾਂ ਜਦੋਂ ਵੀ ਕੋਈ ਗੱਲ ਕਰਦੀ ਆਂ ਉਹ ਤੁਹਾਨੂੰ ਸ਼ਕਾਇਤ ਈ ਲੱਗਦੀ ਆ। ਪਹਿਲਾਂ ਅੱਠ ਘੰਟੇ ਬਾਹਰ ਕੰਮ ਤੇ ਲਾ ਕੇ ਆਈਦੇ ਆ। ਫਿਰ ਘਰ ਆ ਇਹ ਰਾਜਿਆਂ ਆਂਗ ਹੁਕਮ ਸੁਨਾਉਣੇ ਸ਼ੁਰੂ ਕਰ ਦਿੰਦਾ।

ਪਤੀ: ਮੈਂ ਹੁਕਮ ਚਲਾ ਸਕਦਾ ਹਾਂ। ਇਹ ਮੇਰਾ ਘਰ ਆ। ਚੇਤਾ ਭੁੱਲ ਗਿਆ ਜਦੋਂ ਤੇਰਾ ਸਾਰਾ ਕੋੜਮਾ ਲੇਲੜੀਆਂ ਕੱਢਣ ਡਿਹਾ ਸੀ ਪਈ ਛੋਟੀ ਕੁੜੀ ਦੀ ਚਿੱਠੀ ਭਰੋ। ਜੇ ਮੈਂ ਤੇਰੀ ਚਿੱਠੀ ਨਾ ਭਰਦਾ ਤਾਂ ਤੂੰ ਦੇਸ ਹਾਲੇ ਵੀ ਖੇਤਾਂ 'ਚ ਰੁਲਦੀ ਹੋਣਾ ਸੀ। ਹੁਣ ਤੇਰੇ ਕੋਲ ਘਰ ਆ, ਕੰਮ ਆ, ਕਾਰ ਆ। ਸ਼ੁਕਰ ਕਰਨ ਦੀ ਥਾਂ ਤੂੰ ਤਾਂ ਹੰਕਾਰੀ ਪਈ ਆਂ। ਇਕ ਵਾਰ ਫੇਰ ਧਿਆਨ ਨਾਲ ਸੁਣ ਲਾ। ਮੂੰਹ ਖੋਹਲਣ ਤੋਂ ਪਹਿਲਾਂ ਸੋਚ ਲਿਆ ਕਰ ਨਹੀਂ ਤਾਂ ਗੁੱਤੋਂ ਫੜ ਕੇ ਬਾਹਰ ਮਾਰੂ ਚੱਕ ਕੇ।

ਪਤਨੀ: ਆਹੋ ਦੇਸ ਤਾਂ ਮੈਂ ਖੇਤਾਂ 'ਚ ਰੁਲਣਾ ਸੀ। ਪਰ ਇਥੇ ਕਿਹੜੀ ਮੈਂ ਤਖਤ ਤੇ ਬੈਠੀ ਆਂ। ਸਾਰਾ ਦਿਨ ਗੋਰਿਆਂ ਦੀ ਗੁਲਾਮੀ ਕਰੀਦੀ ਆ ਤੇ ਘਰ ਆ ਕੇ ਤੇਰੀਆਂ ਪੁੱਠੀਆਂ ਸਿੱਧੀਆਂ ਸੁਣਨੀਆਂ ਪੈਂਦੀਆਂ। ਇੰਡੀਆਂ ਕਹਿੰਦੇ ਸੀ ਕਨੇਡਾ ਤਾਂ ਸੁਰਗ ਆ। ਇਕ ਵਾਰੀ ਚਲੇ ਜਾਓ, ਜਿੰਦਗੀ ਬਣ ਜਾਂਦੀ ਆ। ਆਹ ਦੇਖ ਲਉ ਸੁਰਗ। ਤੇਰੇ ਲੜ ਲਾਉਣ ਨਾਲੋਂ ਤਾਂ ਘਰਦੇ ਮੈਨੂੰ ਖੂਹ 'ਚ ਧੱਕਾ ਦੇ ਦਿੰਦੇ। ਇਹ ਕੋਈ ਜੂਨ ਆ।

ਪਤੀ: ਬਕਬਾਸ ਬੰਦ ਕਰ। ਸਾਲੀ ਭੌਂਕਦੀ ਕਿੱਦਾਂ ਆਂ। ਤੈਨੂੰ ਇਹ ਸੱਭ ਕੁਛ ਜੁਗਿੰਦਰ ਦੀ ਵੈਫ ਸਿਖਾਉਂਦੀ ਆ। ਉਹ ਬਣੀਉ ਆ ਵੱਡੀ ਚੌਧਰਾਣੀ ਬੁੜੀਆਂ ਦੇ ਗਰੁੱਪ

ਦੀ। ਲੋਕੀ ਠੀਕ ਈ ਗੱਲਾਂ ਕਰਦੇ ਪਈ ਉਹ ਘਰਾਂ 'ਚ ਡਵੋਰਸ ਕਰਾਉਂਦੀਆਂ ਫਿਰਦੀਆਂ।

ਪਤਨੀ: ਤੂੰ ਮੈਨੂੰ ਕਮਲੀ ਸਮਝਦਾ। ਮੈਨੂੰ ਆਪ ਨਹੀਂ ਦੀਹਦਾ। ਪਹਿਲਾਂ ਅੱਠ ਘੰਟੇ ਬਾਹਰ ਹੱਡ ਭਨਾਓ ਫੇਰ ਆ ਕੇ ਘਰ ਦਾ ਸਾਰਾ ਕੰਮ ਕਰੋ।

ਪਤੀ: ਤੂੰ ਭਾਂਡੇ ਧੋਣ ਨੂੰ ਕੰਮ ਸਮਝਦੀ ਆਂ। ਤੈਨੂੰ ਕੀ ਪਤਾ ਕੰਮ ਕੀ ਹੁੰਦਾ ਆ। ਜੇ ਤੈਨੂੰ ਆਪਣੀ ਪੇ ਚਿੱਕ ਤੇ ਰਹਿਣਾ ਪਵੇ ਤਾਂ ਤੈਨੂੰ ਦੋ ਦਿਨਾਂ ਵਿਚ ਸੁਰਤ ਆ ਜਾਵੇ।

ਪਤਨੀ: ਰਹਿੰਦੇ ਈ ਆ ਲੋਕ। ਰਹਿ ਹੋ ਜਾਂਦਾ ਜੇ ਰਹਿਣਾ ਹੋਵੇ ਤਾਂ।

ਪਤੀ: ਦੇਖਣਾ ਤੂੰ ਰਹਿ ਕੇ ਥੋੜ੍ਹਾ ਚਿਰ? ਚੱਕ ਲੈ ਆਪਣੀਆਂ ਦੋ ਤਿੰਨ ਚੁੰਨੀਆਂ ਜਿਹੀਆਂ ਤੇ ਦੌੜ ਇਥੋਂ। ਜੇ ਦੋਂਹ ਦਿਨਾਂ ਬਾਅਦ ਨੱਕ ਰਗੜਦੀ ਵਾਪਸ ਨਾ ਆਵੇ ਤਾਂ ਮੇਰਾ ਨਾਂ ਵਟਾ ਦੇਵੀਂ।

ਪਤਨੀ: ਮੈਂ ਤਾਂ ਰਹਿ ਲਊਂਗੀ ਪਰ ਕੀ ਤੂੰ ਲੰਘਾ ਲਊਂ ਦੋ ਦਿਨ ਮੇਰੇ ਬਿਨਾਂ। ਤੇਰੇ ਕੋਲੋਂ ਆਪਣੀਆਂ ਜੁਰਾਬਾਂ ਤਾਂ ਸਾਂਭ ਨਹੀਂ ਹੁੰਦੀਆਂ।

ਪਤੀ: ਤੁਸੀਂ ਅੱਜ ਕਲ੍ਹ ਦੀਆਂ ਜਨਾਨੀਆਂ ਤਾਂ ਮੂਲੋਂ ਈ ਸਿਰ ਚੜ੍ਹੀ ਜਾਨੀਆਂ। ਮੇਰੀ ਮਾਂ ਨੇ ਸੱਤ ਨਿਆਣੇ ਪਾਲੇ ਸੀ। ਨਾਲੇ ਉਹ ਬਾਹਰ ਖੇਤਾਂ 'ਚ ਕੰਮ ਕਰਾਉਂਦੀ ਹੁੰਦੀ ਸੀ। ਹੱਥਾਂ ਨਾਲ ਕਪੜੇ ਧੋਂਦੀ ਸੀ। ਉਹਦੇ ਕੋਲ ਤੁਹਾਡੇ ਆਂਗ ਆਹ ਮਸ਼ੀਨਾਂ ਤਾਂ ਡਿਸ਼-ਵਾਸ਼ਰਾਂ ਨਹੀਂ ਸੀ ਹੁੰਦੀਆਂ। ਫੇਰ ਵੀ ਉਹਨੇ ਕਦੇ ਕਿਸੇ ਕੰਮ ਲਈ ਸ਼ਕਾਇਤ ਨਹੀਂ ਸੀ ਲਾਈ।

ਪਤਨੀ: ਮੈਂ ਠੇਕਾ ਲਿਆ ਹੋਇਆ ਪਈ ਜੇ ਉਹਨੇ ਸ਼ਕਾਇਤ ਨਹੀਂ ਸੀ ਲਾਈ ਤਾਂ ਮੈਂ ਵੀ ਨਾ ਲਾਵਾਂ।

ਪਤੀ: ਸ਼ੱਟ ਅੱਪ। ਸਾਲੀਏ ਤੇਰੀ ਹਿੰਮਤ ਕਿਦਾਂ ਪਈ ਆ ਮੇਰੇ ਮੂਹਰੇ ਬੋਲਣ ਦੀ। ਕੀ ਨਹੀਂ ਦਿੱਤਾ ਤੈਨੂੰ ਮੈਂ। ਹਰਾਮਜਾਦੀ, ਖਾਦੀਂ ਪੀਦੀਂ ਮੌਤ ਨੂੰ ਛੜਾਂ ਮਾਰਦੀ ਆ। ਬੰਦਿਆਂ ਆਂਗ ਗੱਲ ਕਰਨੀ ਸਿੱਖ ਨਹੀਂ ਤਾਂ ਬੂਥਾਂੜਾਂ ਭੰਨ ਦਊਂ।

(ਪਤੀ ਉਸ ਨੂੰ ਮਾਰਨ ਲਈ ਹੱਥ ਚੁੱਕਦਾ ਹੈ। ਦੋਵੇਂ ਇਸ ਐਕਸ਼ਨ ਵਿਚ ਫਰੀਜ਼ ਹੋ ਜਾਂਦੇ ਹਨ )

(ਸਟੇਜ 'ਤੇ ਹਨੇਰਾ ਹੁੰਦਾ ਹੈ)

# ਸਕਿੱਟ ਤਿੰਨ

ਸਥਾਨ: ਕੈਨੇਡਾ ਇਕ ਵਿਚ ਪੰਜਾਬੀ ਘਰ

ਸਮਾਂ: ਸ਼ਾਮ

ਪਾਤਰ: ਸੰਤੋਸ਼, ਸੁਰਿੰਦਰ, ਮਾਂ

(ਸੰਤੋਸ਼ ਕੰਮ 'ਤੇ ਜਾਣ ਲਈ ਤਿਆਰ ਹੋ ਰਹੀ ਹੈ ਤੇ ਆਪਣੀ ਸੱਸ ਨੂੰ ਉਡੀਕ ਰਹੀ ਹੈ ਤੇ ਕਾਹਲੀ ਵਿਚ ਹੈ)

ਸੰਤੋਸ਼: ਪਤਾ ਨਈਂ ਮੰਮੀ ਅਜੇ ਤੱਕ ਕਿਉਂ ਨਈ ਆਈ? ਮੇਰਾ ਤਾਂ ਕੰਮ ਤੇ ਜਾਣ ਦਾ ਟੈਮ ਹੋਣ ਆਲਾ।

ਸੁਰਿੰਦਰ: ਅੱਗੇ ਤਾਂ ਐਸ ਕੁ ਵੇਲੇ ਆ ਜਾਂਦੀ ਹੁੰਦੀ ਆ।

ਸੰਤੋਸ਼: ਇਹਨਾਂ ਦਾ ਕੰਮ ਤੋਂ ਆਉਣ ਦਾ ਕੋਈ ਟੈਮ ਈ ਨਈ ਅੱਧੀ ਰਾਤ ਕਰ ਦਿੰਦੇ ਆ।

ਸੁਰਿੰਦਰ: ਫਾਰਮਾਂ 'ਚ ਕਿਹੜਾ ਦਫਤਰਾਂ ਆਂਗ ਨੌ ਤੋਂ ਪੰਜ ਕੰਮ ਚਲਦਾ ਆ।

ਸੰਤੋਸ਼: ਉਹਨਾਂ ਦਾ ਅੱਜ ਫੇਰ ਫੋਨ ਆਇਆ ਸੀ।

ਸੁਰਿੰਦਰ: ਕਿਨ੍ਹਾਂ ਦਾ ਫੋਨ ਆਇਆ ਸੀ?

ਸੰਤੋਸ਼: ਮੈਂ ਉਹਨਾਂ ਨੂੰ ਕਿਹਾ ਸੀ ਉਹ ਅੱਜ ਸ਼ਾਮ ਨੂੰ ਫੋਨ ਕਰਕੇ ਤੁਹਾਡੇ ਨਾ ਗੱਲ ਕਰ ਲੈਣ। ਪਰ ਉਹ ਤਾਂ ਕਾਹਲੇ ਈ ਬਹੁਤ ਆ, ਕਹਿੰਦੇ ਆ ਅਸੀਂ ਅਗਲੇ ਹਫਤੇ ਮੂਵ ਹੋ ਜਾਣਾ ਆ।

ਸੁਰਿੰਦਰ: ਦੇਖ ਆਪਾਂ ਅੱਗੇ ਵੀ ਇਹਦੇ ਬਾਰੇ ਗੱਲ ਕਰ ਚੁੱਕੇ ਆਂ ਬਈ ਬੇਸਮੈਂਟ ਕਰਾਏ ਤੇ ਦੇ ਕੇ ਨਈ ਸਰਨਾ ਆਪਣਾ।

ਸੰਤੋਸ਼: ਫੇਰ ਘਰ ਦੀ ਮੋਰਗੇਜ ਦੀ ਕਿਸ਼ਤ ਕਿਥੋਂ ਦੇਣੀ ਆ।

ਸੁਰਿੰਦਰ: ਕੋਈ ਨਈ ਦੇਖ ਲਵਾਂਗੇ ਉਹਦਾ ਵੀ। ਮੇਰੀ ਅਨਪਲਾਏ ਦੀ ਚਿੱਕ ਆਉਣੀ ਸ਼ੁਰੂ ਹੋ ਜਾਣੀ ਆਂ।

ਸੰਤੋਸ਼: ਆਹੋ। ਪਰ ਅਗਲੇ ਮਹੀਨੇ ਪਰਾਪਰਟੀ ਟੈਕਸ ਵੀ ਦੇਣਾਂ। ਨਾਲੇ ਕਾਰ ਦਾ ਇੰਸ਼ੋਰੈਂਸ ਵੀ ਕਰਾਉਣਾਂ।

ਸੁਰਿੰਦਰ: ਤਾਂ ਫੇਰ ਤੂੰ ਕੀ ਚਾਹੁੰਨੀ ਆਂ ਮੈਂ ਆਪਣੀ ਮਾਂ ਨੂੰ ਖੂਹ 'ਚ ਧੱਕਾ ਦੇ ਦਿਆਂ?

ਸੰਤੋਸ਼: ਮੈਂ ਇਹ ਤਾਂ ਨਈ ਕਹਿੰਦੀ। ਪਰ ਆਪਾਂ ਨੂੰ ਕੁੱਛ ਨਾ ਕੁੱਛ ਤਾਂ ਸੋਚਣਾ ਈ ਪਊ।

ਸੁਰਿੰਦਰ: ਨਾ ਤੇਰਾ ਅਜੇ ਕੰਮ ਤੇ ਜਾਣ ਦਾ ਟੈਮ ਨਈ ਹੋਇਆ। ਵਾਧੂ ਦਾ ਸਿਰ ਖਾਣ ਡਈ ਆਂ। ਮੈਂ ਆਪੇ ਕਰ ਲਊਂਗਾ ਇੰਤਜ਼ਾਮ।

ਸੰਤੋਸ਼: (ਘੜੀ ਵੱਲ ਦੇਖਦੀ ਹੋਈ) ਹੈਹਾ ਕਿਥੇ ਰਹਿ ਗਈ ਅੱਜ। ਮੈਂ ਤਾਂ ਕੰਮ ਤੋਂ ਲੇਟ ਹੋਈ ਜਾਨੀ ਆਂ।

ਸੁਰਿੰਦਰ: ਤੂੰ ਜਾਹ। ਤੂੰ ਉਹਨੂੰ ਕਾਹਦੇ ਲਈ ਉਡੀਕਦੀਆਂ?

ਸੰਤੋਸ਼: ਮੈਂ ਉਹਨੂੰ ਨਿਆਣਿਆਂ ਬਾਰੇ ਇਕ ਦੋ ਗੱਲਾਂ ਦੱਸਣੀਆਂ ਸੀ ਤੇ ਨਾਲੇ ਕਹਿਣਾ ਸੀ ਪਈ ਕੱਲ ਨੂੰ ਮਾਸੀ ਹੋਣਾਂ ਨਾਲ ਗੁਰਦਵਾਰੇ ਲੱਡੂ ਬਣਾਉਣ ਜਾ ਆਵੇ।

ਸੁਰਿੰਦਰ: ਜੇ ਉਹਨੂੰ ਫਾਰਮਾਂ 'ਚ ਕੰਮ ਕਰਨ ਭੇਜ ਦਿੱਤਾ ਫੇਰ ਤੇਰੇ ਇਹ ਸਾਰੇ ਕੰਮ ਕੌਣ ਕਰੂਗਾ?

ਸੰਤੋਸ਼: ਕੋਈ ਨਈ ਸਾਰ ਲਵਾਂਗੇ। ਜਦੋਂ ਉਹ ਇੰਡੀਆ ਸੀ ਉਦੋਂ ਵੀ ਸਰਦਾ ਈ ਸੀ।

ਸੁਰਿੰਦਰ: ਉਦੋਂ ਆਪਣੇ ਨਿਆਣਾ ਵੀ ਇਕੋ ਸੀ ਤੇ ਹੁਣ ਚਾਰ ਆ।

ਸੰਤੋਸ਼: ਹੁਣ ਤੁਹਾਡੀ ਮਿੱਲ ਬੰਦ ਆ ਤੁਸੀਂ ਵੇਹਲੇ ਈ ਰਹਿਣਾ, ਨਿਆਣਿਆਂ ਨੂੰ ਤੁਸੀਂ ਸੰਭਾਲਿਓ।

ਸੁਰਿੰਦਰ: ਨਾ ਆਪਾਂ ਜ਼ਰੂਰ ਉਹਨੂੰ ਕੈਬਨਾਂ 'ਚ ਭੇਜਣਾ ਆਂ?

ਸੰਤੋਸ਼: ਹੁਣ ਉਹ ਸੌਂਊਂਗੀ ਕਿੱਥੇ? ਨਿਆਣਿਆਂ ਆਲੇ ਬੈੱਡਰੂਮ ਵਿਚ ਤਾਂ ਅੱਗੇ ਈ ਥਾਂ ਹੈ ਨਈ।

ਸੁਰਿੰਦਰ: ਪਤਾ ਨਈ ਮੈਨੂੰ ਤਾਂ ਠੀਕ ਜਈ ਨਈ ਲੱਗਦੀ ਗੱਲ ਇਹ।

ਸੰਤੋਸ਼: ਨਾ ਤੁਹਾਡਾ ਕੀ ਖਿਆਲ ਆ ਮੈਨੂੰ ਈ ਚੰਗੀ ਲੱਗਦੀ ਆ, ਪਰ ਆਪਣਾ ਹੁਣ ਬੇਸਮਿੰਟ ਕਿਰਾਏ ਤੇ ਦਿੱਤੇ ਬਿਨ੍ਹਾਂ ਸਰਨਾ ਨਈ।

ਸੁਰਿੰਦਰ: (ਖਿੱਝ ਕੇ) ਚੱਲ ਬੰਦ ਕਰ ਹੁਣ, ਮੈਂ ਨਈ ਇਹਦੇ ਬਾਰੇ ਕੋਈ ਗੱਲ ਕਰਨੀ ਚਾਹੁੰਦਾਂ।

ਸੰਤੋਸ਼: ਜੋ ਤੇਰਾ ਦਿਲ ਕਰਦਾ ਕਰੀਂ। ਉਹਨਾਂ ਨੇ ਰਾਤ ਨੂੰ ਫੇਰ ਫੋਨ ਕਰਨਾ ਆ। ਉਹਨਾਂ ਦੇ ਨਿਆਣੇ ਵੀ ਜੀਵਨ ਆਲੇ ਸਕੂਲੇ ਜਾਂਦੇ ਆ, ਉਹ ਤਾਂ ਪੰਜ ਸੌ ਤੋਂ ਵੀ ਉਪਰ ਕਿਰਾਇਆ ਦੇਣ ਨੂੰ ਤਿਆਰ ਆ।

(ਮਾਂ ਦਾਖਲ ਹੁੰਦੀ ਹੈ)

ਸੰਤੋਸ਼: ਚੰਗਾ ਹੋਇਆ ਤੂੰ ਆ ਗਈ। ਮੈਂ ਅੱਜ ਕੰਮ ਤੇ ਇਕ ਘੰਟਾ ਪਹਿਲਾਂ ਲੱਗਣਾ ਆ। ਮੈਂ ਸਬਜੀ ਬਣਾ ਕੇ ਰੱਖ ਦਿੱਤੀ ਆ ਤੇ ਤੁਸੀਂ ਰੋਟੀ ਬਣਾ ਦਿਓ। ਜੀਵਨ ਨੇ ਛੇ ਕੁ ਵਜੇ ਘਰ ਆਉਣਾ ਆ। ਉਹਨੇ ਅੱਜ ਰੋਟੀ ਨਈ ਖਾਣੀ ਉਹਨੂੰ ਹੈਮਬਰਗਰ ਬਣਾ ਦਿਓ। ਜੈਸੀ ਸੁੱਤਾ ਪਿਆ ਉਸ ਦਾ ਬੇਬੀ ਫੂਡ ਫਰਿੱਜ 'ਚ ਪਿਆ ਉਸਨੂੰ ਗਰਮ ਕਰ ਲਿਓ। ਪਰ ਦੀਪੀ ਨੂੰ ਕਿਹੋ ਅੱਜ ਆਪਣੇ ਡੈਡੀ ਨਾਲ ਬੈਠ ਕੇ ਰੋਟੀ ਖਾਵੇ। ਹੋਰ ਨਾ ਕੁੱਛ ਬਣਾ ਕੇ ਦਿਓ। ਇਹ ਤਾਂ ਕਦੇ ਵੀ ਰੋਟੀ ਨੂੰ ਮੂੰਹ ਨਈ ਲਾਉਂਦਾ। (ਜਾਣ ਲੱਗਦੀ ਹੈ ਪਰ ਫੇਰ ਮੁੜਦੀ ਹੈ) ਸੱਚ ਮੰਮੀ ਜੈਸੀ ਨੂੰ ਖੰਘ ਦੀ ਦਵਾਈ ਦੇਣੀ ਨਾ ਭੁੱਲ ਜਾਈਂ।

ਸੁਰਿੰਦਰ: ਉਹਨੂੰ ਘੱਟੋ ਘੱਟ ਬੈਠ ਤਾਂ ਲੈ ਲੈਣ ਦੇ।

ਸੰਤੋਸ਼: ਬੈਠਣ ਦਾ ਟੈਮ ਹੋਵੇ ਤਾਂ ਮੈਂ ਨਾ ਬੈਠਾਂ? (ਜਾਣ ਲੱਗਦੀ ਫੇਰ ਮੁੜਦੀ ਹੈ) ਮੰਮੀ ਅੰਟੀ ਦੇਬੋ ਦਾ ਫੋਨ ਆਇਆ ਸੀ ਉਹਨਾਂ ਨੇ ਕੱਲ੍ਹ ਨੂੰ ਵਿਆਹ ਦੇ ਲੱਡੂ ਬਣਾਉਣੇ ਆਂ। ਮੇਰੇ ਕੋਲੋਂ ਤਾਂ ਜਾ ਨਈ ਹੋਣਾਂ। ਤੁਹਾਨੂੰ ਛੁੱਟੀ ਆ ਤੁਸੀਂ ਉਹਨਾਂ ਨਾਲ ਕੰਮ ਕਰਾਉਣ ਗੁਰਦਵਾਰੇ ਜਾ ਆਇਓ। (ਜਾਂਦੀ ਹੈ)

ਮਾਂ: (ਸਿਰ ਹਿਲਾਉਂਦੀ ਹੋਈ) ਮੈਨੂੰ ਤਾਂ ਤੇਰੀ ਬਹੂ ਦਾ ਕੁਛ ਨਈ ਪਤਾ ਲੱਗਦਾ ਐਦਾਂ ਘੁੰਮਦੀ ਆ ਹਰ ਵੇਲੇ ਜਿਦਾਂ ਇਹਦੀ ਗੁੱਤ ਨੂੰ ਅੱਗ ਲੱਗੀ ਹੁੰਦੀ ਹੋਵੇ। ਜੇ ਤੇਰਾ ਬਾਪੂ ਜਿਉਂਦਾ ਹੁੰਦਾ ਤਾਂ ਉਹਨੇ ਇਹਦੇ ਵੱਲ ਦੇਖ ਕੇ ਬੜਾ ਹੱਸਿਆ ਕਰਨਾ ਸੀ।

ਸੁਰਿੰਦਰ: ਬੜੀ ਸੋਹਣੀ ਆਂ। ਕੀ ਕਰੇ ਵਿਚਾਰੀ ?

ਮਾਂ: ਕੀ ਬੜੀ ਸੋਹਣੀ ਆਂ ? ਮੈਨੂੰ ਤਾਂ ਇਹਦਾ ਸਿਰ ਟਿਕਾਣੇ ਨਈ ਲੱਗਦਾ।

ਸੁਰਿੰਦਰ: ਲੱਗਦੀ ਤਾਂ ਮੈਨੂੰ ਵੀ ਕਈ ਵਾਰ ਇਦਾਂ ਈ ਆ। ਇਹ ਲੱਗਦੀ ਨਈ ਆਪਣੀ ਉਹ ਬਾਹਮਣੀ ਕੇਸਰੋ ਵਰਗੀ ਜਿਹੜੀ ਆਪਣੇ ਘਰ ਬਹੁਤ ਆਉਂਦੀ ਹੁੰਦੀ ਸੀ ਤੇ ਬੇਬੇ ਨਾਲ ਗੱਲਾਂ ਕਰਦੀ ਰਹਿੰਦੀ ਹੁੰਦੀ ਸੀ ਸਾਰੀ ਦਿਹਾੜੀ। ਚੇਤਾ ਅਸੀਂ ਨਿਆਣੇ ਕਿਦਾਂ ਉਹਦੇ ਨਾਲ ਝੇੜਾਂ ਕਰਦੇ ਹੁੰਦੇ ਸੀ।

ਮਾਂ: ਹਾਂ ਇਹ ਹੈ ਸਹੀ ਥੋੜੀ ਥੋੜੀ ਉਹਦੇ ਵਰਗੀ। ਕੇਸਰੋ ਦਿਲ ਦੀ ਬੜੀ ਚੰਗੀ ਸੀ, ਸੁਰਗਾਂ ਨੂੰ ਗਈ ਹੋਣੀ ਆਂ ਉਹ ਤਾਂ ਸਿੱਧੀ। ਰੱਬ ਉਹਦਾ ਭਲਾ ਕਰੇ। ਤੈਨੂੰ ਅਜੇ ਵੀ ਚੇਤਾ ਉਹਦਾ ?

ਸੁਰਿੰਦਰ: ਬੀਬੀ ਏਦਾਂ ਦੀਆਂ ਗੱਲਾਂ ਦਾ ਚੇਤਾ ਭੁੱਲਦਾ ਕਦੀ। (ਆਪਣੀ ਮਾਂ ਨੂੰ ਥੋੜਾ ਭਾਵਕ ਹੁੰਦਿਆਂ ਦੇਖ ਕੇ ਵਿਸ਼ਾ ਬਦਲਦਾ ਹੈ) ਮਾਂ ਜੈਸੀ ਦੇ ਉਠਣ ਤੋਂ ਪਹਿਲਾਂ ਪਹਿਲਾਂ ਮੈਨੂੰ ਰੋਟੀ ਲਾਹ ਦੇ।

ਮਾਂ: ਕੋਈ ਇੰਡੀਆ ਤੋਂ ਚਿੱਠੀ ਨਈ ਆਈ ਅੱਜ ? ਤੇਰੀ ਮਾਸੀ ਦੀ ਚਿੱਠੀ ਆਈ ਨੂੰ ਬੜਾ ਚਿਰ ਹੋ ਗਿਆ। ਸਾਰੇ ਠੀਕ ਠਾਕ ਹੋਣ।

ਸੁਰਿੰਦਰ: ਅੱਜ ਤਾਂ ਕੁਛ ਨਈ ਆਇਆ।

ਮਾਂ: ਮੈਨੂੰ ਤਾਂ ਬੜਾ ਈ ਯਾਦ ਆਉਂਦੇ ਆ ਸਾਰੇ, ਮੇਰਾ ਤਾਂ ਦਿਲ ਕਰਦਾ ਇੰਡੀਆ ਨੂੰ ਜਾ ਈ ਆਵਾਂ।

ਸੁਰਿੰਦਰ: ਤੂੰ ਹੁਣ ਉਥੇ ਜਾ ਕੇ ਕੀ ਲੈਣਾ ਆਂ ? ਕਿਸੇ ਨੇ ਤੇਰਾ ਗੱਲ ਘੁੱਟ ਦੇਣਾ ਉਥੇ, ਤੇ ਜੋ ਕੁਝ ਕੋਲ ਹੋਇਆ ਖੋਹ ਲੈਣਾ ਆਂ। ਬਹੁਤਾ ਨਾ ਸੋਚਿਆ ਕਰ ਪਿਛੇ ਬਾਰੇ। ਇਥੇ ਈ ਟਿਕੀ ਰਹਿ। ਫਾਰਮਾਂ 'ਚ ਕੰਮ ਕਰਦੀ ਈ ਚੰਗੀ ਆਂ ਹੁਣ।

ਮਾਂ: ਸਿਆਲ ਨੂੰ ਜਾਉਂਗੀ।

ਸੁਰਿੰਦਰ: ਬੀਬੀ ਅਜੇ ਜਰਾ ਹੱਥ ਤੰਗ ਆ ਜਦੋਂ ਥੋੜਾ ਬਹੁਤ ਸੁਖਾਲਾ ਹੋਇਆ ਤਾਂ ਜਾ ਆਈਂ। ਨਾਲੇ ਜੇ ਤੂੰ ਸਿਆਲਾਂ ਨੂੰ ਚਲੇ ਗਈ ਤਾਂ ਤੈਨੂੰ ਅਨਪਲਾਏ ਨਈ ਮਿਲਣਾ ਤੇ ਉਹਦੇ ਬਿਨ੍ਹਾਂ ਤਾਂ ਫੇਰ ਸਰਨਾ ਮੁਸ਼ਕਿਲ ਹੋ ਜਾਊ। ਸਿਰ ਤੇ ਲੋਹੜੇ ਦੇ ਬਿੱਲ ਚੜ੍ਹੇ ਪਏ ਆ ਦੇਣ ਵਾਲੇ। ਜਦੋਂ ਈ ਥੋਹੜਾ ਜਿਹਾ ਪੈਸਿਆਂ ਹੱਥੋਂ ਸੁਖਾਲੇ ਹੋਏ ਉਦੋਂ ਈ ਚਲੀ ਜਾਈਂ।

ਮਾਂ: ਉਹ ਦਿਨ ਡੁੱਬਾ ਜਦ ਘੋੜੀ ਚੜ੍ਹਿਆ ਕੁੱਬਾ। ਕਈ ਸਾਲ ਤਾਂ ਹੋ ਗਏ ਤੈਨੂੰ ਆਹਾ ਈ ਦੱਸਦੇ ਨੂੰ। ਮੈਂ ਅੱਕ ਗਈ ਆਂ ਤੇਰਾਂ-ਤੇਰਾਂ, ਚੋਦਾਂ-ਚੋਦਾਂ, ਘੰਟੇ ਰੋਜ ਕੰਮ ਕਰਕੇ। ਘਰ ਆ ਕੇ ਬੇਬੀ ਸਿੱਟ ਕਰਨਾ ਪੈਂਦਾ ਆ। ਤੇਰੀ ਸਦੈਣ ਜਿਹੀ ਬਹੂ ਦੀਆਂ ਸੌ ਬੁੱਤੀਆਂ ਕਰਨੀਆਂ ਪੈਂਦੀਆਂ। ਸਰਿਆਂ ਦਾ ਖਾਣਾ ਬਣਾ ਆਹ ਕਰ ਓਹ ਕਰ ਕਦੀ ਮਿੰਟ ਵੀ ਰਮਾਨ ਨਈ ਕਰ ਹੁੰਦਾ।

ਸੁਰਿੰਦਰ: ਬੀਬੀ ਤੂੰ ਕੱਲੀ ਤਾਂ ਨਈਂ ਸਾਰਿਆਂ ਦਾ ਇਹੀ ਹਾਲ ਆ।

ਮਾਂ: ਦੂਜਿਆਂ ਦਾ ਮੈਨੂੰ ਪਤਾ ਨਈ। ਮੈਨੂੰ ਤਾਂ ਏਨਾ ਪਤਾ ਬਈ ਮੇਰਾ ਤਾਂ ਇਕ ਮਿੰਟ ਵੀ ਵਿਹਲ ਨਹੀਂ ਹੁੰਦਾ। ਕੰਮ 'ਤੇ ਠੇਕੇਦਾਰ ਆ, ਉਹ ਸਾਨੂੰ ਜਾਨਵਰਾਂ ਤੋਂ ਵਾਧੂ ਕੁਛ ਨਹੀਂ ਸਮਝਦਾ। ਟੁੱਟੀ ਜਿਹੀ ਵੈਨ 'ਚ ਵੀਹ ਜਣਿਆਂ ਨੂੰ ਵਾੜ ਲੈਂਦਾ ਆ, ਨਾ ਸਾਹ ਆਉਂਦਾ ਨਾ ਕਿਸੇ ਪਾਸੇ ਹਿਲ ਜੁਲ ਹੁੰਦਾ।

ਸੁਰਿੰਦਰ: ਐਂਵੀਂ ਨਾ ਹਰ ਵੇਲੇ ਸ਼ਕਾਇਤਾਂ ਲਾਈ ਜਾਇਆ ਕਰ।

ਮਾਂ: ਪੁੱਤ ਮੈਂ ਸ਼ਕੈਤਾਂ ਨਈਂ ਲਾਉਂਦੀ। ਮੈਂ ਤਾਂ ਏਦੂੰ ਵੀ ਔਖੇ ਸਮੇਂ ਦੇਖੇ ਹੋਏ ਆ। ਨਾ ਕਦੀ ਕੰਮ ਤੋਂ ਡਰ ਆਇਆ। ਇਹ ਤਾਂ ਸਿਰਫ ਮੈਂ ਸੋਚਿਆ ਸੀ ਪਈ ਕਨੇਡੇ ਆ ਕੇ ਖਰਿਆ ਦੋ ਪਲ ਰਮਾਨ ਦੇ ਈ ਮਿਲਣਗੇ ?

ਸੁਰਿੰਦਰ: ਉਦਾਂ ਜੇ ਤੂੰ ਉਥੇ ਕੈਬਨਾਂ ਵਿਚ ਰਹੇਂ ਤਾਂ ਥੋੜੀ ਜਿਹੀ ਸੁਖਾਲੀ ਨਾ ਰਹੇਂ ?

ਮਾਂ: ਤੇਰੇ ਨਿਆਣਿਆਂ ਨੂੰ ਕੌਣ ਸਾਂਭੂਗਾ ? ਕਿੰਨਾ ਕੁਛ ਕਰਨ ਆਲਾ ਹੁੰਦਾ ਆ ਘਰ ਆਕੇ। ਨਿਆਣਿਆਂ ਨੂੰ ਖਲਾਉਣਾ, ਕਪੜੇ ਧੋਣੇ, ਨਿਆਣਿਆਂ ਨੂੰ ਨਲਾਹੁਣਾ-ਧੁਆਉਣਾ, ਰੋਟੀ ਪਕਾਉਣੀ, ਘਰ ਦੀ ਸਾਫ ਸਫਾਈ..

ਸੁਰਿੰਦਰ: ਉਹਦਾ ਨਾ ਤੂੰ ਫਿਕਰ ਕਰ। ਹੁਣ ਮੈਂ ਕੰਮ ਤੋਂ ਵਿਹਲਾ ਆਂ ਮੈਂ ਆਪੇ ਕਰ ਲਊਂਗਾ ਸਾਰਾ।

ਮਾਂ: ਨਾ ਪੁੱਤ ਮੈਂ ਨਈ ਕੈਬਨਾਂ 'ਚ ਰਹਿਣਾ। ਮੈਂ ਤਾਂ ਉਥੇ ਕਿਸੇ ਨੂੰ ਜਾਣਦੀ ਬੁੱਝਦੀ ਵੀ ਨਈ।

ਸੁਰਿੰਦਰ: ਪਰ ਪਿਛਲੇ ਸਾਲ ਤਾਂ ਤੂੰ ਜਾਣਾ ਚਾਹੁੰਦੀ ਸੀ।

ਮਾਂ: ਉਦੋਂ ਤਾਂ ਉੱਥੇ ਗੁਰਦੇਵ ਕੋਰ ਸੀਗੀ। ਨਾਲੇ ਕਾਕਾ ਉੱਥੇ ਤਾਂ ਲੋਹੜੇ ਦਾ ਗੰਦ ਆ। ਫਾਰਮਰ ਤਾਂ ਉਹਨਾਂ ਦੀ ਕੋਈ ਸਫਾਈ ਵੀ ਨਈ ਕਰਾਉਂਦਾ। ਨਾ ਮੈਂ ਨਈ ਤੁਹਾਨੂੰ ਛੱਡ ਕੇ ਉੱਥੇ ਜਾਂਦੀ। ਨਿਆਣਿਆਂ ਦਾ ਕੋਣ ਖਿਆਲ ਰਖੂਗਾ, ਤੇਰੀਆਂ ਰੋਟੀਆਂ ਕੋਣ ਪਕਾਊਗਾ। ਜਦੋਂ ਸੰਤੋਸ਼ ਕੰਮ 'ਤੇ ਗਈ ਹੁੰਦੀ ਆਂ ਕੋਣ ਕਰੂਗਾ ਇਹ ਸੱਭ ਕੁਛ।

ਸੁਰਿੰਦਰ: ਹੋ ਜਾਊ ਕਿਸੇ ਨਾ ਕਿਸੇ ਤਰ੍ਹਾਂ।

ਮਾਂ: (ਸੁਰਿੰਦਰ ਵਲ ਧਿਆਨ ਨਾਲ ਵੇਖਦੀ ਹੋਈ) ਕੀ ਗੱਲ ਆ ਅੱਜ ਪੁੱਤ। ਬੜਾ ਕਾਹਲਾ ਲੱਗਦਾਂ ਮੈਨੂੰ ਕੈਬਨਾਂ 'ਚ ਭੇਜਣ ਲਈ ?

ਸੁਰਿੰਦਰ: ਗੱਲ ਕੀ ਹੋਣੀ ਆਂ। ਕੋਣ ਕਾਹਲਾ ਆ ? ਮੈਂ ਤਾਂ, ਤਾਂ ਕਿਹਾ ਸੀ ਪਈ ਤੂੰ ਠੇਕੇਦਾਰ ਦੀ ਵੈਨ ਦੀਆਂ ਸ਼ਕਾਇਤਾਂ ਲਾਉਂਦੀ ਸੀ।

ਮਾਂ: ਤੁਸੀਂ ਬਹੁਤੇ ਚਲਾਕ ਨਾ ਬਣੋ। ਮੈਨੂੰ ਪਤਾ ਤੁਸੀਂ ਕੋਈ ਪੰਜ ਸੌ ਦੀਆਂ ਗੱਲਾਂ ਕਰਦੇ ਸੀ। ਕੀ ਆ ਇਹ ਸਾਰਾ ਕੁਛ ? ਕੀ ਸੰਤੋਸ਼ ਮੇਰੇ ਇਥੇ ਰਹਿਣ 'ਚ ਖੁਸ਼ ਨਈਂ ? ਕਾਹਤੋਂ ਮੈਨੂੰ ਘਰੋਂ ਕੱਢਣ ਤੇ ਤੁਲੀ ਆ ਉਹੋ ?

ਸੁਰਿੰਦਰ: ਬੀਬੀ ਤੂੰ ਤਾਂ ਬਿਨਾਂ ਕਿਸੇ ਗੱਲ ਤੋਂ ਈ ਰਾਈ ਦਾ ਪਹਾੜ ਬਣਾਉਣ ਲੱਗ ਪੈਂਦੀ ਆਂ। ਕੁਛ ਨਈ ਕਹਿੰਦੀ ਉਹੋ। ਉਹ ਤਾਂ ਸਿਰਫ...

ਮਾਂ: ਕੀ ਸਿਰਫ... ਗੱਲ ਕਰਦਾ ਚੁੱਪ ਕਿਉਂ ਹੋ ਗਿਆ ?

ਸੁਰਿੰਦਰ: ਦੇਖ ਮਾਂ ਅਸੀਂ ਸੋਚਦੇ ਆਂ...

ਮਾਂ: ਬੋਲੀ ਜਾਹ ਸੁਣਦੀ ਆਂ ਮੈਂ।

ਸੁਰਿੰਦਰ: ਦੇਖ ਮਾਂ ਸਾਡੇ ਕੋਲੋਂ ਪਿਛਲੇ ਮਹੀਨੇ ਵੀ ਘਰ ਦੀ ਕਿਸ਼ਤ ਨਈ ਦੇ ਹੋਈ। ਕਾਰ ਦਾ ਇੰਸ਼ੋਰੈਂਸ ਤੇ ਹੋਰ ਵੀ ਕਈ ਬਿਲ ਦੇਣ ਆਲੇ ਪਏ ਆ। ਮੈਨੂੰ ਤਾਂ ਸਮਝ ਨਈ ਆਉਂਦੀ ਸਾਡਾ ਸਰੂ ਕਿਦਾਂ ?

ਮਾਂ: ਪਰ ਮੈਨੂੰ ਕਾਹਦੇ ਲਈ ਕੈਬਨਾਂ 'ਚ ਧੱਕਾ ਦੇਣ ਲੱਗੀ ਆਂ ?

ਸੁਰਿੰਦਰ: ਬੀਬੀ, ਗੱਲ ਇਹ ਆ ਪਈ (ਰੁਕ ਰੁਕ ਕੇ) ਕੋਈ ਬੇਸਮੈਂਟ ਕਿਰਾਏ ਤੇ ਲੈਣ ਲਈ ਪੁੱਛਦੇ ਆ। ਉਹ ਪੰਜ ਸੌ ਤੋਂ ਵੀ ਉੱਤੇ ਦੇਣ ਨੂੰ ਤਿਆਰ ਆ। ਜੇ ਉਹਨਾਂ ਨੂੰ ਬੇਸਮੈਂਟ ਦੇ ਦੇਈਏ ਤਾਂ ਅਸੀ ਮੁੜ ਕੇ ਪੈਰਾਂ 'ਤੇ ਆ ਸਕਦੇ ਆਂ।

ਮਾਂ: ਤਾਂ ਹਾਅ ਗੱਲ ਆ ? ਹੁਣ ਤੂੰ ਮੈਨੂੰ ਘਰੋਂ ਵੀ ਕੱਢੇਂਗਾ ? ਚੰਗਾ ਪੁੱਤ ਆਂ ਤੂੰ ਮੇਰਾ ? ਸੁਣਿਆਂ ਤਾਂ ਸੀ ਬਈ ਲੋਕ ਕਨੇਡਾ ਆ ਕੇ ਬਦਲ ਜਾਂਦੇ ਆ, ਪਰ ਮੈਂ ਕਦੀ ਇਹ ਨਈ ਸੀ ਸੋਚਿਆ ਪਈ ਮੇਰਾ ਪੁੱਤ ਵੀ ਇਹੋ ਚੰਦ ਚਾੜੂਗਾ ?

ਸੁਰਿੰਦਰ: (ਗੁੱਸੇ ਨਾਲ) ਬੀਬੀ ਤੂੰ ਕੀ ਕਹੀ ਜਾਨੀ ਆਂ ? ਤੇਰਾ ਦੁਸ਼ਮਣ ਤਾਂ ਨਈ ਮੈਂ ਕਿਤੇ ? ਤੈਨੂੰ ਇਥੇ ਮੰਗਾਇਆ। ਮੈਂ ਤਾਂ ਚਾਹੁੰਦਾ ਈ ਨਈ ਸੀ ਕਿ ਤੂੰ ਫਾਰਮਾਂ 'ਚ ਕੰਮ ਕਰੇਂ। ਤੈਨੂੰ ਅੱਠ ਸਾਲ ਹੋ ਗਏ ਇਥੇ ਆਈ ਨੂੰ ਤੇ ਸਾਰਾ ਪਿਛਲੇ ਦੋ ਸਾਲ ਕੰਮ ਕੀਤਾ ਤੂੰ।

ਮਾਂ: ਵੇ ਸਾਂਭ ਕੇ ਰੱਖ ਤੂੰ ਐਹੋ ਜਿਹੀਆਂ ਆਪਣੇ ਕੋਲ ਹੀ। ਤੈਨੂੰ ਵੀ ਪਤਾ ਤੇ ਮੈਨੂੰ ਵੀ। ਉਦੋਂ ਤੈਨੂੰ ਮੇਰੀ ਲੋੜ ਘਰ ਜਿਆਦਾ ਸੀ ਨਿਆਣੇ ਸਾਂਭਣ ਲਈ। ਉਹ ਮਾੜਾ ਜਿਹਾ ਤੁਰਨ ਫਿਰਨ ਲੱਗੇ ਤਾਂ ਤੂੰ ਉਦੋਂ ਮੈਨੂੰ ਫਾਰਮਾਂ 'ਚ ਭੇਜ ਤਾ।

ਸੁਰਿੰਦਰ: ਬੀਬੀ ਕੁਛ ਤਾਂ ਲਿਹਾਜ ਕਰ।

ਮਾਂ: ਰਹਿਣ ਦੇ ਵੇ ਵੱਡਿਆ ਬੀਬੀ ਦੇ ਹੇਜੀਆ। ਪਤਾ ਆ ਤੇਰੇ ਵਰਗਿਆਂ ਦਾ। ਇਹੀ ਚੰਦ ਚਾੜਦੇ ਹੁੰਦੇ ਆ। ਤੁਹਾਡੇ 'ਚ ਤਾਂ ਕੋਈ ਜਾਨ ਈ ਨਈ ਰਹਿ ਗਈ। ਮੈਂ ਤਾਂ ਆਪਣੀ ਜਿੰਦਗੀ 'ਚ ਇਹੋ ਜਿਹੇ ਟੈਮ ਦੇਖੇ ਆ ਪਈ ਤੂੰ ਸੋਚ ਵੀ ਨਈ ਸਕਦਾ। ਹਮੇਸ਼ਾਂ ਗਰੀਬੀ 'ਚ ਦਿਨ ਕੱਟੇ ਆ। ਵਥੇਰੇ ਔਖੇ ਵਕਤ ਦੇਖੇ ਆ। ਪਰ ਸਦਾ ਈ ਸਾਰਿਆਂ ਨੇ ਟੱਬਰ 'ਚ ਕੱਠੇ ਹੋ ਕੇ ਮੁਸ਼ਕਿਲਾਂ ਦਾ ਸਾਹਮਣਾ ਕੀਤਾ ਆ।

ਸੁਰਿੰਦਰ: ਬੀਬੀ ਤੂੰ ਸਾਡੇ ਕੋਲੋਂ ਜੋ ਕੁਛ ਤੁਸੀਂ ਕਰਦੇ ਰਹੇ ਆਂ ਉਹਦੀ ਆਸ ਤਾਂ ਨਈ ਰੱਖ ਸਕਦੀ। ਹੁਣ ਜਮਾਨਾ ਬਦਲ ਗਿਆ ਆ।

ਮਾਂ: ਮੈਨੂੰ ਕਿਹੜਾ ਨਹੀਂ ਪਤਾ ਜਮਾਨੇ ਬਦਲੇ ਦਾ। ਜੇ ਬੇਬੀ-ਸਿਟਰ ਦੀ ਲੋੜ ਆ ਤਾਂ ਆਪਣੀ ਮਾਂ ਨੂੰ ਵਰਤੋ, ਪੈਸਿਆਂ ਦੀ ਲੋੜ ਆ ਤਾਂ ਆਪਣੀ ਮਾਂ ਨੂੰ ਫਾਰਮਾਂ 'ਚ ਕੰਮ ਕਰਨ ਭੇਜ ਦਿਓ। ਕਿਸ਼ਤਾ ਨਾ ਤੁਰਨ ਤਾਂ ਉਹਨੂੰ ਕੈਬਨਾਂ 'ਚ ਸਿੱਟ ਆਓ। ਤੇਰੀ ਮਾਂ ਮੈਂ ਕਿਥੋਂ ਆਂ ? ਮੈਂ ਤਾਂ ਗੁਲਾਮ ਆਂ ਜਿਥੇ ਜੀ ਕਰੇ ਧੱਕਾ ਦੇ ਦਿਓ।

ਸੁਰਿੰਦਰ: ਬੀਬੀ ਐਂਵੀਂ ਗੱਲ ਨੂੰ ਵਧਾਈ ਜਾਨੀ ਆਂ ਤੂੰ। ਕੈਬਿਨਾਂ 'ਚ ਕਿਤੇ ਤੂੰ ਸਦਾ ਥੋੜੀ ਬੈਠੀ ਰਹਿਣਾ ਆਂ। ਥੋੜੇ ਜਿਹੇ ਮਹੀਨਿਆਂ ਦੀ ਤਾਂ ਗੱਲ ਆ ਸਾਰੀ। ਫੇਰ ਤੂੰ ਇੰਡੀਆ ਜਾ ਆਈਂ।

ਮਾਂ: ਹੈਦਾਂ ਦੀਆਂ ਮੈਂ ਅੱਗੇ ਵੀ ਸੁਣੀਆਂ ਕਈ ਵਾਰੀ। ਮੇਰਾ ਨਾ ਤੂੰ ਫਿਕਰ ਕਰ। ਮੈਂ ਆਪਣੀ ਫਿਕਰ ਕਰ ਲਊਂ ਆਪੇ। ਕੈਬਿਨਾਂ 'ਚ ਰਹਿ ਕੇ ਮੈਂ ਨਈ ਮਰਨ ਲੱਗੀ, ਪਰ ਜੇ ਤੁਹਾਨੂੰ ਪੈਸੇ ਨਾ ਮਿਲੇ ਤੁਸੀਂ ਖਬਰੇ ਬਚੋਂ ਜਾਂ ਨਾ। ਮੇਰਾ ਨਾ ਫਿਕਰ ਕਰ ਪੁੱਤ ਤੂੰ ਆਪਣੀ ਬੇਸਮੰਟ ਚੜਾ, ਤੇ ਆਪਣਾ ਪੰਜ ਸੌ ਬਣਾ, ਮਾਂ ਪਵੇ ਢੱਠੇ ਖੂਹ 'ਚ। (ਗੁੱਸੇ 'ਚ ਜਾਂਦੀ ਹੈ ਤੇ ਸੁਰਿੰਦਰ ਚਿਹਰੇ ਤੇ ਦਰਦ ਲਈ ਬੈਠਾ ਦੇਖਦਾ ਹੈ)

(ਸਮਾਪਤ)







ਨਾਟਕ ਦਾ ਆਨੰਦ ਮਾਣਦੇ ਹੋਏ ਵੈਨਕੂਵਰ ਦੇ ਸਰੋਤਿਆਂ ਦੀ ਇਕ ਝਲਕ

# ਮੁਲਾਕਾਤਾਂ

## ਮੁਲਾਕਾਤੀ: ਅਮਨਪਾਲ ਸਾਰਾ



### ਭਵਖੰਡਨ

(ਅਦਾਕਾਰ)

**ਸਵਾਲ: ਤੁਸੀਂ ਰੰਗਮੰਚ ਵੱਲ ਕਿਵੇਂ ਰੁਚਿਤ ਹੋਏ?**

ਜਵਾਬ: ਮੈਂ ਭੁਪਿੰਦਰਾ ਖਾਲਸਾ ਹਾਇਰ ਸੈਕੰਡਰੀ ਸਕੂਲ ਮੋਗਾ ਵਿਚ ਦਸਵੀਂ ਜਮਾਤ ਵਿਚ ਪੜ੍ਹਦਾ ਸੀ ਜਦੋਂ ਅਸੀਂ ਤਿੰਨ ਦੋਸਤਾਂ ਨੇ ਮਿਲ ਕੇ ਇਕ ਪੰਦਰਾਂ ਕੁ ਮਿੰਟ ਦਾ ਸਕਿੱਟ ਤਿਆਰ ਕੀਤਾ। ਉਸਤੋਂ ਬਾਅਦ ਮੈਂ ਆਰੀਆ ਸਕੂਲ ਮੋਗਾ ਵਿਚ ਦਾਖਲ ਹੋ ਗਿਆ ਤੇ ਗਿਆਰਵੀਂ ਜਮਾਤ ਵਿਚ ਪੜ੍ਹਦੇ ਵੇਲੇ ਸਕੂਲ ਦੇ ਸਾਲਾਨਾ ਫੰਕਸ਼ਨ ਵਿਚ ਤਿਆਰੀ ਵਗੈਰਾ ਕਰਾਉਣ ਦਾ ਕੰਮ ਕੀਤਾ ਤਾਂ ਇਸ ਪਾਸੇ ਵੱਲ ਹੋਰ ਰੁਚੀ ਵੱਧ ਗਈ।

1974 ਵਿਚ ਮੈਂ ਕੈਨੇਡਾ ਆ ਗਿਆ ਤੇ ਉਦੋਂ ਇਥੇ ਯੋਗਰਾਜ ਹੁਰਾਂ ਨੇ 'ਵਤਨੋਂ ਦੂਰ ਆਰਟ ਫਾਊਂਡੇਸ਼ਨ' ਬਣਾਈ ਸੀ ਜਿਸ ਵਿਚ ਮੈਂ ਵੀ ਸ਼ਾਮਿਲ ਹੋ ਗਿਆ। ਪਹਿਲਾ ਡਰਾਮਾ ਰੁੱੜਾ ਸਾਲੂ ਕੀਤਾ ਗਿਆ ਜਿਸ ਵਿਚ ਮੈਂ ਵੀ ਕੰਮ ਕੀਤਾ। ਉਸ ਦੀਆਂ ਤਿੰਨ 'ਪਰਫਾਰਮੈਂਸ' ਹੋਈਆਂ। ਉਸਤੋਂ ਬਾਅਦ 'ਭਾਰਤੀ ਨਾਟ ਕੇਂਦਰ' ਦੇ ਨਾਂ ਥੱਲੇ ਹੋਏ ਡਰਾਮਿਆਂ ਦੂਸਰਾ ਪਾਸਾ ਅਤੇ ਕਾਮਾਗਾਟਾ ਮਾਰੂ ਵਿਚ ਕੰਮ ਕੀਤਾ।

**ਸਵਾਲ: ਤੁਸੀਂ ਜਦੋਂ ਕੋਈ ਪਾਤਰ ਤਿਆਰ ਕਰਦੇ ਹੋ ਤਾਂ ਆਪਣੇ ਆਪ ਨੂੰ ਉਸ ਵਿਚ ਕਿਵੇਂ ਢਾਲਦੇ ਹੋ?**

ਜਵਾਬ: ਪਹਿਲਾਂ ਤਾਂ ਕਹਾਣੀ ਦੇ ਅਲੱਗ ਅਲੱਗ ਪਾਤਰਾਂ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਹਾਂ ਅਤੇ ਡਰਾਮੇ ਦੇ ਹਾਲਾਤ ਨੂੰ ਮਨ ਵਿਚ ਵਸਾਉਂਦਾ ਹਾਂ। ਫਿਰ ਆਪਣੇ ਕਿਰਦਾਰ ਦੀਆਂ ਆਦਤਾਂ, ਸੁਭਾਅ ਤੇ ਪਹਿਰਾਵੇ ਆਦਿ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਹਾਂ।

**ਸਵਾਲ: ਕੈਨੇਡਾ ਵਿਚ ਪੰਜਾਬੀ ਰੰਗਮੰਚ ਦੀ ਪੱਧਰ ਬਾਰੇ ਕਿਵੇਂ ਮਹਿਸੂਸ ਕਰਦੇ ਹੋ?**

ਜਵਾਬ: ਅਸੀਂ ਇੰਡੀਆ ਨਾਲੋਂ ਪਿੱਛੇ ਹਾਂ। ਉਸਦੀ ਵਜ੍ਹਾ ਹੈ ਡਰਾਮੇ ਦੇ 'ਸਬਜੈਕਟਸ' ਦੀ ਚੋਣ। ਜੇਕਰ ਨਾਟਕ ਕੈਨੇਡੀਅਨ ਸਮਾਜ ਬਾਰੇ ਲਿਖੇ ਜਾਣ ਅਤੇ ਪੇਸ਼ ਕੀਤੇ ਜਾਣ ਤਾਂ ਵਧੀਆ ਰਹੇਗਾ। ਵੈਸੇ ਥੋੜ੍ਹੀ ਜਿਹੀ 'ਪਰੋਗਰੈਸ' ਹੋਈ ਹੈ ਇਸ ਪਾਸੇ। ਪਰ ਡਾਇਰੈਕਟਰਾਂ ਦੀ ਘਾਟ ਬਹੁਤ ਰੜਕਦੀ ਹੈ। ਬਾਕੀ ਕੈਨੇਡੀਅਨ ਰੰਗਮੰਚ ਨਾਲੋਂ ਅਸੀਂ ਹਰ ਪੱਖੋਂ ਬਹੁਤ ਪਿੱਛੇ ਹਾਂ।

**ਸਵਾਲ: ਕੈਨੇਡਾ ਦੇ ਪੰਜਾਬੀ ਰੰਗਮੰਚ ਵਿਚ ਅਦਾਕਾਰੀ ਦਾ ਪੱਧਰ ਤੁਹਾਨੂੰ ਕਿਹੋ ਜਿਹਾ ਲੱਗਦਾ ਹੈ?**

ਜਵਾਬ: ਕਈ ਕਲਾਕਾਰ ਤਾਂ ਬਹੁਤ ਚੰਗੇ ਨੇ ਜਿਨ੍ਹਾਂ ਵਿਚ ਹਰ ਉਮਰ ਦੇ ਇਸਤਰੀ ਅਤੇ ਮਰਦ ਕਲਾਕਾਰ ਸ਼ਾਮਿਲ ਹਨ। ਮੈਂ ਤਾਂ ਇਹ ਵੀ ਕਹਿੰਦਾ ਹਾਂ ਕਿ ਪੰਜਾਬੀ ਫਿਲਮਾਂ ਨਾਲੋਂ ਵੱਧੀਆ ਕਲਾਕਾਰ ਵੈਨਕੂਵਰ ਵਿਚ ਮੌਜੂਦ ਹਨ ਪਰ ਉਨ੍ਹਾਂ ਤੋਂ ਕੰਮ ਲੈਣ ਵਾਲਾ ਡਾਇਰੈਕਟਰ 'ਐਬਸੈਂਟ' ਹੈ। ਇਕ ਚੰਗਾ ਡਾਇਰੈਕਟਰ ਸਧਾਰਨ ਕਲਾਕਾਰ ਤੋਂ ਵੀ ਵਧੀਆ ਕੰਮ ਕਰਵਾ ਸਕਦਾ ਹੈ।

**ਸਵਾਲ: ਇਸ ਸਥਿਤੀ ਨੂੰ ਸੁਧਾਰਨ ਲਈ ਕੀ ਕੁੱਝ ਹੋਣਾ ਚਾਹੀਦਾ ਹੈ?**

ਜਵਾਬ: 'ਡੈਡੀਕੇਸ਼ਨ' ਵਾਲੇ ਬੰਦਿਆਂ ਨੂੰ ਇਕੱਠੇ ਹੋ ਕੇ ਹੰਭਲਾ ਮਾਰਨਾ ਚਾਹੀਦਾ ਹੈ। 'ਪਲੇ' ਦੇ 'ਸਬਜੈਕਟ' ਨਾਲ ਜੁੜ ਕੇ ਰਹਿਣਾ ਚਾਹੀਦਾ ਹੈ ਨਾ ਕਿ 'ਪੋਲੀਟਿਕਸ' ਨਾਲ। ਸਾਨੂੰ ਪੰਜਾਬੀ ਕਲਚਰ ਨੂੰ 'ਪਰਮੋਟ' ਕਰਨ ਲਈ ਕੰਮ ਕਰਨਾ ਚਾਹੀਦਾ ਹੈ ਨਾ ਕਿ ਕਿਸੇ ਖਾਸ ਸਿਆਸੀ ਪਾਰਟੀ ਨੂੰ। ਕਲਾਕਾਰ ਸੱਭ ਦਾ ਸਾਂਝਾ ਹੁੰਦਾ ਹੈ। ਜਿੱਥੇ ਗਰੁੱਪ ਵਿਚ ਸਿਆਸਤ ਆ ਵੜੇਗੀ ਉੱਥੇ ਕਲਾਕਾਰ ਜ਼ਿਆਦਾ ਦੇਰ ਨਹੀਂ ਟਿਕੇਗਾ ਜਾਂ ਫਿਰ ਕਲਾਕਾਰ ਵੀ ਉਸੇ ਹੀ ਸਿਆਸੀ ਸੋਚ ਦਾ ਧਾਰਨੀ ਹੋਵੇ ਜਿਸਦਾ ਗਰੁੱਪ ਹੈ।□

---

### ਮੁਖਤਿਆਰ ਸਿੰਘ

(ਮੈਂਬਰ ਲੋਕ ਕਲਾ ਕੇਂਦਰ ਵਿਨੀਪੈਗ)

**ਸਵਾਲ: ਵੈਨਕੂਵਰ ਵਾਲੇ ਪਾਸੇ ਲੋਕਾਂ ਦਾ ਵਿਚਾਰ ਹੈ ਕਿ ਕੈਨੇਡਾ ਦਾ ਪੰਜਾਬੀ ਰੰਗਮੰਚ ਇੱਥੇ ਹੀ ਕੇਂਦਰਤ ਹੈ। ਤੁਸੀਂ ਤਕਰੀਬਨ ਕੈਨੇਡਾ ਦੇ ਐਨ ਵਿਚਕਾਰ ਜਿਹੇ ਵਸਦੇ ਹੋ, ਕੀ ਤੁਹਾਡੇ ਵੱਲ ਵਸਦੇ ਲੋਕ ਵੀ ਇਵੇਂ ਮਹਿਸੂਸ ਕਰਦੇ ਹਨ?**

ਜਵਾਬ: ਹੋ ਸਕਦਾ ਹੈ ਕਿ ਵੈਨਕੂਵਰ ਏਰੀਏ ਵਿਚ ਗਿਣਤੀ ਪੱਖੋਂ ਜ਼ਿਆਦਾ ਪੰਜਾਬੀ ਲੋਕ ਵਸਦੇ ਹੋਣ ਕਰਕੇ ਇਹ 'ਫੀਲਿੰਗ' ਹੋਵੇ ਜਾਂ ਗਿਣਤੀ ਵਿਚ ਡਰਾਮੇ ਹੈਧਰ ਜ਼ਿਆਦਾ ਹੋਏ ਹੋਣ ਪ੍ਰੰਤੂ ਸਾਡੇ ਹਿਸਾਬ ਨਾਲ ਕੈਲਗਰੀ, ਐਡਮੰਟਨ, ਤੇ ਹੁਣ ਵਿਨੀਪੈਗ ਵਿਚ ਵੀ ਨਾਟਕ ਮੰਡਲੀਆਂ ਬਣ ਚੁੱਕੀਆਂ ਹਨ ਜੋ ਸਮੇਂ ਸਮੇਂ ਆਪਣੀ ਵਾਹ ਲੱਗਦੀ ਪੰਜਾਬੀ ਰੰਗਮੰਚ ਪੇਸ਼ ਕਰਦੀਆਂ ਰਹਿੰਦੀਆਂ ਹਨ। ਇਥੇ ਵਿਨੀਪੈਗ ਵਿਚ ਬੜੀ 'ਡੀਮਾਂਡ' ਇਸ ਕਿਸਮ ਦੇ ਸਭਿਆਚਾਰਕ ਪ੍ਰੋਗਰਾਮਾਂ ਦੀ ਅਤੇ ਲੋਕ ਬੜੀ ਸ਼ਿੱਦਤ ਨਾਲ ਪ੍ਰੋਗਰਾਮ ਦੇਖਣ ਆਉਂਦੇ ਹਨ।

**ਸਵਾਲ: ਵਿਨੀਪੈਗ ਵਿਚ ਸੱਭ ਤੋਂ ਪਹਿਲਾਂ ਰੰਗਮੰਚ ਕਦੋਂ ਤੇ ਕਿਵੇਂ ਹੋਇਆ ਤੇ ਬਾਅਦ ਵਿਚ ਕਿਵੇਂ ਚਲਦਾ ਰਿਹਾ?**

ਜਵਾਬ: 1983 ਤੋਂ ਪਹਿਲਾਂ ਸਮੇਂ ਸਮੇਂ ਪੰਜਾਬੀ ਸਾਹਿਤ ਤੇ ਸਭਿਆਚਾਰ ਸਭਾ ਵਿਨੀਪੈਗ ਵਾਲੇ ਉਸਾਰੂ ਸਭਿਆਚਾਰਕ ਫ਼ਿਲਮਾਂ ਵਗੈਰਾ ਲੋਕਾਂ ਨੂੰ ਇਕੱਠੇ ਕਰਕੇ ਹਾਲ ਵਗੈਰਾ ਵਿਚ ਦਿਖਾਉਂਦੇ ਰਹਿੰਦੇ ਸਨ। ਫ਼ਿਲਮਾਂ ਸਨ ਜਿਵੇਂ 'ਉੱਠਣ ਦਾ ਵੇਲਾ' ਆਦਿ। ਫਿਰ 1983 ਵਿਚ ਗੁਰਸ਼ਰਨ ਸਿੰਘ ਹੁਰੀਂ ਜਦੋਂ ਆਪਣੀ ਟੀਮ ਲੈ ਕੇ ਆਏ ਤਾਂ ਵਿਨੀਪੈਗ ਵਿਚ ਬੜਾ ਭਾਰਾ ਡਰਾਮਿਆਂ ਦਾ ਪ੍ਰੋਗਰਾਮ ਕਰਵਾਇਆ ਗਿਆ। ਜਿਸ ਵਿਚ 'ਟੋਆ', 'ਮਿੱਟੀ ਦਾ ਮੁੱਲ', 'ਇਕ ਮਾ ਤੇ ਦੋ ਮੁਲਕ' ਡਰਾਮੇ ਪੇਸ਼ ਕੀਤੇ ਗਏ। ਬਹੁਤ ਕਾਮਯਾਬ ਪ੍ਰੋਗਰਾਮ ਸੀ ਇਹ। ਪੂਰਾ ਹਾਲ ਫੁੱਲ ਸੀ। ਅਸੀਂ ਇਸ ਤੋਂ ਪ੍ਰਭਾਵਿਤ ਹੋ ਕੇ ਮਹਿਸੂਸ ਕੀਤਾ ਕਿ ਨਾਟਕ ਨੂੰ ਲੋਕਾਂ ਨੂੰ 'ਐਜੂਕੇਟ' ਕਰਨ ਲਈ ਜ਼ਰੂਰ ਵਰਤਣਾ ਚਾਹੀਦਾ ਹੈ। ਫਿਰ ਕੁੱਝ ਦੇਰ ਫਿਲਮਾ ਵਗੈਰਾ ਦਿਖਾਉਂਦੇ ਰਹੇ ਅਤੇ 1985 ਵਿਚ 'ਐਡਮੰਟਨ ਪੰਜਾਬੀ ਲਿਟਰੇਰੀ ਐਸੋਸੀਏਸ਼ਨ' ਦੀ ਨਾਟਕ ਮੰਡਲੀ ਸਾਡੇ ਸੱਦੇ ਉੱਤੇ ਬਾਬਾ ਬੋਲਦਾ ਹੈ ਨਾਟਕ ਵਿਨੀਪੈਗ ਵਿਚ ਖੇਡ ਕੇ ਗਈ ਜਿਸ ਨੂੰ ਕਾਫੀ ਅੱਛਾ ਹੁੰਗਾਰਾ ਮਿਲਿਆ। 1987 ਵਿਚ ਅਸੀਂ ਵਿਨੀਪੈਗ ਦੀ ਆਪਣੀ ਨਾਟਕ ਮੰਡਲੀ 'ਲੋਕ ਕਲਾ ਕੇਂਦਰ ਵਿਨੀਪੈਗ' ਦੀ ਸਥਾਪਨਾ ਕੀਤੀ ਤੇ ਸੁਖਵੰਤ ਹੁੰਦਲ ਦਾ ਲਿਖਿਆ ਨਾਟਕ ਕੁੱਝ ਸੋਚਣਾ ਚਾਹੀਦਾ ਹੈ ਤਿਆਰ ਕੀਤਾ। ਇਸੇ ਸਾਲ ਪੰਜਾਬੀ ਸਾਹਿਤ ਤੇ ਸਭਿਆਚਾਰ ਸਭਾ ਵਿਨੀਪੈਗ ਵੱਲੋਂ ਆਯੋਜਿਤ ਇਕ ਸਭਿਆਚਾਰਕ ਪ੍ਰੋਗਰਾਮ ਵਿਚ 'ਲੋਕ ਕਲਾ ਕੇਂਦਰ ਵਿਨੀਪੈਗ' ਵੱਲੋਂ ਇਹ ਨਾਟਕ ਅਤੇ ਐਡਮੰਟਨ ਲਿਟਰੇਰੀ ਐਸੋਸੀਏਸ਼ਨ ਵੱਲੋਂ ਕੁਰਸੀ ਮੋਰਚਾ ਅਤੇ ਹਵਾ ਵਿਚ ਲਟਕਦੇ ਲੋਕ ਅਤੇ 'ਲੋਕ ਸਭਿਆਚਾਰਕ ਮੰਚ ਕੈਲਗਰੀ' ਵੱਲੋਂ ਇਨਕਲਾਬ ਜ਼ਿੰਦਾਬਾਦ ਪੇਸ਼ ਕੀਤੇ ਗਏ। ਇਸ ਪ੍ਰੋਗਰਾਮ ਨੂੰ ਬਹੁਤ ਭਰਪੂਰ ਹੁੰਗਾਰਾ ਮਿਲਿਆ। ਉਸ ਤੋਂ ਬਾਅਦ ਵੀਡੀਓ ਆਦਿ ਦਿਖਾਉਣ ਦਾ ਸਿਲਸਿਲਾ ਚਾਲੂ ਰਿਹਾ ਜਿਸ ਵਿਚ

ਵੈਨਕੂਵਰ ਸੱਥ ਦਾ ਕਿਹਦਾ ਵਿਆਹ ਅਤੇ ਗੁਰਸ਼ਰਨ ਸਿੰਘ ਹੁਰਾਂ ਦਾ ਦਾਸਤਾਨੇ ਪੰਜਾਬ ਵਰਨਣਯੋਗ ਹਨ। ਹੁਣ ਅੱਜ ਕਲ ਫਿਰ 'ਲੋਕ ਕਲਾ ਕੇਂਦਰ' ਵੱਲੋਂ ਡਰਾਮਿਆ ਦੀ ਤਿਆਰੀ ਚਾਲੂ ਹੈ।

**ਸਵਾਲ: ਡਰਾਮੇ ਤਿਆਰ ਕਰਨ ਜਾਂ ਪੇਸ਼ ਕਰਵਾਉਣ ਵੇਲੇ ਕਿਹੜੀ ਗੱਲ ਨੂੰ ਮੁੱਖ ਰੱਖਦੇ ਹੋ?**

ਜਵਾਬ: ਮੁੱਖ ਤੌਰ ਤੇ ਤਾਂ ਇਹ ਦੇਖੀਦਾ ਹੈ ਕਿ ਨਾਟਕ ਵਿਚ ਐਜੂਕੇਸ਼ਨਲ ਪੱਖ ਹੈ ਕਿ ਨਹੀਂ ਜਿਸ ਦੀ ਪੇਸ਼ਕਾਰੀ ਨਾਲ ਲੋਕ ਉਸ ਪਾਸੇ ਵੱਲ ਸੋਚਣ ਤੇ ਮਜਬੂਰ ਹੋਣ। ਦੁਨੀਆਂ ਵਿਚ ਕਿਧਰੇ ਵੀ ਕੁੱਝ ਵਾਪਰਦਾ ਹੈ ਸਾਨੂੰ ਪ੍ਰਭਾਵਿਤ ਜਰੂਰ ਕਰਦਾ ਹੈ। ਕਿਤੇ ਵੀ ਸਮਾਜਿਕ ਸਥਿਤੀ ਨੂੰ ਉੱਥੋਂ ਦੀ ਪੁਲੀਟੀਕਲ ਸਥਿਤੀ ਤੋਂ ਜੁਦਾ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਨਾਟਕ ਜਾਂ ਤਾਂ ਇੰਡੀਆ ਦੀ ਜਾਂ ਪੰਜਾਬੀ ਦੀ ਸਥਿਤੀ ਨਾਲ ਸਬੰਧਤ ਹੁੰਦੇ ਹਨ ਜਾਂ ਫਿਰ ਇਥੋਂ ਦੀ ਲੋਕਲ ਕਮਿਉਨਿਟੀ ਨਾਲ ਸਬੰਧਤ ਮਸਲੇ ਬਾਰੇ ਵੀ ਹੁੰਦੇ ਹਨ। ਵੈਸੇ ਕਈ ਵਾਰੀ ਨਾਟਕਾਂ ਜਾਂ ਪੇਸ਼ ਕਰਨ ਵਾਲਿਆਂ ਦੀ 'ਅਵੇਲੇਬਿਲੀਟੀ' ਉਪਰ ਵੀ ਨਿਰਭਰ ਹੁੰਦਾ ਹੈ।

**ਸਵਾਲ: ਨਾਟਕ ਮੰਡਲੀ ਆਰਗੇਨਾਈਜ਼ ਕਰਨ ਵਿਚ ਕਿਸ ਕਿਸਮ ਦੀ ਜੱਦੋ ਜਹਿਦ ਵਿਚੋਂ ਗੁਜ਼ਰਨਾ ਪੈਂਦਾ ਹੈ।**

ਜਵਾਬ: ਸਾਨੂੰ ਮੁੱਖ ਤੌਰ ਤੇ ਔਕੜ ਤਾਂ ਸ਼ਾਇਦ ਇਤਨੀ ਪੇਸ਼ ਨਹੀਂ ਆਈ ਪਰ ਇਹ ਜ਼ਰੂਰ ਹੈ ਕਿ ਨਾਟਕ ਵਿਚ ਭਾਗ ਲੈਣ ਵਾਲੇ ਬੜੀ ਮੁਸ਼ਕਲ ਨਾਲ ਲੱਭਦੇ ਹਨ। ਸਮੇਂ ਦੀ ਬਹੁਤ ਪਰਾਬਲਮ ਹੈ। ਲੋਕ ਜ਼ਿੰਦਗੀ ਦੀ 'ਰੈਟ ਰੇਸ' ਵਿਚ ਬਿਜ਼ੀ ਹਨ। ਕੈਨੇਡਾ ਦੀ ਜ਼ਿੰਦਗੀ ਹੀ ਐਸੀ ਹੈ। ਬਾਕੀ 'ਪੰਜਾਬੀ ਸਾਹਿਤ ਤੇ ਸਭਿਆਚਾਰਕ ਸਭਾ' ਇਕ ਡੈਮੋਕਰੈਟਿਕ ਸੰਸਥਾ ਹੈ, ਹਰ ਫੈਸਲਾ ਮੈਂਬਰਾਂ ਦੀ ਮਨਜ਼ੂਰੀ ਨਾਲ ਹੀ ਹੁੰਦਾ ਹੈ ਭਾਵੇਂ ਵਸੀਲਾ ਲੱਭਣ ਦਾ ਹੋਵੇ ਜਾਂ ਨਾਟਕ ਦੀ ਚੋਣ ਕਰਨ ਦਾ।

**ਸਵਾਲ: ਕੈਨੇਡਾ ਵਿਚ ਪੰਜਾਬੀ ਰੰਗਮੰਚ ਦੀ ਤਰੱਕੀ ਦੀਆਂ ਕੀ ਸੰਭਾਵਨਾਵਾਂ ਨਜ਼ਰ ਆਉਂਦੀਆਂ ਹਨ?**

ਜਵਾਬ: ਸਾਡੇ ਵਿਚਾਰ ਵਿਚ ਇਥੇ ਪੰਜਾਬੀ ਲੋਕਾਂ ਵਿਚ ਅਗਾਂਹ ਵਧੂ ਪ੍ਰੋਗਰਾਮ ਦੇਖਣ ਦੀ ਲੋੜ ਹੈ। ਸਾਡੇ ਪ੍ਰੋਗਰਾਮਾਂ ਨੂੰ ਬੜਾ ਭਰਵਾਂ ਹੁੰਗਾਰਾ ਮਿਲਦਾ ਰਿਹਾ ਹੈ। ਇਕ ਹੋਰ ਖੁਸ਼ੀ ਦੀ ਗੱਲ ਇਹ ਹੈ ਕਿ ਸਾਡੇ ਪ੍ਰੋਗਰਾਮ ਦੇ ਦਰਸ਼ਕਾਂ ਵਿਚ ਔਰਤਾਂ ਦੀ ਗਿਣਤੀ ਆਦਮੀਆਂ ਤੋਂ ਵੱਧ ਹੁੰਦੀ ਹੈ। ਇਸ ਤੋਂ ਹੋਰ ਤਰੱਕੀ ਕਰਨ ਦੀ ਆਸ ਬੱਝਦੀ ਹੈ। ਅਸੀਂ ਪਹਿਲਾਂ ਤਾਂ ਇਹ ਮਹਿਸੂਸ ਕਰਦੇ ਸੀ ਕਿ ਜਿਤਨੀ ਦੇਰ ਵਧੀਆ ਚੀਜ਼ ਪ੍ਰੋਡਿਊਸ ਨਹੀਂ ਕਰਦੇ ਉਤਨੀ ਦੇਰ ਉਹ ਲੋਕਾਂ ਵਿਚ ਨਹੀਂ ਲੈ ਕੇ ਜਾਣੀ ਚਾਹੀਦੀ। ਇਸੇ ਕਰਕੇ ਅਸੀਂ ਆਪਣਾ ਪਹਿਲਾ ਡਰਾਮਾ ਸੰਗਦਿਆਂ ਸੰਗਦਿਆਂ ਨੇ ਕੀਤਾ ਸੀ। ਪਰ ਹੁਣ ਅਸੀਂ ਮਹਿਸੂਸ ਕਰਦੇ ਹਾਂ ਕਿ ਪੇਸ਼ਕਾਰੀ ਵਿਚ ਐਜੂਕੇਸ਼ਨਲ ਪੱਖ ਹੋਣਾ ਲਾਜ਼ਮੀ ਹੈ ਕਲਾ ਦਾ ਪੱਧਰ ਭਾਵੇਂ ਕੁੱਝ ਨੀਵਾਂ ਵੀ ਰਹਿ ਜਾਵੇ ਪਰ ਲੋਕਾਂ ਤੱਕ ਆਈਡੀਆ ਜਰੂਰ ਪਹੁੰਚਣਾ ਚਾਹੀਦਾ ਹੈ। ਸਰਕਾਰ ਤੋਂ ਸਹਾਇਤਾ ਲੈਣ ਵਿਚ ਵੀ ਕੋਈ ਹਰਜ਼ ਨਹੀਂ। ਅਸੀਂ ਵੀ ਦੋ ਵਾਰ ਲਈ ਹੈ। ਆਖਰਕਾਰ ਸਾਡੇ ਹੀ ਟੈਕਸਾਂ ਦੇ ਪੈਸੇ ਹਨ। ਬਾਕੀ ਕੈਨੇਡੇ ਵਿਚ ਜਿਤਨੇ ਵੀ ਨਾਟਕ ਗਰੁੱਪ ਹਨ (ਪੰਜਾਬੀ) ਉਨ੍ਹਾਂ ਨੂੰ ਇਕ ਦੂਸਰੇ ਨਾਲ ਤਾਲਮੇਲ ਰੱਖਣਾ ਚਾਹੀਦਾ ਹੈ ਤੇ ਇਕ ਦੂਸਰੇ ਦਾ ਹੱਥ ਵਟਾਉਂਣਾ ਚਾਹੀਦਾ ਹੈ। ਹੋ ਸਕਦਾ ਹੈ ਕਿ ਕਈ ਥਾਈਂ ਲੋਕ ਇਸੇ ਕਰਕੇ ਬੈਠੇ ਹੋਣ ਕਿ ਜਿਤਨੀ ਦੇਰ ਵਧੀਆ ਪੇਸ਼ਕਾਰੀ ਨਹੀਂ ਕਰ ਸਕਦੇ ਉਤਨੀ ਦੇਰ ਕਰਨੀ ਹੀ ਨਹੀਂ। ਪਰ ਸਾਨੂੰ ਇਕ ਦੂਸਰੇ ਨੂੰ 'ਮੋਰਲ ਸਪੋਰਟ' ਦੇਣੀ ਚਾਹੀਦੀ ਹੈ ਤੇ ਵਾਹ ਲੱਗਦੇ ਮਾਡਰਨ ਮੀਡੀਆ ਵੀ ਵਰਤਣਾ ਚਾਹੀਦਾ ਹੈ।□

# ਕਿਹਦਾ ਵਿਆਹ



## ਸਾਧੂ ਬਿਨਿੰਗ ਤੇ ਸੁਖਵੰਤ ਹੁੰਦਲ

ਪਾਤਰ: ਨਛੱਤਰ ਕੋਰ, ਸਵਰਨ ਕੋਰ, ਬਬਲੀ, ਮਹਿੰਗਾ ਸਿੰਘ, ਗੁਰਤੇਜ ਕੋਰ, ਰਾਜੂ

ਸਥਾਨ: ਕੈਨੇਡਾ ਵਿਚ ਇਕ ਪੰਜਾਬੀ ਘਰ ਦਾ ਲਿਵਿੰਗ ਰੂਮ - ਬੈਠਕ

### ਝਾਕੀ ਪਹਿਲੀ

*(ਨਛੱਤਰ ਕੋਰ ਫੋਨ ਤੇ ਗੱਲਾਂ ਕਰ ਰਹੀ ਹੈ)*

ਨਛੱਤਰ ਕੋਰ: ਹੋਰ ਭੈਣੇ ਸੰਜੋਗਾਂ ਦੀਆਂ ਗੱਲਾਂ ਹੁੰਦੀਆਂ। ਤੈਨੂੰ ਪਤਾ ਈ ਆ ਏਥੇ ਚੱਜ ਦੇ ਘਰ ਤਾਂ ਕਰਮਾਂ ਨਾਲ ਈ ਜੁੜਦੇ ਆ। ਮੈਂ ਤਾਂ ਕਹਿੰਦੀ ਆਂ ਬਾਬੇ ਨੇ ਸਾਡੇ 'ਤੇ ਬੜੀ ਮਿਹਰ ਕੀਤੀ ਆ। ਸਾਨੂੰ ਏਨਾ ਸੋਹਣਾ ਮੁੰਡਾ ਲੱਭਿਆ, ਪਈ ਪੁਛ ਨਾ। ਬੜੀ ਚੰਗੀ ਫੈਮਿਲੀ ਆ। ਕਹਿੰਦੇ ਬਹੁਤ ਪੈਸਾ ਉਹਨਾਂ ਕੋਲ। ਦੇਸ ਜਮੀਨ ਵੀ ਬਹੁਤ ਆ। ਮੁੰਡੇ ਦਾ ਪਿਓ ਦਸਦੇ ਆ ਡੀ.ਐਸ.ਪੀ. ਲੱਗਾ ਰਿਹਾ ਇੰਡੀਆ। ਮੁੰਡੇ ਦੇ ਦੋ ਮਾਮੇ ਇੰਗਲੈਂਡ ਰਹਿੰਦੇ ਆ। ਨਾਨੇ ਨੂੰ ਕਿੰਨਾਂ ਚਿਰ ਹੋ ਗਿਆ ਸਿੰਘਾ ਪੁਰ ਆਏ ਨੂੰ... ਹਾਂ-ਠੀਕ ਆ ਤੇਰੀ ਗੱਲ ਦੇਬੋ। ਬਹੁਤ ਈ ਚੰਗੇ ਕਰਮ ਨਿਕਲੇ ਆ ਸਾਡੀ ਬਬਲੀ ਦੇ... ਹਾਂ-ਤੈਨੂੰ ਪਤਾ ਈ ਆ ਏਥੇ ਕਿੰਨਾ ਔਖਾ ਆ। ਨਾਂਅ ਹੁਣ ਤੁਹਾਨੂੰ ਵੀ ਕਿੰਨਾ ਚਿਰ ਹੋ ਗਿਆ ਨਿੰਦੀ ਲਈ ਸਾਕ ਲੱਭਦਿਆਂ ਨੂੰ... ਦੋ ਤਿੰਨ ਸਾਲ ਹੋ ਗਏ ਆ ਤੁਹਾਡੀ ਅਜੇ ਤੱਕ ਲੱਕ ਨਈ ਪਈ...ਹਾਂ...*(ਸਵਰਨ ਕੋਰ ਦਾਖਲ ਹੁੰਦੀ ਹੈ)*

ਸਵਰਨ ਕੋਰ: *(ਕਾਹਲੀ ਕਾਹਲੀ ਹੱਥ ਮਾਰਦੀ ਹੋਈ)* ਡੌਨ ਫੂਨ ਡੋਨ।

ਨਛੱਤਰ ਕੋਰ: ਅੱਛਾ ਦੇਬੋ ਮੈਂ ਤੈਨੂੰ ਕੱਲ ਨੂੰ ਕਰੂੰਗੀ ਫੋਨ। *(ਫੋਨ ਰੱਖਦੀ ਹੈ)*

ਸਵਰਨ ਕੋਰ: ਨੀ ਮੈਂ ਕਿੰਨੀ ਵਾਰੀ ਕਿਹਾ ਤੂੰ ਫੂਨ 'ਤੇ ਥੋੜੀਆਂ ਗਲਾਂ ਕਰਿਆ ਕਰ।

ਨਛੱਤਰ ਕੋਰ: ਨਹੀਂ ਮੈਂ ਕਿਹੜੀਆਂ ਗੱਲਾਂ ਕਰਦੀ ਆਂ। ਇਹ ਤਾਂ ਦੇਬੋ ਸੀ। ਬੱਸ ਮੈਂ ਤਾਂ ਉਹਦੇ ਨਾਲ।

ਸਵਰਨ ਕੋਰ: ਲੈ ਅੰਦਰ ਵੜਦੀ ਨੂੰ ਮੈਨੂੰ ਸਾਰੀਆਂ ਗੱਲਾਂ ਸੁਣੀਆਂ। ਤੈਨੂੰ ਪਤਾ ਪਈ ਗੱਲ ਅਜੇ ਪੱਕੀ ਨਈ ਹੋਈ। ਤੂੰ ਪਹਿਲਾਂ ਈ ਸਾਰਿਆਂ ਨੂੰ ਦੱਸਦੀ ਫਿਰਦੀ ਆਂ।

ਨੱਛਤਰ ਕੋਰ: ਅੱਛਾ ਅੱਛਾ ਨਾਂ ਦੱਸੂੰਗੀ। ਆ ਤੂੰ ਬੈਠ ਤੇ ਦੱਸ ਮੈਨੂੰ ਪਈ ਹੁਣ ਕੀ ਪ੍ਰੋਗਰਾਮ ਆ।

ਸਵਰਨ ਕੋਰ: ਚੱਲ ਆ ਜਾਹ ਤੂੰ ਏਥੇ ਬਹਿ, ਮੈਂ ਵੀ ਤੇਰੇ ਨਾਲ ਇਹੀ ਗੱਲ ਕਰਨ ਆਈ ਆਂ।

ਨਛੱਤਰ ਕੋਰ: ਅੱਛਾ।

ਸਵਰਨ ਕੋਰ: ਮੈਂ ਮੁੰਡੇ ਆਲਿਆਂ ਦੇ ਘਰੋਂ ਆਈ ਆਂ ਉਹਨਾਂ ਨਾਲ ਸਾਰੀ ਗੱਲਬਾਤ ਕਰਕੇ। ਉਹ ਕਹਿੰਦੇ ਆ ਅਸੀਂ ਪਰਸੋਂ ਨੂੰ ਆਵਾਂਗੇ।

ਨਛਤਰ ਕੋਰ: *(ਘਬਰਾ ਕੇ)* ਹੈਂ ਪਰਸੋਂ ਨੂੰ। ਨਾਂ ਸਵਰਨ ਕੋਰੇ ਮੈਂ ਤਾਂ ਅਜੇ ਗਰੋਸਰੀ ਵੀ ਨਹੀਂ ਲਿਆਂਦੀ। ਕੀ ਰੱਖੂੰਗੀ ਉਹਨਾਂ ਦੇ ਮੋਹਰੇ? ਤੂੰ ਮੇਰੀ ਬੇਇੱਜਤੀ ਕਰਾਉਣੀ ਆ? ਨਾਂ ਤੂੰ ਵੀਕਐਂਡ ਦਾ ਪ੍ਰੋਗਰਾਮ ਬਣਾਉਂਦੀ। ਨਾਲੇ ਬਬਲੀ ਦਾ ਡੈਡੀ ਵੀ ਘਰ ਹੁੰਦਾ।

ਸਵਰਨ ਕੋਰ: ਲੈ ਕੋਈ ਨਾ। ਨਾਲੇ ਬੰਦਿਆ ਦਾ ਤੈਨੂੰ ਪਤਾ ਈ ਆ। ਉਹਨਾਂ ਨੇ ਤਾਂ ਗਰਦੁਆਰਿਆਂ ਦੀਆਂ ਗੱਲਾਂ ਛੇੜ ਲੈਣੀਆਂ। ਉਹਨੀ ਸਾਨੂੰ ਬੁੜੀਆਂ ਨੂੰ ਅਸਲੀ ਗੱਲ ਤਾਂ ਕਰਨ ਈ ਨਹੀਂ ਦੇਣੀ।

ਨਛੱਤਰ ਕੋਰ: ਹਾਂ ਗੱਲ ਤਾਂ ਸਿਆਣੀ ਆਂ ਮੈਂ ਤਾਂ ਏਨਾ ਡੂੰਘਾ ਸੋਚਿਆ ਵੀ ਨਈ ਸੀ।

ਸਵਰਨ ਕੋਰ: ਹੁਣ ਤੂੰ ਮੇਰੀ ਗੱਲ ਧਿਆਨ ਨਾਲ ਸੁਣ। ਮੈਂ ਤੈਨੂੰ ਉਹਨਾਂ ਦੀ ਫੈਮਿਲੀ ਬਾਰੇ ਦੱਸਦੀ ਆਂ।

ਨਛੱਤਰ ਕੋਰ: *(ਠੀਕ ਹੋ ਕੇ ਬਹਿੰਦੀ ਹੋਈ)* ਅੱਛਾ ਬਈ ਦੱਸ।

ਸਵਰਨ ਕੋਰ: ਉਹ ਬੜੇ ਖਾਨਦਾਨੀ ਬੰਦੇ ਆ। ਆਲੇ ਦੁਆਲੇ ਲੋਕਾਂ 'ਚ ਉਹਨਾਂ ਦੀ ਬੜੀ ਮਾਣ ਇੱਜਤ ਆ। ਬੜੀ ਪੜ੍ਹੀ ਲਿਖੀ ਫੈਮਿਲੀ ਆ। ਤੈਨੂੰ ਪਤਾ ਮੁੰਡੇ ਦੀ ਮਾਂ ਫਗਵਾੜੇ ਹੈਡ ਮਾਸਟਰਨੀ ਲੱਗੀ ਹੋਈ ਸੀ। ਪੇ ਉਹਦੇ ਨੂੰ ਪੱਚੀ ਸਾਲ ਹੋ ਗਏ ਆ ਡੀ.ਐਸ.ਪੀ. ਬਣੇ ਨੂੰ। ਤਿੰਨ ਖਬਰੇ ਚਾਰ ਤਾਂ ਘਰ ਆ ਉਹਨਾਂ ਦੇ ਏਥੇ। ਇਕ ਖਰਿਆ ਸਰੀ 'ਚ ਆ, ਇਕ ਰਿਚਮੰਡ 'ਚ ਆ। ਬਸ ਉਹਨਾਂ ਨੂੰ ਕਿਸੇ ਕਿਸਮ ਦੀ ਤੰਗੀ ਨਈਂ। ਇੰਗਲੈਂਡ 'ਚ ਮੁੰਡੇ ਦੇ ਮਾਮਿਆਂ ਦਾ ਬੜਾ ਕੰਮ ਆ। ਪੰਜ ਦੁਕਾਨਾਂ ਆਂ ਉਹਨਾਂ ਦੀਆਂ...*(ਨਛੱਤਰ ਕੋਰ ਡੂੰਘੀਆਂ ਸੋਚਾਂ ਵਿੱਚ ਪਈ ਲਗਦੀ ਆ)* ...ਨੀਂ ਤੂੰ ਸੁਣਦੀ ਵੀ ਹੈਗੀ ਆਂ? ਕਿਹੜੇ ਖੂਹ ਵਿੱਚ ਪਈਂ ਆਂ?

ਨਛੱਤਰ ਕੋਰ: ਸੁਣਦੀ ਆਂ। ਸੁਣਦੀ ਆਂ। ਕਾਹਦੀਆਂ ਦੁਕਾਨਾਂ।

ਸਵਰਨ ਕੋਰ: ਤੈਨੂੰ ਦੱਸਿਆ ਤਾਂ ਹੈ ਪਈ ਪੰਜ ਦੁਕਾਨਾਂ ਆਂ। ਤਿੰਨ ਕਪੜੇ ਦੀਆਂ, ਦੋ ਮਠਿਆਈ ਦੀਆਂ...

ਨਛੱਤਰ ਕੋਰ: ਬਈ ਵਾਹ ਬਈ ਵਾਹ। *(ਖੁਸ਼ ਹੋਕੇ)* ਬਈ ਫੇਰ ਤਾਂ ਬਬਲੀ ਨੂੰ ਕਪੜਿਆਂ ਵਲੋਂ ਮੌਜ ਰਹੂ।

ਸਵਰਨ ਕੋਰ: ਮੈਂ ਤਾਂ ਤੈਨੂੰ ਆਪ ਕਹਿਣਾ ਸੀ ਪਈ ਬਬਲੀ ਲਈ ਬਾਹਲੇ ਕਪੜੇ ਨਾਂ ਖਰੀਦੀ। ਵਥੇਰੀਆਂ ਪੇਟੀਆਂ ਭਰ ਭਰ ਕੇ ਏਥੇ ਈ ਆ ਜਾਣੀਆਂ ਉਹਦੇ ਲਈ। ਨਾਲੇ ਤੈਨੂੰ ਪਤਾ ਇੰਗਲੈਂਡ ਦਾ ਕਪੜਾ ਸੋਹਣਾ ਹੁੰਦਾ। ਏਥੇ ਦਾ ਕਪੜਾ ਤਾਂ ਕੁਛ ਨਈਂ। ਆ ਦੇਖ ਤਾਂ ਆਹ ਸੂਟ ਮੈਂ ਏਥੋਂ ਲਿਆ ਸੀ। ਲੈ ਇਕ ਵਾਰ ਧੋਤਾ ਕਪੜੇ ਦੀ ਤਾਂ ਸੁਆਹ ਹੋ ਗਈ।

ਨਛੱਤਰ ਕੋਰ: ਸੱਚੀ ਗੱਲ ਆ। ਮੈਂ ਵੀ ਲਿਆਂਦੇ ਸੀ ਕਪੜੇ ਮੇਨ ਤੋਂ। ਕੁੱਛ ਇਹਨਾਂ 'ਚ ਤਾਂ ਜਾਨ ਜਈ ਨਈ। ਰੇਡੀਓ ਤੇ ਤਾਂ ਬੜਾ ਬੋਲਦੇ ਆ ਫੱਟੇ ਚੁੱਕ ਸੇਲ ਆ, ਕਦੇ ਕਹਿਣਗੇ ਝੱਗਾ ਪਾੜ ਸੇਲ ਲੱਗੀਓ ਆ। ਮੈਂ ਵੀ ਬੁੜੀਆਂ ਆਂਗ ਨੱਠੀ ਨੱਠੀ ਗਈ ਮੇਨ ਨੂੰ ਚਾਅ 'ਚ। ਤਿੰਨ ਸੂਟ ਲੈ ਆਂਦੇ। ਦੋ ਟੈਚੀ 'ਚ ਰੱਖ ਲਏ ਮੈਂ ਕਿਹਾ ਵਿਆਹ ਨੂੰ ਸਵਾਂਉਂਗੀ। ਇਕ ਸੰਵਾਂ ਲਿਆ। ਕੁੜੇ ਦੋ ਦਿਨ ਪਾਇਆ, ਪਿੱਛੋਂ ਝਲਕ ਝਲਕ ਕਰਨ ਲੱਗ ਪਿਆ।

ਸਵਰਨ ਕੋਰ: ਛੱਡ ਇਹ ਗੱਲਾਂ। ਮੈਂ ਤਾਂ ਤੈਨੂੰ ਉਹਨਾਂ ਦੀ ਫੈਮਲੀ ਬਾਰੇ ਦਸਦੀ ਸੀ।

ਨਛੱਤਰ ਕੋਰ: ਦੱਸ ਭੈਣੇ ਦੱਸ।

ਸਵਰਨ ਕੋਰ: ਤੈਨੂੰ ਮੈਂ ਅੱਗੇ ਦੱਸਿਆ ਸੀ ਪਈ ਪਿੱਛੇ ਉਹਨਾਂ ਦੀ ਜਮੀਨ, ਜਮੂਨ ਵਥੇਰੀ ਆ। ਮੈਨੂੰ ਤਾਂ ਹੁਣ ਪਤਾ ਲੱਗਾ ਪਈ ਉਹਨੀ ਤਾਂ ਚੰਡੀਗੜ ਇਕ ਕੋਠੀ ਵੀ ਪਾਈਓ ਆ। ਪਿੰਡ ਵੀ ਬਹੁਤ ਸੋਹਣੇ ਸਾਰੇ ਪਿੰਡ ਨਾਲੋਂ ਮੱਥਾ ਕੱਢਵੇਂ ਮਕਾਨ ਆ ਉਹਨਾਂ ਦੇ। ਉਥੇ ਮੁੰਡੇ ਦੇ ਬਾਬਾ ਦਾਦੀ ਰਹਿੰਦੇ ਆ। ਉਹਨੀਂ ਦਸ ਬਾਰਾਂ ਮੱਝਾਂ ਰੱਖੀਆਂ ਆਂ, ਜਿਹੜੀਆਂ ਦੱਸ ਦੱਸ ਕਿਲੋ ਦੁਧ ਦਿੰਦੀਆਂ ਰੋਜ। ਆਂਡਿਆਂ ਲਈ ਕੁਕੜੀਆਂ ਵੀ ਹੈਗੀਆਂ।

ਨਛੱਤਰ ਕੌਰ: ਅੱਛਾ! ਬਈ ਇਹ ਤਾਂ ਬੜਾ ਵੱਡਾ ਘਰ ਲੱਭਿਆ ਤੂੰ ਸਾਡੀ ਬਬਲੀ ਲਈ ਸਵਰਨ ਕੋਰੇ। ਅੱਛਾ ਤੂੰ ਮੈਨੂੰ ਮੁੰਡੇ ਬਾਰੇ ਦੱਸ ਕੀ ਕੰਮ ਕਰਦਾ।

ਸਵਰਨ ਕੌਰ: ਮੁੰਡੇ ਦੀ ਕੀ ਪੁੱਛਦੀ ਆਂ ਤੂੰ। 'ਕੱਲਾ 'ਕੱਲਾ ਮੁੰਡਾ ਆ ਉਹਨਾਂ ਦਾ। ਏਸ ਕੀ ਏਥੇ ਕੀ ਸਾਰੀ ਪ੍ਰਾਪਟੀ ਉਹਦੇ ਈ ਨਾਂ ਲੱਗਣੀਆਂ। ਉਦਾਂ ਵੀ ਮੁੰਡਾ ਬੜਾ ਸੋਹਣਾ, ਉੱਚਾ, ਲੰਮਾ ਜੁਆਨ ਆ। ਹੋਰ ਵੀ ਬਹੁਤ ਸਿਫਤਾਂ ਉਹਦੇ 'ਚ। ਨਾ ਤਾਂ ਉਹਨੇ ਕਦੀ ਸ਼ਰਾਬ ਪੀਤੀ ਆ, ਨਾਂ ਸਿਗਰਟ ਨੂੰ ਹੱਥ ਲਾਇਆ। ਨਾਂ ਈ ਹੋਰ ਨਿਆਣਿਆਂ ਆਂਗ ਉਹਨੂੰ ਆਵਾ ਗੌਣ ਫਿਰਨ ਦੀ ਆਦਤ ਆ। ਤੈਨੂੰ ਪਤਾ ਈ ਆ ਲੋਕਾਂ ਦੇ ਨਿਆਣੇ ਤਾਂ ਅੱਧੀ ਅੱਧੀ ਰਾਤ ਤੱਕ ਸ਼ਰਾਬਾਂ ਪੀ ਕੇ ਵੈਨਾਂ 'ਚ ਤੁਰੇ ਫਿਰਦੇ ਆ। ਮਜਾਲ ਆ ਉਹਨੇ ਕੋਈ ਏਦਾਂ ਦੀ ਗੱਲ ਕੀਤੀ ਹੋਵੇ। ਬੜਾ ਈ ਭਲਾਮਾਨਸ ਮੁੰਡਾ।

ਨਛੱਤਰ ਕੌਰ: ਨੀ ਸਵਰਨ ਕੋਰੇ ਤੈਨੂੰ ਪਤਾ ਈ ਆ ਉਦਾਂ ਸਾਡੀ ਬਬਲੀ ਵੀ ਲੈਕ ਆ। ਉਹਨੇ ਸਾਰੇ ਘਰ ਦੀ ਇੱਜਤ ਰੱਖੀਓ ਆ। ਉਹਨੇ ਅੱਜ ਤਕ ਕਦੇ ਜੀਅ ਤੋਂ ਬਗੈਰ ਗੱਲ ਨਹੀਂ ਕੀਤੀ।

ਸਵਰਨ ਕੌਰ: ਨੀ ਮੈਨੂੰ ਪਤਾ। ਤਦੇ ਤਾਂ ਮੈਂ ਏਨਾ ਜੋਰ ਲਾਉਣ ਡਹੀ ਆਂ। ਮੈਨੂੰ ਪਤਾ ਮੁੰਡੇ ਕੁੜੀ ਦੀ ਬਹੁਤ ਸੋਹਣੀ ਜੋੜੀ ਬਣਨੀ ਆਂ। ਪਰ ਤੈਨੂੰ ਪਤਾ ਉਹ ਚਾਹੁੰਦੇ ਆ ਕੁੜੀ ਨੂੰ ਆਹ ਸਾਰਾ ਘਰ ਦਾ ਕੰਮ ਕਰਨਾ ਆਉਂਦਾ ਹੋਵੇ।

ਨਛੱਤਰ ਕੌਰ: ਤੈਨੂੰ ਪਤਾ ਈ ਆ, ਬਬਲੀ ਕੀ ਨਹੀਂ ਕੰਮ ਕਰਨ ਜਾਣਦੀ। ਹਰੇਕ ਕੰਮ ਕਰ ਲੈਂਦੀ ਆ। ਰੋਟੀ, ਸਬਜੀ, ਦਾਲ...ਲੈ ਉਹ ਤਾਂ ਕਪੜੇ ਵੀ ਸੀ ਲੈਂਦੀ ਆ। ਕੀ ਨਹੀਂ ਕੰਮ ਜਾਣਦੀ ਮੇਰੀ ਬਬਲੀ।

ਸਵਰਨ ਕੌਰ: ਠੀਕ ਆ।

ਨਛੱਤਰ ਕੌਰ: *(ਥੋੜੀ ਝਿਜਕ ਨਾਲ)* ਪਰ ਸਵਰਨ ਕੁਰੇ, ਨਿੱਕੀ ਜਿਹੀ ਗੱਲ ਆ ਇਕ।

ਸਵਰਨ ਕੌਰ: ਉਹ ਕੀ

ਨਛੱਤਰ ਕੌਰ: ਬਬਲੀ ਨੂੰ ਜਵਾਰ ਦੀ ਰੋਟੀ ਨਹੀਂ ਪਕਾਉਣੀ ਆਉਂਦੀ।

ਸਵਰਨ ਕੌਰ: ਲੈ ਕੋਈ ਨਾਂ। ਮੇਰੀ ਕੁੜੀ ਨੂੰ ਪਹਿਲਾਂ ਕਰੇਲੇ ਨਹੀਂ ਸੀ ਭਰਨੇ ਆਉਂਦੇ। ਪਰ ਹੁਣ...ਤੈਨੂੰ ਪਤਾ ਜਦੋਂ ਕੰਮ ਗਲ ਪੈ ਜਾਏ, ਫਿਰ ਆਪੇ ਈ ਸੱਭ ਹੋ ਜਾਂਦਾ। ਚੱਲ ਛੱਡ ਤੂੰ ਨਿਆਣਿਆਂ ਦੀ ਗੱਲ। ਮੈਂ ਤਾਂ ਤੈਨੂੰ ਦੱਸਣਾ ਸੀ ਉਹਨਾਂ ਦੀ ਫੈਮਲੀ ਬੜੀ ਵੱਡੀ ਆ। ਸਾਰੇ ਚਾਚੇ ਤਾਏ ਇਕੋ ਥਾਂ ਇਕੱਠੇ ਈ ਰਹਿੰਦੇ ਆ। ਉਨਾਂ ਸਾਰਿਆਂ ਦਾ ਆਪਾਂ ਨੂੰ ਕਾਰ ਵਿਹਾਰ ਕਰਨਾ ਪੈਣਾਂ।

ਨਛੱਤਰ ਕੌਰ: ਸਵਰਨ ਕੋਰੇ ਜਿੱਦਾਂ ਤੂੰ ਕਹੂੰਗੀ ਉਦਾਂ ਈ ਕਰਾਂਗੇ।

ਸਵਰਨ ਕੌਰ: ਬੱਸ ਤੂੰ ਸਤਾਰਾਂ 'ਠਾਰਾਂ ਮੁੰਦੀਆ ਤੇ ਪੱਚੀ ਛੱਬੀ ਕੰਬਲ ਤਿਆਰ ਰੱਖੀਂ। ਮਿਲਣੀ ਆਪਾਂ ਬੱਜ ਗੱਜ ਕੇ ਕਰਨੀ ਆਂ। ਵਥੇਰੇ ਪੈਸੇ ਕਮਾਇਓ ਆ ਫਾਰਮਾਂ 'ਚ ਕੰਮ ਕਰਕੇ। ਏਡੇ ਵੱਡੇ ਘਰ ਨਾਲ ਮੱਥਾ ਲਵਾਇਆ ਮੈਂ ਤੇਰਾ। ਨੀ ਤੂੰ ਹੁਣ ਉਠਾਂ ਆਲਿਆਂ ਨਾਲ ਯਾਰੀਆਂ ਲਾ ਕੇ ਦਰਵਾਜੇ ਨੀਵੇਂ ਰੱਖੇਗੀ।

ਨਛੱਤਰ ਕੌਰ: ਤੂੰ ਫਿਕਰ ਨਾਂ ਕਰ। ਬਣਾ ਦੇਊਂ ਮੁੰਦੀਆਂ, ਉਹਨਾਂ ਦਾ ਕੀ ਆ। ਵਥੇਰੀਆਂ ਟੂੰਬਾ ਬਣਾਈਆਂ ਮੈਂ ਆਪਣੀ ਬਬਲੀ ਲਈ। ਮੇਰੀ ਇਕੋ ਇਕ ਤਾਂ ਧੀ ਆ। ਸੋਨੇ ਨਾਲ ਘਰ ਭਰ ਦੇਊਂ ਉਹਨਾਂ ਦਾ। ਕੋਈ ਚਿੰਤਾ ਨਾਂ ਕਰ ਸਵਰਨ ਕੋਰੇ।

ਸਵਰਨ ਕੌਰ: ਇਕ ਗੱਲ ਹੋਰ। ਉੱਦਣ ਨੂੰ ਜਰਾ ਬਬਲੀ ਨੂੰ ਦਾਂਅ ਨਾਲ ਤਿਆਰ ਕਰੀਂ। ਆਹ ਦੋ ਕੁ ਗੱਲਾਂ ਉਹਨੂੰ ਸਮਝਾ ਦੇਈਂ। *(ਹੱਥ ਵਿੱਚ ਫੜਿਆ ਬੈਗ ਥੱਲੇ ਰੱਖਦੀ ਆ)*

ਨਛੱਤਰ ਕੌਰ: ਬੜੀ ਜੈੱਲਰ 'ਚ ਸ਼ਾਪਿੰਗ ਕਰਕੇ ਆਈ ਆਂ ਸਵਰਨ ਕੋਰੇ।

ਸਵਰਨ ਕੌਰ: ਹੋਰ ਕੀ ਮੈਂ ਤਾਂ ਉਥੇ ਈ ਕਰਦੀ ਆਂ ਸ਼ਾਪਿੰਗ। ਮੈਂ ਨਹੀਂ ਕਦੇ ਅੜੀ ਆਰਮੀ ਨੇਵੀ ਜਾਂ ਕੜੇ ਕੇ-ਮਾਰਟ 'ਚ ਸ਼ਾਪਿੰਗ ਕੀਤੀ। *(ਬੈਗ ਵਿੱਚੋਂ ਸੂਟ ਕੱਢਕੇ ਫੜਾਉਂਦੀ ਹੈ)* ਆਹ ਸੂਟ ਲਿਆਈ ਆਂ। ਆਹੀ ਰੰਗ ਮੇਰੇ ਪਸਿੰਦੇ ਆਇਆ। ਇਹ ਤੂੰ ਉਹਦੇ ਉੱਦਣ ਨੂੰ ਪਵਾ ਦੇਈਂ।

ਨਛੱਤਰ ਕੌਰ: ਅੱਛਾ ਰੰਗ ਬੜਾ ਸੋਹਣਾ।

ਸਵਰਨ ਕੌਰ: *(ਬੈਗ ਵਿੱਚੋਂ ਜੁੱਤੀ ਕੱਢਕੇ)* ਆਹ ਨਾਲ ਦੀ ਈ ਜੁੱਤੀ ਲਿਆਈ ਆਂ। ਇਹਦੀ ਅੱਡੀ ਹੈਗੀ ਤਾਂ ਥੋੜੀ ਉੱਚੀ। ਪਰ ਤੈਨੂੰ ਪਤਾ ਉਹ ਕੁੜੀ ਉੱਚੀ ਲੰਮੀ ਚਾਹੁੰਦੇ ਆ। ਨਾਲੇ ਅੱਜ ਕਲ ਜਿੰਨੀ ਲੰਮੀ ਹੋਵੇ ਉਨੀਂ ਚੰਗੀ

ਨਛੱਤਰ ਕੌਰ: ਹੋਰ ਮੱਧਰਿਆਂ ਨੂੰ ਕੋਣ ਪੁੱਛਦਾ *(ਥੋੜੇ ਫਿਕਰ ਨਾਲ)* ਪਰ ਇਕ ਗੱਲ ਹੋਰ ਆ ਸਵਰਨ ਕੋਰੇ।

ਸਵਰਨ ਕੌਰ: ਉਹ ਕੀ?

ਨਛੱਤਰ ਕੌਰ: ਬਬਲੀ ਦੇ ਵਾਲ ਛੋਟੇ ਛੋਟੇ ਆ। ਪਰ ਕੱਟੇ ਨਹੀਂ ਕਦੇ ਵਾਲ ਕੁੜੀ ਨੇ। ਤੈਨੂੰ ਪਤਾ ਪਹਿਲਾਂ ਤੋਂ ਈ ਵਿਰਲੇ ਵਿਰਲੇ ਆ, ਆਪਣੇ ਡੈਡੀ ਆਂਗ। ਕਿਤੇ ਉਹ ਮਾਈਂਡ ਤਾਂ ਨਾਂ ਕਰਨਗੇ। ਮੈਨੂੰ ਤਾਂ ਫਿਕਰ ਜਿਹਾ ਲੱਗਾ ਆ।

ਸਵਰਨ ਕੌਰ: ਮਾਈਂਡ ਤਾਂ ਕਰਨਗੇ। ਪਰ ਏਸ ਗੱਲ ਦਾ ਤਾਂ ਮੈਂ ਪਹਿਲਾਂ ਈ ਬੰਦੋਬਸਤ ਕਰਕੇ ਆਈ ਆਂ। *(ਬੈਗ ਵਿੱਚੋਂ ਜੂੜਾ ਫੜਾਉਂਦੀ ਹੈ)* ਤਾਂਹੀ ਤਾਂ ਆ ਜੂੜਾ ਨਾਲ ਲਿਆਈਂ ਆਂ। ਤੇ ਆਹ ਸੂਈਆਂ ਵੀ ਨਾਲ ਆ। ਉੱਦਣ ਨੂੰ ਉਹਦੇ ਸਿਰ ਤੇ ਟਿਕਾ ਕੇ ਉਪਰ ਚੁੰਨੀ ਦੇ ਦਈਂ। ਕੁਛ ਨਹੀਂ ਪਤਾ ਲੱਗਣਾ।

ਨਛੱਤਰ ਕੌਰ: ਬਈ ਸਵਰਨ ਕੋਰੇ ਇਹ ਤਾਂ ਤੂੰ ਬੜੀ ਸਮਾਰਟੀ ਕੀਤੀ ਆ।

ਸਵਰਨ ਕੌਰ: ਲੈ ਹੋਰ ਸਾਰੀਆਂ ਤੇਰੇ ਅਰਗੀਆਂ ਈ ਹੋ ਗਈਆਂ। ਮੈਨੂੰ ਅਜੇ ਪੰਜ ਸਾਲ ਹੋਏ ਆ ਕਨੇਡਾ ਆਈ ਨੂੰ। ਸਮਾਰਟੀਆਂ ਕਰ ਕਰਕੇ ਵੀਹ ਵਿਆਹ ਕਰਾ ਚੁੱਕੀ ਆਂ ਲੋਕਾਂ ਦੇ।

ਨਛੱਤਰ ਕੌਰ: ਪਰ ਸਵਰਨ ਕੋਰੇ ਪਤਾ ਨਹੀਂ ਬਬਲੀ ਮੰਨੂੰ ਵੀ ਕਿ ਨਹੀਂ।

ਸਵਰਨ ਕੌਰ: ਮਨੂੰਗੀ ਕਾਹਤੇ ਨਾਂ। ਅਸੀਂ ਆਪੇ ਮਨਾ ਲਾਂਗੇ। ਤੂੰ ਉਹਨੂੰ ਚੱਜ ਨਾਲ ਸਮਝਾਈਂ। ਏਦਾਂ ਦੇ ਰਿਸ਼ਤੇ ਨਿੱਤ ਨਿੱਤ ਨਈ ਲੱਭਦੇ। - ਇਹ ਨਛੱਤਰ ਕੋਰੇ ਟਾਇਮ ਈ ਬੜਾ ਹੋ ਗਿਆ। *(ਘੜੀ ਦੇਖਦੀ ਹੈ)* ਠਹਿਰ ਲੈ, ਆਹ ਲੋਅ 'ਚ ਦੇਖਦੀ ਆਂ।

ਨਛੱਤਰ ਕੌਰ: ਏ ਟੂ ਥੱਰਟੀ ਹੋਏ ਆ, ਟੂ ਥੱਰਟੀ।

ਸਵਰਨ ਕੌਰ: ਲੈ ਆਹ ਤਾਂ ਬੜਾ ਟਾਇਮ ਹੋ ਗਿਆ। ਮੈਂ ਤਾਂ ਡਾਕਟਰ ਦੇ ਜਾਣਾ ਸੀ। ਮੇਰੇ ਤਾਂ ਠੰਡ ਨਾਲ ਗੋਡੇ ਈ ਬਹੁਤ ਦੁਖਣ ਲਗ ਪਏ ਆ। ਇਕ ਤਾਂ ਮੇਰੇ ਮੋਰਾਂ ਨੇ ਮਾਰ ਲਿਆ। ਨਾਲੇ ਜਦੋਂ ਮੈਂ ਬਹਿ ਕੇ ਉੱਠਦੀ ਆਂ, ਮੈਨੂੰ ਤਾਂ ਏਦਾਂ ਚੱਕਰ ਆਉਂਦੇ ਆ, ਮੂਹਰੇ ਤਾਂ ਕੁੱਛ ਦਿੱਸਦਾ ਨਹੀਂ। ਪਰ ਹੁਣ ਤਾਂ ਟਾਇਮ ਈ ਬੜਾ ਹੋ ਗਿਆ। ਨਾਲੇ ਮੈਂ ਬੱਚਨੀ ਦੇ ਘਰ ਉਹਦਾ ਪੋਤਾ ਦੇਖਣ ਜਾਣਾ। ਕਹਿੰਦੇ ਉਹਨੂੰ ਪਰਸੋਂ ਦੀਆਂ 'ਟੋਅਲਟਾਂ' ਜਿਹੀਆਂ ਲੱਗੀਆਂ। ਅੱਛਾ ਮੈਂ ਚਲਦੀ ਆਂ।

ਨਛੱਤਰ ਕੌਰ: ਚੰਗਾ ਸਵੇਰ ਨੂੰ ਆ ਜਾਈਂ। ਚੀਜਾਂ ਬਣਾਉਣੀਆਂ।

*(ਸਵਰਨ ਕੌਰ ਦੇ ਜਾਣ ਬਾਅਦ ਨਛੱਤਰ ਕੌਰ ਉਹਦੇ ਬੈਗ ਦਾ ਸਮਾਨ ਚੁੱਕਦੀ ਫਿਰਦੀ ਹੈ। ਇਸ ਸਮੇਂ ਹੱਥ ਵਿੱਚ ਕਿਤਾਬਾਂ ਫੜੀ ਅਤੇ ਜੀਨ ਦੀ ਪੈਂਟ ਨਾਲ ਬਲਾਊਜ਼ ਪਾਈ ਬਬਲੀ ਦਾਖਲ ਹੁੰਦੀ ਹੈ।)*

ਬਬਲੀ: ਅੱਜ ਫੇਰ ਸ਼ਾਪਿੰਗ ਕਰਕੇ ਆਈ ਆਂ ਮਾਂ?

ਨਛੱਤਰ ਕੌਰ: ਹਾਂ ਮੈਂ ਕਿੱਥੇ ਸ਼ਾਪਿੰਗ ਕਰਨੀ ਆਂ। ਇਹ ਤਾਂ ਤੇਰੀ ਐਂਟੀ ਸਵਰਨ ਕੋਰ ਆਈ ਸੀ, ਉਹ ਦੇ ਕੇ ਗਈ ਆ ਇਹ ਸਮਾਨ ਤੇਰ ਲਈ।

ਬਬਲੀ: *(ਹੈਰਾਨ ਹੋ ਕੇ)* ਮੇਰੇ ਲਈ?

ਨਛੱਤਰ ਕੌਰ: ਹਾਂਹੋ ਤੇਰੇ ਲਈ। ਪਰ ਤੈਨੂੰ ਫੇਰ ਦਸੂੰਗੀ। ਤੂੰ ਜਾਹ ਪਹਿਲਾਂ ਕੁੱਛ ਖਾ ਪੀ ਲੈ, ਸਵੇਰ ਦੀ ਪੜ੍ਹਦੀ ਆਈ ਆਂ।

ਬਬਲੀ: ਮੈਂ ਖਾ ਪੀ ਤਾਂ ਲਊਂਗੀ। ਪਰ ਇਹ ਐਂਟੀ ਮੇਰੇ ਲਈ ਕੀ ਲੈ ਕੇ ਆਈ ਆ। ਮੈਨੂੰ ਦਖਾਲ ਤਾਂ ਸਹੀ।

ਨਛੱਤਰ ਕੌਰ: ਪੁਤ ਤੈਨੂੰ ਮੈਂ ਦੱਸਿਆ ਸੀ, ਪਈ ਸਵਰਨ ਕੋਰ ਨੇ ਤੇਰੇ ਲਈ ਇਕ ਬਹੁਤ ਈ ਚੰਗਾ ਮੁੰਡਾ ਦੇਖਿਆ। ਉਹਨਾਂ ਨੇ ਪਰਸੋਂ ਨੂੰ ਤੈਨੂੰ ਦੇਖਣ ਆਉਣਾਂ। ਇਹ ਤੇਰੇ ਲਈ ਸੂਟ ਤੇ ਹੋਰ ਕਈ ਕੁੱਛ ਦੇ ਕੇ ਗਈ ਆ।

ਬਬਲੀ: ਮਾਂ ਮੈਂ ਤੁਹਾਨੂੰ ਦੱਸਿਆ ਸੀ ਪਈ ਮੈਂ ਅਜੇ ਵਿਆਹ ਨਹੀਂ ਕਰਾਉਣਾ। ਮੈਂ ਪਹਿਲਾਂ ਆਪਣਾ ਸਕੂਲ ਫਿਨਿਸ਼ ਕਰਨਾ।

ਨਛੱਤਰ ਕੌਰ: ਸਕੂਲ ਫਿੱਨਸ਼ ਕਰਨੋਂ ਤੈਨੂੰ ਕੋਣ ਰੋਕਦਾ। ਤੇਰੇ ਸਕੂਲ ਫਿੱਨਸ਼ ਹੋਏ ਤੇ ਈ ਵਿਆਹ ਕਰਾਂਗੇ।

ਬਬਲੀ: ਤਾਂ ਫੇਰ ਹੁਣੇ ਆਹ ਕਾਹਤੋਂ ਉਨਾਂ ਨੂੰ ਸੱਦਣ ਲੱਗੀ ਆਂ।

ਨਛੱਤਰ ਕੌਰ: ਦੇਖ ਤੈਨੂੰ ਨਹੀਂ ਇਨਾਂ ਗੱਲਾਂ ਦਾ ਪਤਾ। ਤੈਨੂੰ ਪਤਾ ਚੱਜ ਦੇ ਮੁੰਡੇ ਅੱਜ ਕਲ ਕਿੰਨੇ ਔਖੇ ਮਿਲਦੇ ਆ। ਚੰਗਾ ਮੁੰਡਾ ਲੱਭਣ ਲਈ ਏਥੇ ਮਾਂ ਪੇ ਨੂੰ ਸਾਲਾਂ ਬੱਧੀ ਨਿਗ੍ਹਾ ਰੱਖਣੀ ਪੈਂਦੀ ਆ। ਜੇ ਮੁੰਡਾ ਚੰਗਾ ਹੋਵੇ ਤਾਂ ਫੈਮਲੀ ਨਹੀਂ ਚੰਗੀ ਮਿਲਦੀ। ਤੇ ਜੇ ਫੈਮਲੀ ਚੰਗੀ ਹੋਵੇ ਤਾਂ ਮੁੰਡੇ 'ਚ ਕੋਈ ਨਾਂ ਕੋਈ ਨੁਕਸ ਨਿਕਲ ਆਉਂਦਾ। ਇਹ ਤਾਂ ਸਵਰਨ ਕੌਰ ਦੀ ਮਿਹਰਬਾਨੀ ਆ ਕਿ ਉਹਨੇ ਚੰਗੀ ਫੈਮਲੀ ਤੇ ਚੰਗੇ ਮੁੰਡੇ ਦੀ ਦੱਸ ਪਾਈ ਆ।

ਬਬਲੀ: ਤੂੰ ਕਿੱਦਾਂ ਕਹਿ ਸਕਦੀ ਆਂ ਕਿ ਮੁੰਡਾ ਚੰਗਾ। ਤੈਨੂੰ ਕੀ ਪਤਾ ਮੇਰੇ ਖਿਆਲ 'ਚ ਚੰਗਾ ਮੁੰਡਾ ਕਿੱਦਾਂ ਦਾ ਹੁੰਦਾ। ਤੂੰ ਮੈਨੂੰ ਕਦੇ ਪੁੱਛਿਆ। ਮੇਰੇ ਖਿਆਲ 'ਚ ਤਾਂ....

ਨਛੱਤਰ ਕੌਰ: ਚੁੱਪ ਕਰ ਨੀ ਚੁੱਪ ਕਰ। ਆਈ ਵੱਡੀ ਮੈਨੂੰ ਮੱਤਾਂ ਦੇਣ। ਤੇਰਾ ਕੀ ਖਿਆਲ ਆ ਵਾਲ ਮੇਰੇ ਧੁੱਪ 'ਚ ਚਿੱਟੇ ਹੋ ਗਏ। ਸਾਨੂੰ ਨਹੀਂ ਪਤਾ ਤੇਰੇ ਲਈ ਕਿੱਦਾਂ ਦਾ ਮੁੰਡਾ ਠੀਕ ਰਹੂ। ਸਾਨੂੰ ਸੱਭ ਪਤਾ ਤੂੰ ਕਿਸ ਘਰ ਜਾਕੇ ਖੁਸ਼ ਰਹੂੰ। ਇਹ ਸੱਭ ਕੁੱਝ ਅਸੀਂ ਤੇਰੇ ਸੁੱਖ ਲਈ ਈ ਕਰਦੇ ਆਂ।

ਬਬਲੀ: ਅੱਛਾ ਦੱਸ ਤੂੰ ਮੈਨੂੰ ਮੁੰਡੇ 'ਚ ਕੀ ਸਿਫਤਾਂ ?

ਨਛੱਤਰ ਕੌਰ: ਬੜਾ ਵੱਡਾ ਘਰ ਆ ਉਹਨਾਂ ਦਾ। ਇੰਡੀਆ ਉਨਾਂ ਦੇ ਟਰੈਕਟਰ ਚਲਦੇ ਆ। ਚੰਡੀਗੜ 'ਚ ਕੋਠੀ ਪਾਈ ਉ ਆ। ਏਥੇ ਵੀ ਉਨਾਂ ਦੇ ਚਾਰ ਪੰਜ ਘਰ ਆ। ਬੜੀ ਜਾਇਦਾਦ ਆ ਉਹਨਾਂ ਦੀ ਤੇ ਇਕੋ ਇਕ ਮੁੰਡਾ। ਤੂੰ ਤਾਂ ਉਸ ਘਰ ਜਾਕੇ ਰਾਜ ਕਰੂ ਰਾਜ।

ਬਬਲੀ: ਪਰ ਮੈਂ ਟਰੈਕਟਰਾਂ ਜਾਂ ਘਰਾਂ ਨਾਲ ਥੋੜੋ ਵਿਆਹ ਕਰਨਾ। ਮੈਂ ਤਾਂ ਮੁੰਡੇ ਨਾਲ ਵਿਆਹ ਕਰਾਉਣਾ। ਉਹਦੇ ਬਾਰੇ ਤੈਨੂੰ ਕੁਛ ਪਤਾ ਈ ਨਹੀਂ।

ਨਛੱਤਰ ਕੌਰ: ਨਾਂ ਮੁੰਡਾ ਕੋਈ ਘਰਦਿਆਂ ਤੋਂ ਵੱਖਰਾ। ਪੜੀ ਲਿਖੀ ਫੈਮਿਲੀ ਵਿੱਚੋਂ ਆਂ। ਮਾਂ ਉਹਦੀ ਇੰਡੀਆ ਹੈਡ ਮਾਸਟਰਨੀ ਲੱਗੀਓ ਸੀ ਤੇ ਪੇ ਉਹਦਾ ਡੀ.ਐਸ.ਪੀ. ਲੱਗਾ ਰਿਹਾ। ਹੋਰ ਦੱਸ ਤੂੰ ਕੀ ਜਾਨਣਾ ਚਾਹੁੰਦੀ ਆਂ।

ਬਬਲੀ: ਮੈਂ ਜਾਨਣਾ ਚਾਹੁੰਦੀ ਆ ਮੁੰਡੇ ਦੇ ਖਿਆਲ ਕਿੱਦਾਂ ਦੇ ਆ? ਉਹਨੂੰ ਕੀ ਪਸੰਦ ਆ। ਉਹ ਜ਼ਿੰਦਗੀ ਬਾਰੇ ਕੀ ਸੋਚਦਾ। ਉਹ...

ਨਛੱਤਰ ਕੌਰ: ਬੱਸ ਕਰ ਨੀ ਬੱਸ ਕਰ। ਆਹ ਆਪਣੀਆਂ ਫਲਾਸਫੀਆਂ ਰੱਖ ਤੂੰ ਆਪਣੇ ਕੋਲ। ਜੇ ਲੋਕ ਐਨੀਆਂ ਘੋਖਾਂ ਕੱਢਣ ਲੱਗ ਪੈਣ ਤਾਂ ਹੋ ਹਟੇ ਵਿਆਹ। ਇਕ ਤਾਂ ਆਹ ਪੜਾਈਆਂ ਤੁਹਾਡੇ ਦਿਮਾਗ ਖਰਾਬ ਕਰ ਦਿੰਦੀਆਂ। ਪੇ ਤੇਰੇ ਨੇ ਤਾਂ ਵਥੇਰਾ ਕਿਹਾ ਬਈ ਬਾਰ੍ਹਵੀਂ ਤੋਂ ਬਾਅਦ ਈ ਤੇਰਾ ਵਿਆਹ ਕਰ ਦੇਈਏ। ਪਰ ਮੈਂ ਨਹੀਂ ਮੰਨੀਂ। ਮੈਂ ਕਿਹਾ ਕੁੜੀ ਕੋਈ ਕੋਰਸ ਕੂਰਸ ਕਰ ਲਵੇ ਤਾਂ ਸੌਖੀ ਰਹੂ। ਪਰ ਹੁਣ ਤੂੰ ਸਾਡੀ ਕੋਈ ਗੱਲ ਨਹੀਂ ਮੰਨਦੀ। ਤੂੰ ਆਪਣੇ ਇਨਾਂ ਚਾਲਿਆਂ ਨਾਲ ਆਪਣੇ ਪੇ ਤੋਂ ਮੇਰਾ ਵੀ ਝਾਟਾ ਪੁਟਾਉਣਾ।

ਬਬਲੀ: ਪਰ ਮੈਂ ਤਾਂ...

ਨਛੱਤਰ ਕੌਰ: ਹੁਣ ਤੂੰ ਚੁੱਪ ਵੀ ਕਰਨਾ ਕਿ ਮੇਰਾ ਸਿਰ ਈ ਖਾਈ ਜਾਣਾ। ਵਥੇਰੀਆਂ ਸੁਣ ਲਈਆਂ ਮੈਂ ਤੇਰੀਆਂ ਗੱਲਾਂ, ਹੋਰ ਨਹੀਂ ਕੁੱਛ ਸੁਨਣਾ। ਅੱਛਾ ਆਹ ਦੇਖ ਤੇਰੀ ਔਂਟੀ ਤੇਰੇ ਲਈ ਸੂਟ ਲਿਆਈ ਆ ਨਾਲੇ ਆਹ ਜੁੱਤੀ। ਲੈ ਇਨਾਂ ਨੂੰ ਆਪਣੇ ਰੂਮ 'ਚ ਰੱਖ ਲਾ ਤੇ ਪਰਸੋਂ ਨੂੰ ਜਦੋਂ ਉਨ੍ਹੀਂ ਆਉਣਾ, ਤੂੰ ਇਹ ਪਾ ਲਈਂ।

ਬਬਲੀ: ਤੁਸੀਂ ਮੈਨੂੰ ਸਟੋਰਾਂ ਵਿੱਚ ਪਈ ਡੱਮੀ ਸਮਝਦੀਆਂ। ਜਿਹੜੇ ਮਰਜੀ ਕਪੜੇ ਪਾ ਦਿਓ। ਤੇ ਔਂਟੀ ਸਵਰਨ ਕੌਰ ਲਿਆਈ ਆ ਕਪੜੇ। ਆਪ ਉਹ ਸਿਆਲ ਹੋਵੇ ਜਾਂ ਗਰਮੀਆਂ, ਇਕੋ ਸ਼ਾਲ ਦੀ ਬੁੱਕਲ ਮਾਰਕੇ ਤੁਰੀ ਫਿਰੂਗੀ, ਜਿਹੜਾ ਉਹਨੇ ਪੰਦਰਾਂ ਸਾਲ ਪਹਿਲਾਂ ਇੰਡੀਆਂ ਤੋਂ ਲਿਆਂਦਾ ਸੀ।

ਨਛੱਤਰ ਕੌਰ: ਚੱਲ ਚੱਲ ਨੀਂ ਛੱਡ ਤੂੰ ਉਹਦੀਆਂ ਗੱਲਾਂ। ਨਾਂ ਪਾਈ ਤੂੰ ਉਹਦੇ ਲਿਆਂਦੇ ਕਪੜੇ। ਜਿਹੜੇ ਤੈਨੂੰ ਚੰਗੇ ਲਗਦੇ ਆ ਉਹ ਪਾ ਲਵੀਂ। ਵੱਡੀ ਫੈਸ਼ਨਾਂ ਦੀ ਪੱਟੀਓ।

## ਝਾਕੀ ਦੂਜੀ

*(ਇਕ ਹੋਰ ਪੰਜਾਬੀ ਘਰ ਦਾ ਦ੍ਰਿਸ਼। ਮਹਿੰਗਾ ਸਿੰਘ ਸੋਫੇ 'ਤੇ ਬੈਠਾ ਅਖਬਾਰ ਪੜ ਰਿਹਾ ਹੈ ਅਤੇ ਗਾਣੇ ਸੁਣ ਰਿਹਾ ਹੈ। ਗੁਰਤੇਜ ਕੌਰ ਦਾਖਲ ਹੁੰਦੀ ਹੈ ਅਤੇ ਆ ਕੇ ਟੇਪ ਬੰਦ ਕਰ ਦਿੰਦੀ ਹੈ)*

ਗੁਰਤੇਜ ਕੌਰ: ਇਕ ਤਾਂ ਆਹ ਤੁਹਾਡੀ ਅਖਬਾਰ ਨੇ ਮਾਰ ਲਿਆ। ਜਦੋਂ ਦੇਖੋ ਅੱਖਾਂ ਮੂਹਰੇ ਅਖਬਾਰ। ਘਰ 'ਚ ਕਿਸੇ ਚੜੀ ਲੱਥੀ ਦੀ ਤੁਹਾਨੂੰ ਕੋਈ ਫਿਕਰ ਈ ਨਈਂ।

ਮਹਿੰਗਾ ਸਿੰਘ: ਓ ਕੀ ਹੋ ਗਿਆ। ਹੁਣ ਕੀ ਨਵਾਂ ਭੂਚਾਲ ਆ ਗਿਆ। ਮੈਂ ਤਾਂ ਤੈਨੂੰ ਉਦਾਂ ਈ ਬੈਠਾ ਨਈ ਚੰਗਾ ਲਗਦਾ। ਮੈਂ ਕੁਛ ਵੀ ਕਰਦਾ ਹੋਵਾਂ, ਤੂੰ ਉਹਦੇ 'ਚ ਕੋਈ ਨਾ ਕੋਈ ਨੁਕਸ ਕੱਢ ਈ ਲੈਣਾ। ਹਫਤੇ ਬਾਅਦ ਮਸਾਂ ਮਸਾਂ ਅਖਬਾਰ ਆਉਂਦੀ ਆ ਬੰਦਾ ਉਹ ਵੀ ਚੈਨ ਨਾਲ ਨਈ ਪੜ ਸਕਦਾ ਇਸ ਘਰ ਵਿਚ।

ਗੁਰਤੇਜ ਕੌਰ: ਨਾਂ ਅਖਬਾਰ ਪੜਕੇ ਤੂੰ ਕਿਹੜਾ ਟਰੂਡੋ ਬਣ ਜਾਣਾ ਆ। ਮੁੜਕੇ ਸਾਰਾ ਹਫਤਾ ਗਾਲ੍ਹਾਂ ਕੱਢੀ ਜਾਣੀਆਂ। ਕਦੀ ਐਸ 'ਡੀਟਰ ਨੂੰ ਕਦੀ ਉਸ 'ਡੀਟਰ ਨੂੰ। ਫੇਰ ਕਹਿਣਾ ਮੇਰਾ ਤਾਂ ਬਲੱਡ ਪਰੈਸ਼ਰ ਵੱਧ ਗਿਆ। ਸਾਰੇ ਘਰ ਨੂੰ ਸੂਲੀ 'ਤੇ ਚਾੜ੍ਹ ਰੱਖਦਾ। ਨਾਲੇ ਆਪਣਾ ਦਮਾਗ ਖਰਾਬ ਕਰਦਾ ਨਾਲੇ ਬਾਕੀਆਂ ਦਾ।

ਮਹਿੰਗਾ ਸਿੰਘ: ਤੇਰਾ ਦਿਮਾਗ ਹੈਗਾ ਜਿਹੜਾ ਖਰਾਬ ਹੋ ਜਾਊ। ਤੈਂ ਕਦੇ ਕੁਛ ਪੜ੍ਹਿਆ ਹੋਵੇ ਤਾਂ ਪਤਾ ਹੋਵੇ ਅਖਬਾਰ ਦਾ ਫਾਇਦਾ ਕੀ ਆ। ਬਸ ਤੂੰ ਤਾਂ ਸੇਲਾਂ ਦੇ ਪੇਪਰ ਪੜ੍ਹਣ ਜੋਗੀ ਈ ਆਂ। ਬੰਦੇ ਨੂੰ ਪਤਾ ਹੋਣਾ ਚਾਹੀਦਾ ਪਈ ਕਮਿਉਨਿਟੀ 'ਚ ਕੀ ਹੋ ਰਿਹਾ। ਤਾਂ ਕਿ ਬੰਦਾ ਚਹੁੰ ਜਣਿਆਂ 'ਚ ਬਹਿ ਕੇ ਗੱਲ ਕਰ ਸਕੇ।

ਗੁਰਤੇਜ ਕੌਰ: ਨਾਂ ਤੂੰ ਹੋਰ ਕਰਨ ਵੀ ਕੀ ਜੋਗਾਂ ਆਂ। ਕਦੀ ਬਾਹਰ ਆਪਣੇ ਵਰਗੇ ਹੋਰ ਵੇਹਲੜਾਂ ਨਾਲ ਬਹਿ ਕੇ ਗੱਪਾਂ ਮਾਰ ਲਈਆਂ ਕਦੀ ਘਰ। ਅੱਜ ਤੱਕ ਤੈਂ ਕੋਈ ਘਰ ਦਾ ਕੰਮ ਵੀ ਕੀਤਾ। ਬਸ ਮੈਂ ਤਾਂ ਜਦੋਂ ਦੀ ਏਸ ਘਰ 'ਚ ਆਈ ਆਂ ਤੂੰ ਗੱਲਾਂ ਈ ਕਰਦਾ ਰਿਹੋਂ।

ਮਹਿੰਗਾ ਸਿੰਘ: ਉਹ ਤੂੰ ਬੈਠੀ ਰਹਿ ਰਾਮ ਨਾਲ ਵੱਡੇ ਕੰਮ ਕਰਨ ਵਾਲੀ। ਕਿਹੜਾ ਨਈ ਕੰਮ ਕੀਤਾ ਏਸ ਘਰ ਦਾ ਮੈਂ। ਮੇਰੇ ਨਾਲ ਤਾਂ ਤੈਂ ਹਰ ਵੇਲੇ ਓਦਾਂ ਈ ਸੇਹ ਦਾ ਤਕਲਾ ਗੱਡੀ ਰੱਖਣਾ ਕੋਈ ਗੱਲ ਹੋਵੇ ਭਾਂਵੇਂ ਨਾ। ਹੁਣ ਦੱਸ ਨਵਾਂ ਕੀ ਪਹਾੜ੍ਹ ਟੁੱਟ ਪਿਆ ਜਿਹੜਾ ਤੂੰ ਮੇਰੇ 'ਤੇ ਇੰਦਰਾ ਗਾਂਧੀ ਆਂਗ ਫੌਜਾਂ ਚੜਾਈ ਆਉਂਨੀ ਆਂ।

ਗੁਰਤੇਜ ਕੌਰ: ਬਸ ਹੈਦਾਂ ਦੀਆਂ ਤੁਹਾਡੇ ਕੋਲੋਂ ਕੋਈ ਜਿੰਨੀਆਂ ਮਰਜੀ ਸੁਣ ਲਵੇ *(ਕੋਲ ਬਹਿੰਦੀ ਹੈ, ਲਹਿਜਾ ਬਦਲ ਕੇ)* ਤੇਰੇ ਕੋਲ ਮੈਂ ਅੱਗੇ ਵੀ ਗੱਲ ਕੀਤੀ ਸੀ ਪਈ ਸਵਰਨ ਕੌਰ ਆਈ ਸੀ। ਉਹ ਰਾਜੂ ਲਈ ਕੋਈ ਕੁੜੀ ਦੇਖਣ ਨੂੰ ਕਹਿੰਦੀ ਆ।

ਮਹਿੰਗਾ ਸਿੰਘ: ਓ ਰਹਿਣ ਦੇ ਤੂੰ ਸਵਰਨ ਕੌਰ ਨੂੰ। ਮੈਨੂੰ ਨਈ ਰਤਾ ਵੀ ਚੰਗੀ ਲੱਗਦੀ। ਨਾਲੇ ਆਪਾਂ ਰਾਜੂ ਨੂੰ ਇੰਡੀਆ ਵਿਆਹ ਕੇ ਲਿਆਂਵਾਂਗੇ ਕਿਸੇ ਚੰਗੇ ਮੋਟੇ ਘਰ।

ਗੁਰਤੇਜ ਕੌਰ: ਨਾ ਮੋਟੇ ਘਰ ਕਿਤੇ ਇਥੇ ਹੈ ਨਈ। ਸਵਰਨ ਕੌਰ ਦਸਦੀ ਸੀ ਪਈ ਬਹੁਤ ਕੰਮ ਆ ਉਹਨਾਂ ਦਾ ਵੀ। ਕੁੜੀ ਦੇ ਪੇ ਨੂੰ ਇਧਰ ਆਏ ਨੂੰ ਚਿਰ ਹੋ ਗਿਆ। ਕਿੰਨੀ ਪਰਾਪਟੀ ਖ੍ਰੀਦੀ ਹੋਈ ਆ ਉਹਨੀ। ਮੈਂ ਤਾਂ ਸੁਣਿਆਂ ਪਈ ਉਹਨਾਂ ਨੇ ਅਪਾਰਟਮੈਂਟ ਵੀ ਲਏ ਹੋਏ ਆ ਇਕ ਦੋ। ਬੜੀ ਇਜ਼ਤਦਾਰ ਫੈਮਲੀ ਆ।

ਮਹਿੰਗਾ ਸਿੰਘ: ਉਏ ਇਧਰ ਆ ਕੇ ਤਾਂ ਹਰੇਕ ਈ ਟੁੱਟੇ ਜਿਹੇ ਦੋ ਘਰ ਲੈ ਕੇ ਇਜਤਦਾਰ ਬਣ ਜਾਂਦੈ, ਗੱਲ ਤਾਂ ਆ ਪਈ ਉਹਨਾਂ ਦਾ ਪਿਛੇ ਵੀ ਕੁਛ ਹੈਗਾ।

ਗੁਰਤੇਜ ਕੌਰ: ਲੈ ਪਿੱਛੇ ਹੈ ਕਿਉਂ ਨਈ। ਸਵਰਨ ਕੌਰ ਦਸਦੀ ਸੀ ਪਈ ਕੁੜੀ ਦਾ ਬਾਬਾ ਪਿੰਡ ਦਾ ਲੰਬੜਦਾਰ ਆ। ਅੰਗਰੇਜਾਂ ਦੇ ਵੇਲੇ ਤੋਂ ਲੰਬੜਦਾਰੀ ਰਹੀ ਹੈ ਇਹਨਾਂ ਦੇ ਟੱਬਰ 'ਚ।

ਮਹਿੰਗਾ ਸਿੰਘ: ਤੂੰ ਬਾਹਲੀਆਂ ਨਾ ਸੁਣਿਆ ਕਰ ਸਵਰਨ ਕੌਰ ਦੀਆਂ। ਸਾਰੇ ਜਹਾਨ ਦਾ ਤੂਫਾਨ ਤੋਲਦੀ ਆ ਉਹੋ। ਲੰਬੜਦਾਰ ਆ ਕੁੜੀ ਦਾ ਬਾਬਾ। ਤੂੰ ਦੇਖ ਕੇ ਆਈ ਆਂ ਪਈ ਉਹ ਲੰਬੜਦਾਰ ਆ?

ਗੁਰਤੇਜ ਕੌਰ: ਨਾਹ, ਨਾ ਹੋਵੇ ਲੰਬੜਦਾਰ। ਆਪਾਂ ਕੀ ਲੰਬੜਦਾਰੀ ਚੱਟਣੀ ਆਂ ਉਹਨਾਂ ਦੀ। ਆਪਾਂ ਨੂੰ ਤਾਂ ਇਥੇ ਨਾਲ ਭਾਅ ਆ, ਤਾਂ ਇਥੇ ਸਵਰਨ ਕੌਰ ਦਸਦੀ ਸੀ ਪਈ ਉਹਨਾਂ ਦਾ ਬਹੁਤ ਕੰਮ ਆ।

ਮਹਿੰਗਾ ਸਿੰਘ: ਸਵਰਨ ਕੌਰ ਆਹ ਕਹਿੰਦੀ ਸੀ, ਸਵਰਨ ਕੌਰ ਉਹ ਕਹਿੰਦੀ ਸੀ। ਤੇਰੇ ਬਾਰੇ ਵੀ ਉਹ ਲੋਕਾਂ ਨੂੰ ਜਾ ਕੇ ਦਸਦੀ ਆ ਪਈ ਤੂੰ ਫਗਵਾੜੇ ਹੈਡਮਾਸਟਰਨੀ ਲਗੀ ਸੀ। ਜਿਦਾਂ ਦੀ ਤੂੰ ਹੈੱਡ ਮਾਸਟਰਨੀ ਲੱਗੀ ਹੋਈ ਸੀ ਓਦਾਂ ਦਾ ਕੁੜੀ ਦਾ ਬਾਬਾ ਲੰਬੜਦਾਰ ਹੋਣਾ ਆ।

ਗੁਰਤੇਜ ਕੌਰ: ਤੈਨੂੰ ਤਾਂ ਬਸ ਮੇਰ ਨਾਲ ਈ ਵਿੱਡ ਅੜੀਆਂ ਲੈਣ ਦਾ ਸ਼ੋਕ ਆ ਚੋਵੀ ਘੰਟੇ। ਨਾ ਮੈਂ ਜੇ ਹੈਡ ਮਾਸਟਰਨੀ ਨਹੀਂ ਤਾਂ ਘੱਟੋ ਘੱਟ ਟੀਚਰ ਤਾਂ ਲੱਗੀ ਰਹੀ ਆਂ। ਤੈਂ ਕਦੀ ਆਪਣੀ ਪੀੜੀ ਥੱਲੇ ਵੀ ਸੋਟਾ ਫੇਰਿਆ। ਦਸ ਸਾਲ ਪੁਲਿਸ 'ਚ ਸਿਪਾਹੀ ਦਾ ਸਿਪਾਹੀ ਰਿਹਾ। ਟੁੱਟੀ ਜਿਹੀ ਤੇਰੇ ਖਾਕੀ ਨਿਕਰ ਪਾਈ ਹੁੰਦੀ ਸੀ ਗੋਡੇ ਤੇਰੇ ਭਿੜਦੇ ਹੁੰਦੇ ਸੀ। ਤੂੰ ਹੁਣ ਆਪਣੇ ਆਪ ਨੂੰ ਡੀ ਐਸ ਪੀ ਕਹਾਉਂਨਾ ਆਂ। ਉਹ ਵੀ ਤਾਂ ਸਵਰਨ ਕੌਰ ਈ ਲੋਕਾਂ ਨੂੰ ਜਾ ਕੇ ਦਸਦੀ ਆ ਉਦੋਂ ਨਈ ਤੈਨੂੰ ਉਹਦੇ 'ਤੇ ਖਿੱਝ ਆਉਂਦੀ।

ਮਹਿੰਗਾ ਸਿਘ: ਓ ਮੈਂ ਆ ਸਟੋਰਾਂ ਆਲਿਆਂ ਅੰਗ ਐਡਾਂ ਦਿੰਨਾਂ ਪਈ ਲੋਕਾਂ ਨੂੰ ਜਾ ਕੇ ਦੱਸ ਮੈਂ ਡੀ ਐਸ ਪੀ ਸੀ। ਤੂੰ ਹੀ ਦਸਦੀ ਆਂ ਉਹਨੂੰ ਸੱਭ ਕੁਝ। ਤੈਂ ਤਾਂ ਇਦਾਂ ਦੇ ਕੰਮਾ ਦਾ ਠੇਕਾ ਈ ਲਿਆ ਆ। *(ਸਾਂਗ ਲਾ ਕੇ)* ਅਖੇ ਮੇਰੇ ਭਰਾਵਾਂ ਦੀਆਂ ਚਾਰ ਪੰਜ ਸਟੋਰਾਂ ਆਂ ਇੰਗਲੈਂਡ ਵਿਚ। ਸਾਲੇ ਮੇਰੇ ਰੇੜੀਆਂ 'ਤੇ ਕਪੜੇ ਵੇਚਦੇ ਆ ਉਹੋ।

ਗੁਰਤੇਜ ਕੌਰ: ਨਾ ਮੈਂ ਇਹ ਆਪਣੇ ਲਈ ਕਰਦੀ ਆਂ। ਤੇਰੇ ਈ ਘਰ ਦੀ ਇਜਤ ਵੱਧਦੀ ਆ ਇਹਦੇ ਨਾਲ। ਪਰ ਤੈਂ ਤਾਂ ਹਰ ਵੇਲੇ ਕਿਸੇ ਨਾ ਕਿਸੇ ਗੱਲੇ ਘਰ 'ਚ ਕਲੇਸ਼ ਪਾਈ ਰੱਖਣਾ ਹੋਇਆ। *(ਹੱਥ ਜੋੜ ਕੇ)* ਲੈ ਤੂੰ ਜਿਤਿਆ ਮੈਂ ਹਾਰੀ।

ਮਹਿੰਗਾ ਸਿੰਘ: ਅੱਛਾ ਮੈਂ ਪਾਉਂਨਾ ਆਂ ਕਲੇਸ਼ ਘਰ 'ਚ। ਆਹ ਚੰਗੀ ਹੋਈ ਬਈ ਅਖੇ ਨਾਲੇ ਚੋਰ ਨਾਲੇ ਚੱਤਰ। ਮੈਂ ਬੈਠਾ ਰਾਮ ਨਾਲ ਆਪਣਾ ਪੇਪਰ ਪੜ੍ਹਦਾ ਸੀ। ਤੂੰ ਹੀ ਉਤੋਂ ਦੀ ਆ ਕੇ ਪਈ ਆਂ ਬਰਸਾਤ ਦੇ ਛਰਾਟੇ ਆਂਗ।

ਗੁਰਤੇਜ ਕੌਰ: ਨਾ ਮੈਂ ਤਾਂ ਤੇਰੇ ਨਾਲ ਸਡੈਕੀ ਗੱਲ ਕੀਤੀ ਸੀ ਪਈ ਸਵਰਨ ਕੌਰ ਨੇ ਇਕ ਚੰਗੇ ਘਰ ਦੀ ਦਸ ਪਾਈ ਆ। ਆਪਾਂ ਕੁੜੀ ਦੇਖ ਲਈਏ। ਮੁੰਡਾ ਹੁਣ ਸਿਆਣਾ ਹੋ ਗਿਆ ਉਹਦਾ ਕੋਈ ਬੰਨ ਸੁੱਬ ਕਰੀਏ। ਇਥੇ ਨਿਆਣਿਆਂ ਦਾ ਤੈਨੂੰ ਪਤਾ ਈ ਆ ਪਈ ਕੰਨੀ ਛੇਤੀ ਵਿਗੜਦੇ ਆ।

ਮਹਿੰਗਾ ਸਿੰਘ: ਕਿਤੇ ਨਈ ਦੌੜਾ ਜਾਂਦਾ। ਮੁੰਡਿਆ ਦਾ ਨਈ ਡਰ ਹੁੰਦਾ। ਆਪਾਂ ਉਹਨੂੰ ਦੇਸ ਕਿਸੇ ਮੋਟੇ ਘਰ, ਘੱਟੋ ਘੱਟ ਕਿਸੇ ਡੀ ਐਸ ਪੀ ਦੇ ਵਿਆਹ ਕੇ ਲਿਆਉਣਾ।

ਗੁਰਤੇਜ ਕੌਰ: ਨਾ ਤੂੰ ਕਦੀ ਮੁੰਡੇ ਨੂੰ ਵੀ ਪੁਛਿਆ ਉਹ ਦੇਸ ਜਾ ਕੇ ਵਿਆਹ ਕਰਾਉਣ ਨੂੰ ਮੰਨ ਵੀ ਜਾਊ।

ਮਹਿੰਗਾ ਸਿੰਘ: ਉਏ ਉਹ ਕੀ ਉਹਦਾ ਬੁੜ੍ਹਾ ਵੀ ਮੰਨੂ। ਉਹਦੀ ਕੀ ਮਜਾਲ ਆ ਉਹ ਮੇਰੀ ਗੱਲ ਨਾ ਮੰਨੇ। ਸਾਲੇ ਦੀ ਫੜ ਕੇ ਧੌੜੀ ਨਾ ਲਾਹ ਦਊਂ।

ਗੁਰਤੇਜ ਕੌਰ: ਪਰ ਏਥੇ ਦੇਖਣ 'ਚ ਵੀ ਕੀ ਹਰਜ ਆ। ਜੇ ਨਾ ਪੰਸਦ ਆਇਆ ਆਪਣੇ ਘਰਬਾਰ, ਤਾਂ ਨਾ ਸਹੀ। ਆਪਾਂ ਕਿਹੜੀ ਜਾਂਦਿਆਂ ਈ ਹਾਂ ਕਰ ਦੇਣੀ ਆਂ। ਉਦਾਂ ਏਥੋਂ ਦੇ ਪੜ੍ਹੇ ਲਿਖੇ ਨਿਆਣੇ ਛੇਤੀ ਈ ਸੈਟ ਹੋ ਜਾਂਦੇ ਆ। ਦੇਸੋਂ ਆਇਆਂ ਨੂੰ ਤਾਂ ਏਥੇ ਪਹਿਲਾਂ ਕੁਛ ਪਤਾ ਈ ਨਈ ਲਗਦਾ ਕਿੰਨਾ ਚਿਰ।

ਮਹਿੰਗਾ ਸਿੰਘ: ਸੈਟ ਹੋਣ ਨੂੰ ਕੀ ਆ ਕੁੜੀ ਦੇ ਮਾਪਿਆਂ 'ਚ ਸੈਟ ਕਰਾਉਣ ਦੀ ਹਿੰਮਤ ਹੋਵੇ ਤਾਂ ਸੱਭ ਹੋ ਜਾਂਦਾ ਆ। *(ਥੋੜੀ ਜਿਹੀ ਭੇਦ ਭਰੀ ਅਵਾਜ 'ਚ)* ਸਵਰਨ ਕੌਰ ਨੇ ਕੁਛ ਦਸਿਆ ਹੋਊ ਉਹ ਕੁੜੀ ਨੂੰ ਕੁਛ ਦੇਣ ਦੂਣਗੇ ਵੀ ਸੈਟ ਕਰਨ ਲਈ। ਕਿਤੇ ਆਰਮੀ ਨੇਵੀ ਚੋਂ ਭਾਂਡਿਆਂ ਦੇ ਦੋ ਸੈਟ ਲੈ ਕੀ ਈ ਨਾ ਤੋਰ ਦੇਣ।

ਗੁਰਤੇਜ ਕੌਰ: ਤੂੰ ਇਹਨਾਂ ਗੱਲਾਂ ਦਾ ਕੋਈ ਫਿਕਰ ਨਾ ਕਰ। ਮੈਂ ਸੱਭ ਕੁਛ ਸਵਰਨ ਕੌਰ ਦੇ ਕੰਨੀ ਕੱਢ ਦਿਤਾ ਆ। ਉਹਨੇ ਵੀ ਗਾਹਾਂ ਕੁੜੀ ਦੀ ਮਾਂ ਨਾਲ ਸਾਰੀ ਗੱਲ ਖੋਲ੍ਹ ਦਿਤੀ ਆ। ਹੁਣ ਤੂੰ ਇਕ ਆਰੀ ਹਾਂ ਕਰ ਦੇ ਅਸੀਂ ਜਾ ਕੇ ਕੁੜੀ ਦੇਖ ਆਈਏ।

ਮਹਿੰਗਾ ਸਿੰਘ: ਅੱਛਾ ਬਾਬਾ ਦੇਖ ਆਉਂਨੇ ਆਂ। ਇਕ ਵਾਰੀ ਜਿਹੜੀ ਗੱਲ ਤੇਰੇ ਮਨ 'ਚ ਆ ਜਾਵੇ ਹੱਟਦੀ ਤੂੰ ਉਹ ਕਰਕੇ ਈ ਆਂ। ਪਰ ਇਕ ਗੱਲ ਆ, ਪੱਕੀ ਤਾਂ ਕਰਨੀ ਆਂ ਜੇ ਸੱਭ ਕੁਛ ਮੇਰੇ ਪਸੰਦ ਹੋਵੇ। ਮੇਰੇ ਮਨ ਨੂੰ ਲੱਗੇ।

ਗੁਰਤੇਜ ਕੌਰ: ਨਾ ਅੱਗੇ ਕਦੋਂ ਤੇਰੀ ਰਜਾ ਮੰਦੀ ਬਿਨ੍ਹਾਂ ਇਸ ਘਰ 'ਚ ਕੁਛ ਹੋਇਆ।

ਮਹਿੰਗਾ ਸਿੰਘ: ਹੋਰ ਤੂੰ ਤਾਂ ਸੱਭ ਕੁਛ ਮੈਥੋਂ ਪੁੱਛ ਕੇ ਈ ਕਰਦੀ ਆਂ। ਅੱਛਾ ਜਾਣਾ ਕਿਦਣ ਆਂ?

ਗੁਰਤੇਜ ਕੌਰ: ਐਸ ਟੂਜ਼ਡੇ। ਤ੍ਰਕਾਲਾਂ ਦਾ ਪ੍ਰੋਗਰਾਮ ਬਣਾਇਆ ਸਵਰਨ ਕੌਰ ਨੇ।

ਮਹਿੰਗਾ ਸਿੰਘ: ਤੇਰਾ ਸਿਰ ਤਾਂ ਨਈ ਫਿਰ ਗਿਆ। ਟੂਜ਼ਡੇ ਨੂੰ ਮੈਂ ਕਿਦਾਂ ਜਾ ਸਕਦਾਂ। ਤੈਨੂੰ ਬੜਾ ਸੋਹਣਾ ਪਤਾ ਬਈ ਅਗਲੀਆਂ ਦੋ ਵੀਕਾਂ ਮੇਰੀ ਨੈਟ ਸ਼ਿਫਟ ਆ। ਵੀਕ ਐਂਡ ਦਾ ਪ੍ਰੋਗਰਾਮ ਬਣਾਉਂਦੀ ਤਾਂ।

ਗੁਰਤੇਜ ਕੌਰ: ਪਰ ਵੀਕ ਐਂਡ ਤੇ ਸੂਤ ਨਹੀਂ ਸੀ। ਵੀਕ ਐਂਡ 'ਤੇ ਕੁੜੀ ਕੰਮ ਕਰਦੀ ਆ। ਮੈਂ ਸੋਚਿਆ ਹੁਣ ਮੈਂ ਤਾਂ ਰਾਜੂ ਦੇਖ ਆਉਂਦੇ ਆਂ। ਜੇ ਸਾਨੂੰ ਗੱਲਬਾਤ ਠੀਕ ਲੱਗੀ ਤਾਂ ਬਾਅਦ 'ਚ ਸਾਰੀ ਗੱਲ ਦਾ ਫੈਸਲਾ ਤਾਂ ਤੁਸੀਂ ਈ ਕਰਨਾ।

*(ਬਾਹਰੋਂ ਰਾਜੂ ਫੁੱਟਬਾਲ ਦੇ ਟਾਪੇ ਪੁਆਉਂਦਾ ਆਉਂਦਾ ਹੈ)*

ਗੁਰਤੇਜ ਕੌਰ: ਬੜਾ ਲੇਟ ਆਇਆ ਪੁੱਤ ਅੱਜ ਤਾਂ। ਸਵੇਰੇ ਚੱਜ ਨਾਲ ਕੁਛ ਖਾ ਕੇ ਵੀ ਨਈ ਗਿਆ।

ਰਾਜੂ: ਨਹੀਂ ਮਾਂ ਮੈਂ ਦੁੱਧ (ਡ੍ਰੱਡ) ਤਾਂ ਪੀ ਕੇ ਗਿਆ ਸੀ।

ਗੁਰਤੇਜ ਕੌਰ: ਕੱਲੇ ਦੁੱਧ ਨਾਲ ਕਿਤੇ ਭੁੱਖ ਲਹਿੰਦੀ ਆ। ਅੱਛਾ ਜਾਹ ਮੂੰਹ ਹੱਥ ਧੋ ਲੈ ਫੇਰ ਮੈਂ ਤੈਨੂੰ ਕੁਛ ਖਾਣ ਨੂੰ ਬਣਾ ਕੇ ਦਿੰਦੀ ਆਂ।

ਮਹਿੰਗਾ ਸਿੰਘ: ਦੇਖ ਕਿਦਾਂ ਪੁੱਚ ਪੁੱਚ ਕਰਦੀ ਆ। ਤੂੰ ਉਹਨੂੰ ਸਿੱਧਾ ਪੁੱਛ ਪਈ ਕਿਥੇ ਸਾਰੀ ਦਿਹਾੜੀ ਖੇਹ ਖਾਂਦਾ ਰਿਹਾ। ਸਾਰਾ ਸਾਰਾ ਵੀਕ ਇੰਡ ਘਰ ਨਈ ਵੜਦਾ, ਫੇਰ ਕਹਿੰਦੀ ਆ ਨਿਆਣੇ ਇਥੇ ਖਰਾਬ ਛੇਤੀ ਹੋ ਜਾਂਦੇ ਆ।

ਰਾਜੂ: ਡੈਡੀ ਮੈਂ ਸਾਕਰ ਈ ਖੇਡਣ ਗਿਆ ਸੀ। ਨਾਲੇ ਤੂੰ ਮੇਥੋਂ ਕੀ ਕਰਾਉਣਾ ਸੀ ਘਰ?

ਮਹਿੰਗਾ ਸਿੰਘ: ਘਰ ਦਾ ਤੂੰ ਕੀ ਕਰਦਾ ਆਂ ਅੱਗੇ ਵੀ। ਮੈਂ ਤਾਂ ਕਿਹਾ ਸੀ ਪਈ ਅੱਜ ਸਵੇਰੇ ਪੇਡੂਆਂ ਦਾ ਅਖੰਡ ਪਾਠ ਸੀ। ਤੂੰ ਸਾਡੇ ਨਾਲ ਜਾਂਦਾ। ਉਥੇ ਪਿੰਡ ਦੇ ਬੰਦੇ ਮਿਲਦੇ। ਕੋਈ ਹੋਰ ਜਾਣ ਪਛਾਣ ਵਾਲਾ ਮਿਲਦਾ। ਇਦਾਂ ਤੇਰੀ ਵਾਕਫੀ ਵਧੂਗੀ ਤੈਨੂੰ ਕਿਸੇ ਨਾਲ ਗੱਲਬਾਤ ਕਰਨੀ ਆਉਗੀ।

ਰਾਜੂ: ਡੈਡੀ ਮੈਨੂੰ ਗੁਰਦੁਆਰੇ ਕਿਸੇ ਗੱਲ ਦੀ ਸਮਝ ਤਾਂ ਆਉਂਦੀ ਨਈ। ਨਾ ਮੇਰਾ ਜੀਅ ਕਰਦਾ ਆ ਜਾਣ ਨੂੰ। ਨਾਲੇ ਅੱਜ ਤਾਂ ਸਾਡਾ ਸਾਕਰ ਦਾ ਇੰਮਪਾਰਟੈਂਟ ਮੈਚ ਸੀ।

ਮਹਿੰਗਾ ਸਿੰਘ: ਹੁਣ ਤੂੰ ਸਾਕਰ ਸੂਕਰ ਦਾ ਖਹਿੜਾ ਛੱਡ ਦੇਹ। ਤੂੰ ਹੁਣ ਨਿਆਣਾ ਨਈ। ਆਹ ਮਾਂ ਤੇਰੀ ਤੇਰਾ ਵਿਆਹ ਕਰਨ ਨੂੰ ਫਿਰਦੀ ਆ ਤੇ ਤੂੰ ਸਾਕਰ ਖੇਡਦਾ ਫਿਰਦਾਂ।

ਗੁਰਤੇਜ ਕੌਰ: ਆਹੋ ਪੁੱਤ ਮੈਂ ਤੇਰੇ ਨਾਲ ਉਦਣ ਵੀ ਗੱਲ ਕੀਤੀ ਸੀ। ਹੁਣ ਆਪਾਂ ਪਰਸੋਂ ਨੂੰ ਕੁੜੀ ਦੇਖਣ ਜਾਣਾਂ ਆਂ। ਤੇ ਨਾਲੇ ਆਹ ਤੂੰ ਆਪਣੇ ਵਾਲ ਕਟਾ ਲਈਂ। ਸੋਹਣਾ ਲੱਗੂਗਾ ਮੇਰਾ ਪੁੱਤ।

ਰਾਜੂ: ਮਾਂ, ਮੈਂ ਨਈ ਜਾਣਾ ਕੁੜੀ ਦੇਖਣ। ਮੈਂ ਤੈਨੂੰ ਅੱਗੇ ਵੀ ਦੱਸਿਆ ਸੀ। ਮੈਂ ਨਈ ਕਰਾਉਣਾ ਵਿਆਹ ਅਜੇ।

ਮਹਿੰਗਾ ਸਿੰਘ: ਕਰਾਉਣਾ ਕਿਉਂ ਨਈ ਉਏ?

ਰਾਜੂ: ਬੱਸ ਉਦਾਂ ਈ (I just don't want to)

ਗੁਰਤੇਜ ਕੌਰ: ਪਰ ਫੇਰ ਵੀ ਪੁੱਤ ਕੋਈ ਗੱਲ ਤਾਂ ਹੋਊਗੀ।

ਰਾਜੂ: ਗੱਲ ਗੁੱਲ ਤਾਂ ਕੋਈ ਨਈ। just.... I am too young

ਮਹਿੰਗਾ ਸਿੰਘ: ਸਾਲਾ ਟੂ ਯੰਗ ਦਾ ਮੈਂ ਕਿਹਾ ਖਰੇ ਕਾਹਤੇ ਨਈ ਕਰਾਉਣਾ ਏਹਨੇ ਵਿਆਹ।

ਰਾਜੂ: ਮੈਂ ਤਾਂ ਅਜੇ ਲਾਈਫ ਇੰਨਜੁਆਏ ਕਰਨੀ ਆ।

ਮਹਿੰਗਾ ਸਿੰਘ: ਨਾਂ ਵਿਆਹ ਕੀ ਕਹਿੰਦਾ ਪਈ ਤੁਸੀਂ ਲੈਫ ਅਨਜੁਆਏ ਨਾ ਕਰੋ। ਦੇਖ ਮੈਂ ਤੈਨੂੰ ਦੱਸਾਂ ਪੰਜਵੀਂ ਵਿਚ ਪੜ੍ਹਦਾ ਸੀ ਜਦੋਂ ਸਾਡਾ ਵਿਆਹ ਕਰਤਾ ਸੀ। ਤੇਰਾ ਕੀ ਖਿਆਲ ਆ ਅਸੀਂ ਲੈਫ ਇਨਜੁਆਏ ਨਈ ਕੀਤੀ।

ਰਾਜੂ: ਕੀਤੀ ਹੋਊਗੀ। ਮੈਂ ਤਾਂ ਜਦੋਂ ਵੀ ਤੁਹਾਨੂੰ ਦੇਖਦਾਂ ਤੁਸੀਂ ਇਕ ਦੂਜੇ ਨਾਲ ਲੜਦੇ ਈ ਹੁੰਨੇ ਆਂ।

ਗੁਰਤੇਜ ਕੌਰ: ਨਾ ਪੁੱਤ ਇਦਾਂ ਨਈ ਕਰੀਦਾ ਹੁੰਦਾ। ਅਸੀਂ ਕਿਤੇ ਲੜਦੇ ਥੋੜ੍ਹੇ ਆਂ। ਘਰਾਂ 'ਚ ਤਾਂ ਇਦਾਂ ਦੀ ਹੁੰਦੀ ਈ ਰਹਿੰਦੀ ਆ।

ਰਾਜੂ: ਮੈਨੂੰ ਨਈ ਪਤਾ ਤੁਸੀਂ ਕੀ ਕਰਦੇ ਹੁੰਦੇ ਆਂ। Any way ਮੈਂ ਤਾਂ ਵਿਆਹ ਉਦੋਂ ਕਰਾਉਣਾ ਜਦੋਂ ਮੇਰਾ ਜੀ ਕਰੂਗਾ ਤੇ ਜੀਹਦੇ ਨਾਲ ਮੇਰਾ ਜੀ ਕਰੂਗਾ। ਵਿਆਹ ਕਰਾਉਣਾ ਤਾਂ ਮੇਰਾ ਆਪਣਾ ਮਾਮਲਾ ਹੈ It's my own business

ਮਹਿੰਗਾ ਸਿੰਘ: ਦੈਤਾਂ ਵੱਡਾ ਆਇਆ ਬਿਜਨੈਸ ਵਾਲਾ। ਤੇਰਾ ਵਿਆਹ ਸਾਡਾ ਬਿਜਨੈਸ ਆ। ਸੁਣਦਾ ਤੂੰ? ਹੂੰ, ਕੱਲ ਦੀ ਭੂਤਨੀ ਸਿਵਿਆਂ 'ਚ ਅੱਧ। ਤੂੰ ਕੁਛ ਹੋ ਤਾਂ ਲੈ ਪਹਿਲਾਂ। ਕੰਨ ਖੋਹਲ ਕੇ ਸੁਣ ਲੈ ਜੋ ਕੁਛ ਅਸੀਂ ਕਹਾਂਗੇ ਉਹ ਤੈਨੂੰ ਕਰਨਾ ਪਊਗਾ।

ਰਾਜੂ: You can't force me to do anything

ਗੁਰਤੇਜ ਕੌਰ: ਨਾ ਮੇਰਾ ਪੁੱਤ ਇਦਾਂ ਨਈ ਸਿਆਣਿਆਂ ਮੂਹਰੇ ਬੋਲੀ ਦਾ। ਜਾਹ ਤੂੰ ਜਾ ਕੇ ਮੂੰਹ ਹੱਥ ਧੋ। ਆਪਾਂ ਫੇਰ ਕਰਾਂਗੇ ਇਹਦੇ ਬਾਰੇ ਗੱਲ।

*(ਰਾਜੂ ਖਿੱਝਿਆ ਹੋਇਆ, ਕਹਿਰੀ ਅੱਖੇ ਮੱਖਿਦਾ ਅੰਦਰ ਜਾਂਦਾ ਹੈ)*

ਮਹਿੰਗਾ ਸਿੰਘ: ਵੱਡਾ ਆਇਆ। ਮੈਨੂੰ ਫੋਰਸ ਨਈ ਕਰ ਸਕਦੇ। ਸਾਲਿਆ ਤੂੰ ਸਾਨੂੰ ਜੰਮਿਆ ਸੀ ਕਿ ਅਸੀਂ ਤੈਨੂੰ। ਤੂੰ ਕੀ, ਤੇਰੇ ਤਾਂ ਪਰੇਸ਼ਟੇ ਵੀ ਮੰਨਣਗੇ। ਦੇਖ ਕਿੰਨੀ ਛੋਟੀ ਪਰ ਨਿਕਲਦੇ ਆ ਇਥੇ ਦੇ ਛੋਕਰਵਾਧੇ ਨੂੰ। ਅਖੇ *(ਸਾਂਗ ਲਾ ਕੇ)* It is my own business

ਗੁਰਤੇਜ ਕੌਰ: ਤੁਸੀਂ ਜੀ ਇੰਨੇ ਗਰਮ ਨਾ ਹੋਇਆ ਕਰੋ ਉਹਦੇ ਨਾਲ। ਆਪਾਂ ਉਹਨੂੰ ਪਿਆਰ ਨਾਲ, ਹਲੀਮੀ ਨਾਲ ਮਨਾਵਾਂਗੇ।

ਮਹਿੰਗਾ ਸਿੰਘ: ਤੂੰ ਮੰਨਾਉਂਦੀ ਫਿਰ ਹਲੀਮੀ ਨਾਲ, ਪਿਆਰ ਨਾਲ। ਮੈਂ ਤਾਂ ਜੁੱਤੀ ਨਾਲ ਈ ਮੰਨਾਊ। ਵੱਡਾ ਆਇਆ ਬਿਜਨੈਸ ਦੱਸਣ ਵਾਲਾ। ਸਾਲਿਆ ਤੈਨੂੰ ਵਧੀਆ ਖਾਣ ਨੂੰ ਦਈਦਾ, ਪਹਿਨਣ ਨੂੰ ਦਈਦਾ। ਵਧੀਆ ਕਾਰ ਲੈ ਕੇ ਦਿਤੀ ਹੋਈ ਆ। ਇਕ ਘਰ ਨਾਂ ਲੁਆ ਕੇ ਦਿਤਾ ਹੋਇਆ। ਸਾਡਾ ਸਾਰਾ ਜੋਰ ਲੱਗਾ ਹੋਇਆ ਇਹਦੇ ਤੇ, ਤੇ ਇਹ ਅੱਗਿਉਂ ਦੱਸਦਾ It's my own business

## ਝਾਕੀ ਤੀਜੀ

ਸਥਾਨ: ਪਹਿਲੀ ਝਾਕੀ ਵਾਲਾ ਲਿਵਿੰਗ ਰੂਮ

*(ਨਛੱਤਰ ਕੌਰ ਏਧਰ ਉਧਰ ਲਿਵਿੰਗ ਰੂਮ ਨੂੰ ਸਵਾਰਦੀ ਫਿਰਦੀ ਹੈ। ਲਿਵਿੰਗ ਰੂਮ ਵਿੱਚ ਪਈਆਂ ਚੀਜਾਂ ਨੂੰ ਚੁੱਕ ਕੇ ਇਕ ਥਾਂ ਤੋਂ ਦੂਜੀ ਥਾਂ ਤੇ ਰੱਖਦੀ ਹੈ। ਸੋਫੇ ਤੇ ਵਿੱਛੀਆਂ ਚਾਦਰਾਂ ਦੇ ਵਲ ਕੱਢਦੀ ਹੈ। ਇਕ ਪਾਸੇ ਹੱਟ ਕੁੱਝ ਸਕਿੰਟਾਂ ਲਈ ਸੋਫੇ ਵੱਲ ਦੇਖਦੀ ਹੈ। ਫਿਰ ਸੋਫੇ ਵੱਲ ਵੱਧਦੀ ਬੋਲਦੀ ਹੈ।)*

ਨਛੱਤਰ ਕੌਰ: ਹੈਂ ਆਹ ਦਾਗ ਜਿਹਾ ਕਾਹਦਾ ਪੈ ਗਿਆ। ਹਾਲੇ ਪਿੱਛਲੇ ਹਫਤੇ ਡਰਾਈਕਲੀਨ ਕਰਾਇਆ ਸੀ। ਆਹ ਦਾਗ ਫੇਰ ਪੈ ਗਿਆ। ਬੱਸ ਇਕ ਤਾਂ ਇਸ ਘਰ ਵਿੱਚ ਕੋਈ ਖਿਆਲ ਈ ਨਹੀਂ ਰੱਖਦਾ। ਬਬਲੀ ਦੇ ਡੈਡੀ ਨੇ ਚਾਹ ਦਾ ਕੱਪ ਰੱਖਤਾ ਹੋਣਾ ਚਾਦਰ 'ਤੇ। ਇਹ ਤਾਂ ਮੇਹਰੂਆਂ ਨਾਲੋਂ ਵੀ ਜਿਆਦਾ ਗੰਦ ਪਾਉਂਦਾ। *(ਅੰਦਰ ਵੱਲ ਦੇਖਦੀ ਆਵਾਜ਼ ਦਿੰਦੀ ਹੈ)* ਬਬਲੀ ਪੁੱਤ ਹੋ ਗਈ ਤਿਆਰ? ਆ, ਆਈਂ ਇਕ ਮਿੰਟ ਤੇਰਾ ਸੂਟ ਸਾਟ (Pause) ਦੇਖਾਂ। ਆਈਂ ਜਰਾ ਬਾਹਰ ਪੁੱਤ।

ਬਬਲੀ: ਮੰਮੀ ਮੈਂ ਨਹੀਂ ਇਹ ਸੂਟ ਪਾਉਣਾ। ਮੈਨੂੰ ਨਹੀਂ ਚੰਗਾ ਲਗਦਾ ਇਹ ਫਨੀ (funny) ਜਿਹਾ। ਮਾਮ ਮੈਂ ਆਪਣੀ ਡਰੈਸ ਨਾਂ ਪਾ ਲਵਾਂ?

ਨਛੱਤਰ ਕੌਰ: ਨਾਂ ਨਾਂ ਨਾਂ ਡਰੈਸ ਨਹੀਂ ਪਾਉਣੀ। ਤੇਰੀ ਐਂਟੀ ਸਵਰਨ ਕੌਰ ਦੱਸਦੀ ਸੀ ਬਈ ਉਨਾਂ ਨੂੰ ਤਾਂ ਕੋਈ ਆਪਣੀ ਕੁੜੀ ਚਾਹੀਦੀ ਆ, ਪੰਜਾਬੀਆਂ ਵਰਗੀ। ਨਾਲੇ ਬੜਾ ਸੋਹਣਾ ਲਗਦਾ ਇਹ ਸੂਟ ਤੇਰੇ। ਕਿੰਨੀ ਸੱਜਦੀ ਆ ਮੇਰੀ ਧੀ। *(ਉਹਦੇ ਨੇੜੇ ਜਾਕੇ ਚੁੰਨੀ ਠੀਕ ਕਰਦੀ ਆ)* ਬੱਸ ਐਦਾਂ ਲਈਦੀ ਆ ਚੁੰਨੀ। ਆਹ ਤੂੰ ਮੂੰਹ ਦਾ ਕੀ ਬਣਾਇਆ। ਕਿੱਦਾਂ ਰੰਗਿਆ ਆ। ਮੈਂ ਤੈਨੂੰ ਕਿਹਾ ਨਹੀਂ ਸੀ, ਮੂੰਹ ਘੱਟ ਰੰਗੀਂ। ਪਰ ਤੂੰ ਸੁਣਦੀ ਆਂ ਮੇਰੀ। ਅੱਛਾ ਜਾਹ, ਜਾਕੇ ਇਹਨੂੰ ਠੀਕ ਕਰ। ਆਉਣ ਈ ਵਾਲੇ ਹੋਣੇ ਆਂ। *(ਬਬਲੀ ਅੰਦਰ ਨੂੰ ਜਾਂਦੀ ਆ ਤੇ ਨਛੱਤਰ ਕੌਰ ਪਿੱਛਿਓਂ ਆਵਾਜ ਮਾਰਦੀ ਆ)* ਨਾਲੇ ਜਾਕੇ ਚਾਹ ਚੂਹ ਦਾ ਬੰਦੋਬਸਤ ਕਰ। ਲੈਚੀਆਂ, ਲੂਚੀਆਂ ਪਾਕੇ ਚਾਹ ਬਣਾਈਂ। ਨਾਲੇ ਬਹੁਤ ਬੋਲੀ ਬੂਲੀ ਨਾਂ।

*(ਬੂਹਾ ਖੜਕਦਾ ਹੈ। ਸਵਰਨ ਕੌਰ, ਗੁਰਤੇਜ ਕੌਰ ਅਤੇ ਰਾਜੂ ਦਾਖਲ ਹੁੰਦੇ ਹਨ)*

ਨਛੱਤਰ ਕੌਰ: ਸਤ ਸ੍ਰੀ ਅਕਾਲ। *(ਰਾਜੂ ਸਾਹਮਣੇ ਨਹੀਂ ਆਉਂਦਾ। ਗੁਰਤੇਜ ਕੌਰ ਉਹਨੂੰ ਆਵਾਜ ਮਾਰਦੀ ਹੈ)*

ਗੁਰਤੇਜ ਕੌਰ ਰਾਜੂ... *(ਰਾਜੂ ਆਉਂਦਾ ਹੈ। ਗੁਰਤੇਜ ਕੌਰ ਉਹਦੀ ਇੰਟਰੋਡਕਸ਼ਨ ਕਰਾਉਂਦੀ ਹੈ)* ਆਹ ਸਾਡਾ ਲੜਕਾ ਆ ਜੀ, ਰਾਜ ਆ ਇਹਦਾ ਨਾਂ।

ਨਛੱਤਰ ਕੌਰ: ਆ ਪੁੱਤ ਆ। ਏਧਰ ਸਾਹਮਣੇ ਹੋ ਕੇ ਬੈਠ। ਏਨਾ ਸੰਗਦਾ ਕਿਉਂ ਆਂ। *(ਉਹਨੂੰ ਪਿਆਰ ਦਿੰਦੀ ਹੈ। ਸਾਰੇ ਬਹਿੰਦੇ ਹਨ)*

ਗੁਰਤੇਜ ਕੌਰ: *(ਬਹਿੰਦੀ ਹੋਈ)* ਹੋਰ ਸੁਣਾਓ ਭੈਣ ਜੀ ਕੀ ਹਾਲ ਚਾਲ ਆ।

ਨਛੱਤਰ ਕੌਰ: ਬੱਸ ਠੀਕ ਆ। ਤੁਸੀਂ ਸੁਣਾਓ ਆਪਣਾ।

ਗੁਰਤੇਜ ਕੌਰ: ਸਾਡਾ ਵੀ ਠੀਕ ਆ ਭੈਣ ਜੀ। *(ਫੇਰ ਘਰ ਅੱਲ ਦੇਖ ਕੇ ਸਿਫਤ ਕਰਦੀ ਹੈ)* ਹਾਏ ਹਾਏ ਭੈਣ ਜੀ, ਤੁਹਾਡਾ ਤਾਂ ਘਰ ਈ ਬਹੁਤ ਸੋਹਣਾ। ਰੰਗ ਬਰੰਗੇ ਪੜਦੇ ਕਿੰਨੇ ਸੋਹਣੇ ਆਂ। ਭੈਣਜੀ ਈਟਨ ਵਿੱਚੋਂ ਲਿਆਂਦੇ ਹੋਣੇ ਆਂ?

ਸਵਰਨ ਕੌਰ: ਨਹੀਂ ਨਹੀਂ ਇਹ ਬੇ 'ਚੋਂ ਲਿਆਂਦੇ ਆ। ਮੈਂ ਤਾਂ ਬਬਲੀ ਗਈਆਂ ਸੀ ਲੈਣ। ਉਹਨੇ ਈ ਰੰਗ ਪਸੰਦ ਕੀਤਾ ਸੀ।

ਗੁਰਤੇਜ ਕੌਰ: ਬਹੁਤ ਸੋਹਣਾ ਰੰਗ ਆ। ਤੇ ਭੈਣ ਜੀ ਆਹ ਤੁਹਾਡਾ ਕਾਰਪੇਟ। ਏਨਾ ਪੋਲਾ! ਹਾਏ। ਬਹੁਤ ਮਹਿੰਗਾ ਆਇਆ ਹੋਣਾ?

ਨਛੱਤਰ ਕੌਰ: ਨਹੀਂ ਭੈਣ ਜੀ। ਬਬਲੀ ਦੇ ਡੈਡੀ ਦਾ ਫਰੈਂਡ ਸੀਅਰ ਵਿੱਚ ਕੰਮ ਕਰਦਾ। ਉਹਨੇ ਸਾਨੂੰ ਸਸਤਾ ਲੈ ਤਾ।

ਸਵਰਨ ਕੌਰ: ਬਬਲੀ ਦੇ ਡੈਡੀ ਦੇ ਬਹੁਤ ਫਰੈਂਡ ਆ। ਇਨਾਂ ਨੂੰ ਤਾਂ ਬਹੁਤੀਆਂ ਚੀਜ਼ਾਂ ਸਸਤੀਆਂ ਮਿਲ ਜਾਂਦੀਆਂ।

ਗੁਰਤੇਜ ਕੌਰ: ਤਾਂ ਤਾਂ ਭੈਣ ਜੀ ਤੁਸੀਂ ਸਾਨੂੰ ਵੀ ਉਥੋਂ ਲੈ ਕੇ ਦਿਓ। ਅਸੀਂ ਕਿੰਨੇ ਚਿਰਾਂ ਦੇ ਚੇਂਜ ਕਰਨ ਦੀ ਸੋਚਦੇ ਆਂ।

ਸਵਰਨ ਕੌਰ: ਲੈ ਸ਼ੂਅਰ, ਜਦੋਂ ਕਹੋਂ। *(ਗੁਰਤੇਜ ਕੌਰ ਬੈਠੀ ਮੇਜ਼ 'ਤੇ ਹੱਥ ਫੇਰਦੀ ਹੈ)*

ਗੁਰਤੇਜ ਕੌਰ: ਤੁਹਾਡਾ ਤਾਂ ਟੇਬਲ ਬੜਾ ਚਮਕਦਾ। ਰਤਾ ਵੀ ਡਸਟ ਨਹੀਂ। ਬੜੀ ਸਫਾਈ ਕੀਤੀ ਆ। ਕਿੰਨੇ ਸੁਥਰੇ ਢੰਗ ਨਾਲ ਸਜਾਇਆ ਘਰ।

ਸਵਰਨ ਕੌਰ: ਸਾਰੀ ਸਫਾਈ ਬਬਲੀ ਨੇ ਕੀਤੀ ਆ। ਉਹਨੂੰ ਬਹੁਤ ਸ਼ੌਕ ਆ ਏਦਾਂ ਦੇ ਕੰਮਾਂ ਦਾ।

ਗੁਰਤੇਜ ਕੌਰ: ਸੱਚੀਂ। ਤੂੰ ਤਾਂ ਸਵਰਨ ਕੌਰੇ ਸਾਨੂੰ ਦੱਸਿਆ ਨਹੀਂ।

ਨਛੱਤਰ ਕੌਰ: *(ਗੁਰਤੇਜ ਕੌਰ ਨੂੰ)* ਸੱਚ ਭੈਣ ਜੀ, ਭਾਜੀ ਹੁਣੀਂ ਨਹੀਂ ਆਏ ਤੁਹਾਡੇ ਨਾਲ?

ਗੁਰਤੇਜ ਕੌਰ: ਭੈਣ ਜੀ ਉਨਾਂ ਨੂੰ ਕੰਮ ਦਾ ਫੋਨ ਆ ਗਿਆ ਸੀ। ਤੁਹਾਨੂੰ ਪਤਾ ਈ ਆ ਏਥੇ ਬੰਦਾ ਕੰਮ ਤੇ ਈ ਜੀਂਦਾ।

ਨਛੱਤਰ ਕੌਰ: ਹਾਂ ਜੀ। ਸਾਡੇ ਵੀ ਗਏ ਹੋਏ ਆ। ਉਹਨਾਂ ਦੀ ਵੀ ਨੈਟ ਸ਼ਿਫਟ ਸੀ। ਕੰਮ ਤੋਂ ਵਗੈਰ ਸਰਦਾ ਨਹੀਂ ਕਨੇਡਾ ਆ ਕੇ। ਪਿੱਛੇ ਤਾਂ ਮੌਜ ਸੀ। ਜ਼ਮੀਨਾਂ, ਜਾਇਦਾਦਾਂ ਖੁੱਲ੍ਹੀਆਂ ਸੀ।

ਗੁਰਤੇਜ ਕੌਰ: ਸੱਚੀ ਗੱਲ ਆ ਤੁਹਾਡੀ। ਬਿਲਕੁਲ ਰਾਈਟ ਆ।

ਨਛੱਤਰ ਕੌਰ: ਭੈਣ ਜੀ ਸਵਰਨ ਕੌਰੇ ਤੁਹਾਡੀ ਸਿਹਤ ਕਿੱਦਾਂ। ਬੜੇ ਚੱਕਰ ਆਉਂਦੇ ਸੀ, ਪਰਸੋਂ ਤਾਂ।

ਸਵਰਨ ਕੌਰ: ਹੁਣ ਥੋੜੀ ਜਿਹੀ ਠੀਕ ਆਂ। ਪਰ ਮੇਰੇ ਤਾਂ ਦਰਦਾਂ ਬਹੁਤ ਹੁੰਦੀਆਂ। *(ਪਿੱਠ ਵਲਾਂ ਹੱਥ ਲਿਜਾ ਕੇ ਇਸ਼ਾਰਾ ਕਰਦੀ ਹੈ)* ਇਹਨਾਂ ਨੇ ਨਹੀਂ ਹੱਟਣਾ।

ਗੁਰਤੇਜ ਕੌਰ: ਕੁੜੇ ਸਵਰਨ ਕੌਰੇ। ਤੈਂ ਦਸਿਆ ਨਹੀਂ ਕਿ ਤੇਰੀ ਸਿਹਤ ਠੀਕ ਨਹੀਂ।

ਸਵਰਨ ਕੌਰ: ਲੈ ਮੈਨੂੰ ਤਾਂ ਬਹੁਤ ਈ ਚਿਰ ਹੋ ਗਿਆ। ਐਦਾਂ ਬੀਮਾਰੀਆਂ ਨੇ ਤਾਂ ਮੈਨੂੰ ਖਾ ਈ ਲਿਆ।

ਗੁਰਤੇਜ ਕੌਰ: ਟੂ ਬੈਡ ਆ, ਇਹ ਤਾਂ ਟੂ ਬੈਡ ਆ।

ਸਵਰਨ ਕੌਰ: ਕੁੜੇ ਨਛੱਤਰ ਕੌਰੇ ਤੂੰ ਸਾਨੂੰ ਕੋਈ ਚਾਹ ਚੂਹ ਨਹੀਂ ਪਿਲਾਉਣੀ। ਐਦਾਂ ਈ ਤੋਰ ਦੇਣਾ?

ਨਛੱਤਰ ਕੌਰ: ਲੈ ਮੈਨੂੰ ਤਾਂ ਗੱਲਾਂ ਗੱਲਾਂ 'ਚ ਚੇਤਾ ਈ ਭੁਲ ਗਿਆ। ਬਬਲੀ ਅੰਦਰ ਚਾਹ ਬਣਾਉਂਦੀ ਆ। ਮੈਂ ਉਹਨੂੰ ਮਾਰਦੀ ਆ 'ਵਾਜ, ਉਹ ਚਾਹ ਲੈ ਕੇ ਆਵੇ।

ਗੁਰਤੇਜ ਕੌਰ: ਲੈ ਚਾਹ ਫੇਰ ਆ ਜਾਂਦੀ। ਤੁਸੀਂ ਉਦਾਂ ਬਬਲੀ ਨੂੰ 'ਵਾਜ ਮਾਰੋ ਏਥੇ ਸਾਡੇ ਕੋਲ ਆ ਕੇ ਬੈਠੇ।

ਸਵਰਨ ਕੌਰ: ਸੰਗਦੀ ਆ ਬਬਲੀ। ਬਹੁਤ ਈ ਸੰਗਾਊ ਕੁੜੀ ਆ। ਏਨੀ ਸਾਊ ਕਿ ਬਿਨਾਂ ਕੰਮ ਤੋਂ ਕਿਤੇ ਬਾਹਰ ਨਹੀਂ ਨਿਕਲਦੀ।

ਨਛੱਤਰ ਕੌਰ: ਬੱਸ ਘਰੇ ਈ ਰਹਿੰਦੀ ਆ। ਛੁੱਟੀ ਵਾਲੇ ਦਿਨ ਵੀ ਘਰ ਦਾ ਕੰਮ ਕਾਜ ਈ ਕਰੀ ਜਾਂਦੀ ਆ। ਕਦੇ ਸਫਾਈਆਂ ਕਰ ਲਈਆਂ, ਕਦੇ ਸਜਾਵਟਾਂ।

*(ਬਬਲੀ ਟਰੇ 'ਚ ਚਾਹ ਲੈ ਕੇ ਆਉਂਦੀ ਆ)*

ਸਵਰਨ ਕੌਰ: ਲੈ ਆ ਗਈ, ਕਿੰਨੀ ਉਮਰ ਆਲੀ ਆ।

ਗੁਰਤੇਜ ਕੌਰ: ਕੁੜੇ ਸਵਰਨ ਕੌਰੇ! ਤੂੰ ਤਾਂ ਮੈਨੂੰ ਦੱਸਿਆ ਈ ਨਈ, ਕੁੜੀ ਤਾਂ ਬੜੀ ਉੱਚੀ ਲੰਮੀ ਆ, ਗੋਰੀ ਚਿੱਟੀ ਆ।

ਸਵਰਨ ਕੌਰ: ਲੈ ਤੈਨੂੰ ਮੈਂ ਦੱਸਿਆ ਤਾਂ ਸੀ, ਸਾਡੀ ਬਬਲੀ ਲੱਖਾਂ 'ਚੋਂ ਇਕ ਆ।

ਗੁਰਤੇਜ ਕੌਰ: ਅੱਜ ਤਾਂ ਤੂੰ ਨੰਬਰ ਲੈ ਗਈ ਸਵਰਨ ਕੌਰੇ।

ਸਵਰਨ ਕੌਰ: ਬਬਲੀ ਆ ਏਥੇ ਟੇਬਲ ਤੇ ਰੱਖ ਦੇ ਟ੍ਰੇ। *(ਬਬਲੀ ਚਾਹ ਟੇਬਲ ਤੇ ਰੱਖਦੀ ਹੈ। ਗੁਰਤੇਜ ਕੌਰ ਉਹਦੇ ਸਿਰ ਤੇ ਹੱਥ ਫੇਰਦੀ ਹੈ)*

ਗੁਰਤੇਜ ਕੌਰ: ਆ ਬਬਲੀ, ਏਥੇ ਮੇਰੇ ਕੋਲ ਬੈਠ ਮੇਰੀ ਬੀਬੀ ਧੀ। ਹੋਰ ਪੁੱਤ ਤੇਰੀ ਪੜ੍ਹਾਈ ਕਿੱਦਾਂ ਚਲਦੀ ਆ?

ਬਬਲੀ: ਠੀਕ ਆ।

ਗੁਰਤੇਜ ਕੌਰ: ਕਾਹਦਾ ਕੋਰਸ ਕਰਦੀ ਆਂ।

ਸਵਰਨ ਕੌਰ: ਇਹ ਕਪੂਟਰਾਂ ਦਾ ਕਰਦੀ ਆ।

ਗੁਰਤੇਜ ਕੌਰ: ਉਹ ਕੀ ਹੁੰਦਾ।

ਸਵਰਨ ਕੌਰ: ਆਹ ਜਿਹੜਾ ਐਂ ਐਂ ਬੱਟਣ ਦੱਬਣ ਆਲਾ ਹੁੰਦਾ। *(ਹੱਥਾਂ ਦੀਆਂ ਉਂਗਲਾਂ ਨੂੰ ਟਾਈਪ ਕਰਨ ਵਾਂਗ ਹਿਲਾਉਂਦੀ ਹੈ)* ਉਹਨੂੰ ਕਪੂਟਰਾਂ ਦਾ ਕਹਿੰਦੇ ਆ।

ਗੁਰਤੇਜ ਕੌਰ: ਫੇਰ ਤਾਂ ਸੋਹਣਾ ਈ ਕੰਮ ਹੋਣਾ।

ਸਵਰਨ ਕੌਰ: ਬਹੁਤ ਈ ਚੰਗਾ।

ਗੁਰਤੇਜ ਕੌਰ: ਕਿੰਨਾ ਚਿਰ ਹੋਰ ਰਹਿ ਗਿਆ ਤੇਰੇ ਕੋਰਸ 'ਚ।

ਸਵਰਨ ਕੌਰ: ਲੈ ਬੱਸ ਆਹ ਮੁੱਕਣ ਆਲਾ ਈ ਆ।

ਗੁਰਤੇਜ ਕੌਰ: ਸਵਰਨ ਕੌਰ ਭੈਣ ਜੀ, ਗੱਲਾਂ ਮੈਂ ਕੁੜੀ ਨਾਲ ਕਰਦੀ ਆਂ ਕਿ ਤੇਰੇ ਨਾਲ?

ਸਵਰਨ ਕੌਰ: ਤੇਰਾ ਪਤਾ ਮੈਨੂੰ। ਤੂੰ ਤਾਂ ਕੁੜੀ ਤੋਂ ਡੂੰਘੀਆਂ ਡੂੰਘੀਆਂ ਕੱਢਣੀਆਂ। ਸਾਡੀ ਕੁੜੀ ਨੂੰ ਨਹੀਂ ਐਦਾਂ ਦੀਆਂ ਗੱਲਾਂ ਆਉਂਦੀਆਂ।

ਗੁਰਤੇਜ ਕੌਰ: ਬਬਲੀ। ਹਾਂ ਦੱਸ ਕਿੰਨਾ ਚਿਰ ਹੋਰ ਆ ਕੋਰਸ ਫਿਨਸ਼ ਹੋਣ 'ਚ।

ਸਵਰਨ ਕੌਰ: ਤੈਨੂੰ ਮੈਂ ਕਿਹਾ ਮੁੱਕਣ ਆਲਾ ਈ ਆ।

ਗੁਰਤੇਜ ਕੌਰ: ਕੰਮ ਤਾਂ ਮਿਲ ਜੂ ਫੇਰ ਕੋਰਸ ਮੁੱਕਣ ਤੇ?

ਸਵਰਨ ਕੌਰ: ਲੈ ਕੰਮ ਦਾ ਕੀ ਆ। ਤੈਨੂੰ ਦੱਸਿਆ ਤਾਂ ਹੈ ਬਣੀ ਬਬਲੀ ਸਾਡੀ ਬਹੁਤ ਹੁਸ਼ਿਆਰ ਆ। ਨਾਲੇ ਤੂੰ ਪੇਪਰ ਨਹੀਂ ਪੜ੍ਹਦੀ। ਰੋਜ਼ ਤਾਂ ਪੇਪਰਾਂ 'ਚ ਲਿਖਿਆ ਹੁੰਦਾ ਕਿ ਕਪੂਟਰਾਂ ਦੀ ਲੋੜ ਆ। ਕਪੂਟਰਾਂ ਦੀ ਲੋੜ ਆ।

ਗੁਰਤੇਜ ਕੌਰ: ਪੈਸੇ ਵੀ ਬਹੁਤ ਮਿਲਦੇ ਹੋਣੇ ਆਂ ਏਸ ਕੰਮ 'ਚ।

ਸਵਰਨ ਕੌਰ: ਪੈਸਿਆਂ ਦਾ ਕੋਈ ਅੰਤ ਨਹੀਂ।

ਨਛੱਤਰ ਕੌਰ: ਪੈਸੇ ਤਾਂ ਬਬਲੀ ਹੁਣ ਜਿੱਥੇ ਵੀਕ ਐਂਡ ਤੇ ਕੰਮ ਕਰਦੀ ਆ, ਉਥੇ ਵੀ ਬਹੁਤ ਮਿਲਦੇ ਆ।

ਸਵਰਨ ਕੌਰ: ਹੋਰ ਕੀ। ਬੈਂਕ ਬੁਕ ਭਰੀ ਪਈ ਆ, ਪੈਸਿਆਂ ਨਾਲ।

ਨਛੱਤਰ ਕੌਰ: ਬੱਸ, ਉਹ ਸੱਭ ਤਾਂ ਬਬਲੀ ਦੀ ਅਮਾਨਤ ਆ। ਸੱਭ ਏਹਨੂੰ ਦੇ ਦੇਣੇ ਆ। *(ਚਾਹ ਦਾ ਘੁੱਟ ਭਰਦੀ ਆ)* ਲੈ ਚਾਹ ਤਾਂ ਗੱਲਾਂ ਗੱਲਾਂ 'ਚ ਠੰਡੀ ਹੋ ਗਈ। *(ਬਬਲੀ ਨੂੰ)* ਜਾ ਪੁਤ ਅੰਦਰ ਜਾ ਕੇ ਤੱਤੀ ਕਰ ਲਿਆ।

ਸਵਰਨ ਕੌਰ: ਨਹੀਂ ਤੂੰ ਛੱਡ। ਆਪਾਂ ਅੰਦਰ ਕਿਚਨ 'ਚ ਜਾ ਕੇ ਚਾਹ ਪੀ ਲੈਂਦੇ ਆ। ਨਾਲੇ ਨਿਆਣੇ ਦੋ ਤਿੰਨ ਮਿੰਟ ਆਪਸ 'ਚ ਗੱਲਬਾਤ ਕਰ ਲੈਣਗੇ।

ਗੁਰਤੇਜ ਕੌਰ: ਹਾਹੋ, ਨਾਲੇ ਭੈਣ ਜੀ ਦਾ ਘਰ ਦੇਖ ਲੈਂਦੇ ਆਂ।

*(ਉਹ ਤਿੰਨੋ ਜਾਣ ਲਗਦੀਆਂ ਹਨ। ਰਾਜੂ ਆਪਣੀ ਮਾਂ ਨੂੰ ਪੁੱਛਦਾ ਹੈ)*

ਰਾਜੂ: ਤਿੰਨ ਮਿੰਟ।

ਗੁਰਤੇਜ ਕੌਰ: ਹੋਰ ਤੈਨੂੰ ਸਾਲ ਚਾਹੀਦਾ।

*(ਉਹ ਤਿੰਨੇ ਜਾਂਦੀਆਂ ਹਨ। ਰਾਜੂ ਅਤੇ ਬਬਲੀ ਕਮਰੇ ਵਿਚ ਕੱਲੇ ਬੈਠੇ ਹਨ ਅਤੇ ਉਹਨਾਂ ਨੂੰ ਗੱਲਬਾਤ ਸ਼ੁਰੂ ਕਰਨ ਵਿਚ ਮੁਸ਼ਕਲ ਆ ਰਹੀ ਹੈ। ਉਹਨਾਂ ਦੇ ਜਾਣ ਬਾਅਦ ਰਾਜੂ ਮੇਜ਼ ਤੇ ਵਿਚ ਪਈ ਬਬਲੀ ਦੇ ਸਕੂਲ ਦੀ yearbook ਚੁੱਕ ਕੇ ਉਸਦੇ ਵਰਕੇ ਫੋਲਣ ਲੱਗਦਾ ਹੈ ਤੇ ਫੇਰ ਬਬਲੀ ਨੂੰ ਪੁੱਛਦਾ ਹੈ)*

ਰਾਜੂ: is this your Annual book?

ਬਬਲੀ: Yeah!

ਰਾਜੂ: ਤਾਂ ਤੁਸੀਂ ਡੇਵਿਡ ਥਾਮਸਨ ਪੜ੍ਹਦੇ ਸੀ।

ਬਬਲੀ: Yeah, ਤੁਸੀਂ?

ਰਾਜੂ: ਮੈਂ ਬਰਨਬੀ ਸੈਂਟਰਲ ਜਾਂਦਾ ਸੀ।

ਬਬਲੀ: ਉਥੇ ਮੇਰਾ ਇਕ ਕਜ਼ਨ ਪੜ੍ਹਦਾ ਸੀ

ਰਾਜੂ: ਕੀ ਨਾਂ ਸੀ ਉਹਦਾ?

ਬਬਲੀ: ਜੈਗ ਬੈਂਸ।

ਰਾਜੂ: *(ਥੋੜਾ ਸੋਚਦਾ ਹੋਇਆ)* ਮੇਰਾ ਖਿਆਲ ਆ ਮੈਂ ਨਹੀਂ ਜਾਣਦਾ ਉਹਨੂੰ। ਕਿਹੜੇ ਸਾਲ 'ਚ ਗਰੈਜੂਏਸ਼ਨ ਕੀਤੀ ਸੀ ਉਹਨੇ?

ਬਬਲੀ: ਏਟੀ ਟੂ ਵਿਚ।

ਰਾਜੂ: ਤਾਂ ਉਹ ਮੈਥੋਂ ਅੱਗੇ ਸੀ।

(ਉਹਨਾਂ ਦੀ ਗੱਲਬਾਤ ਫੇਰ ਟੁੱਟ ਜਾਂਦੀ ਹੈ। ਰਾਜੂ yearbook ਦੇ ਵਰਕੇ ਪਲਟਦਾ ਹੈ। ਤੇ ਫੇਰ ਉਸ ਵਿਚੋਂ ਕੁਝ ਪੜਦਾ ਹੈ ਤੇ ਬਬਲੀ ਨੂੰ ਪੁੱਛਦਾ ਹੈ।)

ਰਾਜੂ: ਤਾਂ ਤੁਸੀਂ ਟੀ.ਵੀ. ਰੀਪੋਰਟਰ ਬਣਨਾ ਚਾਹੁੰਦੇ ਸੀ।

ਬਬਲੀ: Yeah! I don't know. That was just a dream।

ਰਾਜੂ: ਸੁਫਨੇ ਵਾਲੀ ਇਹਦੇ ਵਿਚ ਕੀ ਗੱਲ ਹੈ। ਜੇ ਤੁਸੀਂ ਚਾਹੋ ਤਾਂ ਕੁਛ ਵੀ ਬਣ ਸਕਦੇ ਹੋ। You can become, whatever you want to. All you have to do is to try.

ਬਬਲੀ: I guess, but I just changed my mind।

ਰਾਜੂ: ਕਿਉਂ। ਮਾਂਈਂਡ ਕਿਉਂ ਚੇਂਜ ਕਰ ਲਿਆ।

ਬਬਲੀ: ਮਾਮ ਡੈਡ ਨਈ ਸੀ ਲਾਈਕ ਕਰਦੇ। ਉਹਨਾਂ ਦੇ ਖਿਆਲ 'ਚ ਸੀ ਕਿ ਮੈਨੂੰ ਕੋਈ ਕੰਮ ਦਾ ਕੋਰਸ ਕਰਨਾ ਚਾਹੀਦਾ ਆ।

ਰਾਜੂ: Yeah! I know what you mean। ਮੇਰੇ ਮੰਮੀ ਡੈਡੀ ਵੀ ਮੈਨੂੰ ਕਹਿੰਦੇ ਸੀ ਕਿ ਹਾਈ ਸਕੂਲ ਤੋਂ ਬਾਅਦ ਮੈਂ ਆਟੋ ਬਾਡੀ ਮਕੈਨਿਕ ਦਾ ਕੋਰਸ ਕਰਕੇ ਬਾਡੀ ਸ਼ਾਪ ਖੋਲ੍ਹ ਲਵਾਂ। ਬਾਡੀ ਸ਼ਾਪ ਖੋਲ੍ਹਣ ਲਈ ਪੈਸੇ ਉਹ ਮੈਨੂੰ ਦੇ ਦੇਣਗੇ। ਪਰ ਮੈਂ ਕਿਹਾ ਮੈਂ ਤਾਂ ਪਹਿਲਾਂ ਯੂਨੀਵਰਸਿਟੀ ਜਾਣਾ, B.A. ਕਰਨੀ ਆਂ।

ਬਬਾਲੀ: ਤੇ B.A. ਤੋਂ ਬਾਅਦ ਕੀ ਪਲੈਨ ਆ?

ਰਾਜੂ: B.A. ਤੋ ਬਾਅਦ ਮੇਰਾ ਇਰਾਦਾ ਤਾਂ ਸੀ ਟਰੈਵਲ ਕਰਨ ਦਾ ਇਕ ਦੋ ਸਾਲ। *(ਵਕਫਾ)* ਪਰ ਹੁਣ ਪਤਾ ਨਈ ਕੀ ਹੋਊਗਾ। ਮਾਮ ਡੈਡ ਮੈਨੂੰ ਵਿਆਹ ਲਈ ਮਜਬੂਰ ਕਰੀ ਜਾਂਦੇ ਆ।

ਬਬਲੀ: ਮੈਂ ਤਾਂ ਆਪ ਨਈ ਅਜੇ ਵਿਆਹ ਕਰਾਉਣਾ ਚਾਹੁੰਦੀ। ਮੈਨੂੰ ਵੀ ਮੱਲੋ-ਮੱਲੀ ਕਹੀ ਜਾਂਦੇ ਆ ਘਰ ਦੇ। ਸਮਝ ਨਈ ਲਗਦੀ ਉਹ ਕਾਹਤੇ ਏਨੀ ਛੇਤੀ ਕਰਨਾ ਚਾਹੁੰਦੇ ਆ ਸੱਭ ਕੁੱਝ।

ਰਾਜੂ: I think they have their own reasons। ਆਪਣੇ ਈ ਚੱਕਰ ਆ ਉਹਨਾਂ ਦੇ। ਹੋਰ ਈ ਤਰੀਕੇ ਨਾਲ ਸੋਚਦੇ ਆ ਉਹ।

ਬਬਲੀ: ਮੈਨੂੰ ਤਾਂ ਕੁਝ ਸਮਝ ਨਈ ਲਗਦੀ ਉਹਨਾਂ ਦੇ reason ਹੈ ਕਿਹੜੇ।

ਰਾਜੂ: ਮੇਰੀ ਮਾਮ ਤਾਂ ਮੇਰਾ ਵਿਆਹ ਕਰਕੇ ਆਪਣੇ ਈ ਚਾਅ ਪੂਰਾ ਕਰਨਾ ਚਾਹੁੰਦੀ ਆ। ਮੈਂ ਘਰ 'ਚ ਇਕੱਲਾ ਹੀ ਨਿਆਣਾਂ। ਉਹ ਚਾਹੁੰਦੇ ਆ ਕਿ ਮੇਰਾ ਛੇਤੀ ਛੇਤੀ ਵਿਆਹ ਹੋਵੇ, ਨੂੰਹ ਘਰ ਆਵੇ, ਮੇਰੇ ਨਿਆਣੇ ਹੋਣ। ਤੇ ਫੇਰ ਉਹ ਛੇਤੀ ਛੇਤੀ ਪੋਤੇ ਪੋਤੀਆਂ ਵਾਲੇ ਬਣਨ। ਨਾਲੇ ਮੇਰਾ ਡੈਡ ਤੇ ਮਾਮ ਚਾਹੁੰਦੇ ਆ ਬਈ ਮੇਰੇ ਵਿਆਹ 'ਤੇ ਉਹ ਬਹੁਤ ਸਾਰਾ ਖਰਚ ਕਰਕੇ, ਇਕ ਵੱਡੀ ਸਾਰੀ ਪਾਰਟੀ ਕਰਨ ਤੇ ਸਾਡੇ ਸਾਰੇ ਰਿਸ਼ਤੇਦਾਰਾਂ ਤੇ ਜਾਣ ਪਹਿਚਾਣ ਵਾਲੇ ਲੋਕਾਂ ਤੇ ਰੋਅਬ ਪਾਉਣ। ਮੇਰਾ ਵਿਆਹ ਕਰਕੇ ਉਹ ਲੋਕਾਂ ਦੀ ਨਜਰਾਂ 'ਚ ਵੱਡੇ ਬਣਨਾ ਚਾਹੁੰਦੇ ਆ।

ਬਬਲੀ: ਮੇਰੇ ਮੱਮੀ ਡੈਡੀ ਨੂੰ ਵੀ ਮੇਰਾ ਵਿਆਹ ਕਰਨ ਦੀ ਬਹੁਤ ਕਾਹਲੀ ਆ। ਉਹਨਾਂ ਦੇ ਦਿਲ 'ਚ ਆ ਪਈ ਮੇਰਾ ਛੇਤੀ ਛੇਤੀ ਵਿਆਹ ਹੋ ਜਾਣਾ ਚਾਹੀਦਾ ਆ ਨਹੀਂ ਤਾਂ ਮੈਂ ਕਿਤੇ ਬਾਹਰ ਮੁੰਡਿਆਂ ਨਾਲ ਨਾ ਫਿਰਨ ਲੱਗ ਜਾਵਾਂ।

ਰਾਜੂ: ਮੇਰੇ ਮੱਮੀ ਡੈਡੀ ਵੀ ਏਦਾਂ ਈ ਸੋਚਦੇ ਆ। ਜੇ ਕਿਤੇ ਮੈਂ ਸਕੂਲੋਂ ਲੇਟ ਆਵਾਂ ਤਾਂ ਮੇਰੇ ਵੱਲ ਬੜਾ ਹੋਰ ਤਰਾਂ ਦੇਖਦੇ ਆ। ਨਾਲੇ ਕਹਿਣਗੇ ਪਈ ਤੇਰੇ ਚਾਲੇ ਠੀਕ ਨਈ, ਕਰਦੇ ਆਂ ਤੇਰਾ ਵਿਆਹ, ਫੇਰ ਠੀਕ ਹੋਣਾ ਤੂੰ।

ਬਬਲੀ: ਮੇਰੇ ਮੱਮੀ ਡੈਡੀ ਵੀ ਏਦਾਂ ਈ ਆ। ਉਹ ਰਤਾ ਵੀ ਟਰੱਸਟ ਨਈ ਕਰਦੇ ਮੇਰੇ 'ਤੇ।

ਰਾਜੂ: ਉਹ ਸਮਝਦੇ ਆ ਪਈ ਜਿਦਾਂ ਸਾਡਾ ਆਪਣਾ ਕੋਈ ਦਿਮਾਗ ਈ ਨਈ ਹੁੰਦਾ। ਜਿਦਾਂ ਪਈ ਅਸੀਂ ਕੋਈ ਐਂਵੀਂ ਤੁਰੀ ਫਿਰਦੀ ਚੀਜ ਹੋਈਏ ਤੇ ਜਿਹਦਾ ਮਰਜੀ ਜੀ ਕਰੇ ਸਾਨੂੰ ਜਿਧਰ ਨੂੰ ਮਰਜੀ ਫੜ ਕੇ ਲੈ ਜਾਵੇ। ਮੈਂ ਆਪਣੀ ਮਰਜੀ ਨਾਲ ਕੁੜੀਆਂ ਨਾਲ ਬਾਹਰ ਨਈ ਜਾਂਦਾ। ਜੇ ਮੈਂ ਜਾਣਾ ਹੋਵੇ ਤਾਂ ਮੇਰੇ ਮੱਮੀ ਡੈਡੀ ਮੈਨੂੰ ਕਿਸੇ ਤਰ੍ਹਾਂ ਵੀ ਰੋਕ ਨਈ ਸਕਦੇ।

ਬਬਲੀ: ਮੈਨੂੰ ਪਤਾ ਮੇਰੀਆਂ ਕਈ ਫਰਿੰਡਾਂ ਜਾਂਦੀਆਂ ਡੇਟਾਂ 'ਤੇ ਘਰਦਿਆਂ ਤੋਂ ਚੋਰੀ। ਉਹਨਾਂ ਦੇ ਘਰ ਦੇ ਉਹਨਾਂ ਨੂੰ ਜੋਰ ਨਾਲ ਨਈ ਰੋਕ ਸਕਦੇ। ਜੇ ਟਰਾਈ ਕਰਦੇ ਆ ਤਾਂ ਫੇਰ ਉਹਨਾਂ ਦੀ ਟਰੱਬਲ ਹੁੰਦੀ ਆ। ਬਾਹਰ ਜਾਣਾ ਜਾਂ ਨਾ ਜਾਣਾ ਤਾਂ ਹਰ ਇਕ ਦੀ ਪਰਸਨਲ ਮੈਟਰ ਆ।

ਰਾਜੂ: ਪਰ ਆਪਣੇ ਘਰ ਦੇ ਇਹਨੂੰ ਪਰਸਨਲ ਨਹੀਂ ਸਮਝਦੇ। ਉਹਨਾਂ ਲਈ ਤਾਂ ਇਹ ਸਾਰੀ ਫੈਮਲੀ ਦੀ ਇਜਤ ਦਾ ਸਵਾਲ ਹੈ। ਉਹ ਸਮਝਦੇ ਆ ਪਈ ਜੇ ਉਹਨਾਂ ਦੇ ਨਿਆਣੇ ਬਾਹਰ ਫਿਰਦੇ ਕਿਸੇ ਨੇ ਦੇਖ ਲਏ ਤਾਂ ਉਹਨਾਂ ਦੀ ਇਜ਼ਤ ਮਿੱਟੀ 'ਚ ਮਿਲ ਜਾਣੀ ਆਂ।

ਬਬਲੀ: ਇਸੇ ਗੱਲ ਤੋਂ ਡਰਦੇ ਉਹ ਚਾਹੁੰਦੇ ਆ ਪਈ ਛੇਤੀ ਛੇਤੀ ਨਿਆਣਿਆਂ ਦਾ ਵਿਆਹ ਕਰ ਦਿਤਾ ਜਾਵੇ।

ਰਾਜੂ: ਉਹ ਤਾਂ ਹਰ ਗੱਲ ਦਾ ਹੱਲ ਬਸ ਵਿਆਹ ਹੀ ਸਮਝਦੇ ਆ। ਤੇ ਜੇ ਤੁਸੀਂ ਉਹਨਾਂ ਨਾਲ ਇਹਦੇ ਬਾਰੇ ਗੱਲਬਾਤ ਕਰਨੀ ਚਾਹੋ ਤਾਂ ਅੱਗਿਉਂ ਕਹਿਣਗੇ 'ਚੁੱਪ ਕਰਕੇ ਬੈਠੋ, ਤੁਹਾਨੂੰ ਅਜੇ ਸਮਝ ਨਈ। ਤੁਸੀਂ ਅਜੇ ਨਿਆਣੇ ਆਂ।'

ਬਬਲੀ: ਯੂ ਨੋ, ਇਕ ਪਾਸੇ ਤਾਂ ਉਹ ਆਪਾਂ ਨੂੰ ਕਹੀ ਜਾਂਦੇ ਆ ਪਈ ਤੁਸੀਂ ਅਜੇ ਨਿਆਣੇ ਆਂ ਤੇ ਦੂਜੇ ਪਾਸੇ ਕਹੀ ਜਾਂਦੇ ਆ ਤੁਸੀਂ ਹੁਣ ਸਿਆਣੇ ਹੋ ਗਏ ਆਂ, ਹੁਣ ਤੁਹਾਡਾ ਵਿਆਹ ਕਰ ਦੇਣਾਂ। ਮੈਨੂੰ ਤਾਂ ਇਹਨਾਂ ਦੀ ਕੋਈ ਸਮਝ ਨਈ ਲੱਗਦੀ। It is so confusing।

ਰਾਜੂ: ਵਿਆਹ ਕਰਨ ਲਈ ਉਹ ਨਿਆਣਾ ਨਈ ਦੇਖਦੇ। ਉਹਨਾਂ ਨੂੰ ਤਾਂ ਫੈਮਲੀ ਪਸੰਦ ਆਉਣੀ ਚਾਹੀਦੀ ਹੈ। ਜਿਦਾਂ ਹੁਣ ਮੇਰਾ ਡੈਡ ਮੇਰਾ ਤੇਰੇ ਨਾਲ ਵਿਆਹ ਕਰਨ ਲਈ ਇਸ ਕਰਕੇ ਕਾਹਲਾ ਪਈ ਤੂੰ ਘਰਦਿਆਂ ਦੀ ਇਕੋ ਇਕ ਕੁੜੀ ਏਂ ਤੇ ਤੁਹਾਡੀ ਪਿੰਡ ਜਮੀਨ ਬਹੁਤ ਆ। ਉਹਨੂੰ ਇਹ ਗੱਲ ਬਹੁਤ ਵਧੀਆ ਲੱਗਦੀ ਆ।

ਬਬਲੀ: ਮੇਰੇ ਘਰਦਿਆਂ ਦੇ ਦਿਲ ਵਿਚ ਵੀ ਇਹੀ ਆ ਪਈ ਤੂੰ ਕੱਲਾ ਈ ਮੁੰਡਾ ਆਂ ਤੇਰੇ ਨਾਂ ਘਰ ਆ ਤੇ ਤੇਰੇ ਡੈਡ ਕੋਲ ਕਿੰਨੀ ਪਰਾਪਰਟੀ ਆ। ਉਹਨਾਂ ਦੇ ਖਿਆਲ ਵਿਚ ਤੁਹਾਡੇ ਨਾਲ ਰਿਸ਼ਤਾ ਕਰਕੇ ਉਹਨਾਂ ਦੀ ਉਹਨਾਂ ਦੇ ਰਿਸ਼ਤੇਦਾਰਾਂ ਵਿਚ ਇੱਜਤ ਵਧੂਗੀ। ਨਾਲੇ ਉਹਨਾਂ ਦੇ ਖਿਆਲ 'ਚ ਆ ਪਈ ਤੁਹਾਡੇ ਕੋਲ ਪਰਾਪਰਟੀ ਹੋਣ ਕਰਕੇ ਮੈਂ ਤੁਹਾਡੇ ਘਰ ਬਹੁਤ ਖੁਸ਼ ਰਹੂੰਗੀ।

ਰਾਜੂ: ਉਹਨਾਂ ਨੂੰ ਤੇਰੀ ਖੁਸ਼ੀ ਦਾ ਇੰਨਾ ਖਿਆਲ ਨਈ। ਉਹਨਾਂ ਨੂੰ ਤਾਂ ਆਪਣੇ ਰਿਸ਼ਤੇਦਾਰਾਂ 'ਤੇ ਰੋਅਬ ਪਾਉਣ ਦਾ ਚਾਅ ਆ। ਆਪਣੇ ਘਰ ਦੇ ਨਿਆਣਿਆਂ ਦੀ feelings ਦੀ ਪ੍ਰਵਾਹ ਨਈ ਕਰਦੇ। ਮੇਰੀ ਇਕ ਕਜ਼ਨ ਆ ਉਹਦੀ ਹੁਣ ਕਿੰਨੀ ਉਮਰ ਹੋਈ ਆ। ਉਹਦੇ ਘਰਦਿਆਂ ਨੇ ਉਹਦਾ ਵਿਆਹ ਅਜੇ ਇਸ ਕਰਕੇ ਨਈ ਕੀਤਾ ਪਈ ਉਹਨਾਂ ਨੂੰ ਕੋਈ ਵਧੀਆ ਫੈਮਲੀ ਨਈ ਟੱਕਰੀ। ਉਹ ਕੁੜੀ ਨੇ ਸਗੋਂ ਆਪਣੀ ਪਸੰਦ ਦੇ ਇਕ ਦੋ ਮੁੰਡਿਆਂ ਬਾਰੇ ਘਰਦਿਆਂ ਨੂੰ ਕਿਹਾ ਹੈ ਪਰ ਉਹ ਮੰਨੇ ਈ ਨਈ। ਉਹ ਤਾਂ ਚਾਹੁੰਦੇ ਆ ਪਈ ਉਹ ਲੋਕਾਂ 'ਤੇ ਰੋਅਬ ਪਾ ਸਕਣ ਪਈ ਜਿਥੇ ਸਾਡੀ ਕੁੜੀ ਵਿਆਹੀ ਆ ਉਹਨਾਂ ਦੀ ਇੰਨੀ ਪਰਾਪਰਟੀ ਆ। ਏਡੀ ਵੱਡੀ ਫੈਮਲੀ ਆ।

*(ਏਨੇ ਚਿਰ ਵਿਚ ਕਿਚਨ ਵਿਚ ਕੋਈ ਖੜਾਕ ਹੁੰਦਾ ਹੈ। ਉਹ ਦੋਵੇਂ ਚੌਂਕ ਕੇ ਉਧਰ ਦੇਖਦੇ ਹਨ।)*

ਬਬਲੀ: I think ਉਹ ਆਉਣ ਲੱਗੀਆਂ। ਉਹਨਾਂ ਆ ਕੇ ਆਪਾਂ ਤੋਂ ਇਹਦੇ ਬਾਰੇ ਪੁੱਛਣਾਂ। ਆਪਾਂ ਕੀ ਕਹਾਂਗੇ। What are we going to say?

ਰਾਜੂ: I don't know। ਤੁਹਾਡੇ ਖਿਆਲ ਵਿਚ ਕੀ ਕਹਿਣਾ ਚਾਹੀਦਾ?

ਬਬਲੀ: ਮੈਂ ਤਾਂ ਅਜੇ ਵਿਆਹ ਕਰਾਉਣ ਲਈ ਤਿਆਰ ਨਈ।

ਰਾਜੂ: ਮੇਰੇ ਖਿਆਲ ਵਿਚ ਆਪਾਂ ਨੂੰ ਉਹੋ ਹੀ ਕਹਿਣਾ ਚਾਹੀਦਾ ਜੋ ਕੁੱਝ ਆਪਾਂ ਫੀਲ ਕਰਦੇ ਆਂ। *(ਵਕਫਾ)* ਮੇਰੇ ਖਿਆਲ 'ਚ ਤਾਂ ਮੇਰਾ ਵਿਆਹ ਤਾਂ ਉਦੋਂ ਹੋਣਾ ਚਾਹੀਦਾ ਜਦੋਂ ਮੈਂ ਉਹਦੇ ਲਈ ਤਿਆਰ ਹੋਵਾਂ। ਮੈਂ ਕੁੜੀ ਨੂੰ ਜਾਣਦਾ ਹੋਵਾਂ ਉਹਦੀਆਂ ਆਦਤਾਂ ਤੋਂ ਵਾਕਿਫ ਹੋਵਾਂ। ਉਹ ਮੇਰੀਆਂ ਆਦਤਾਂ ਤੋਂ ਵਾਕਿਫ ਹੋਵੇ। ਭਾਂਵੇ ਉਹ ਕੁੜੀ ਘਰਦਿਆਂ ਨੇ ਹੀ ਲੱਭੀ ਹੋਵੇ।

ਬਬਲੀ: Yeah! ਮੈਨੂੰ ਵੀ ਘਰਦਿਆਂ ਦੀ involvement ਤੇ ਕੋਈ objection ਨਹੀਂ ਪਰ ਇਹਦੇ ਵਿਚ ਸਾਡੀ ਵੀ ਪੂਰੀ ਮਰਜੀ ਹੋਵੇ। ਮੈਂ ਆਪਣੇ ਮੰਮੀ ਡੈਡੀ ਨੂੰ ਬਹੁਤ ਪਿਆਰ ਕਰਦੀ ਆਂ ਉਹਨਾਂ ਦੀ respect ਕਰਦੀ ਆਂ। ਮੈਂ ਇਦਾਂ ਦਾ ਕੁਛ ਨਈ ਕਰਨਾ ਚਾਹੁੰਦੀ, ਜਿਸ ਨਾਲ ਉਹਨਾਂ ਨੂੰ ਦੁੱਖ ਪੁਹੰਚੇ। I really want to make them happy। ਪਰ ਉਹਨਾਂ ਨੂੰ ਵੀ ਮੇਰੀਆਂ feelings ਦਾ, ਮੇਰੀ ਖੁਸ਼ੀ ਦਾ ਖਿਆਲ ਰੱਖਣਾ ਚਾਹੀਦਾ ਆ।

*(ਇਹ discussion ਕਰਦੇ ਕਰਦੇ ਉਹ ਦੋਵੇਂ ਇਕ ਦੂਜੇ ਦੇ ਥੋੜੇ ਨੇੜੇ ਨੇੜੇ ਬਹਿ ਜਾਂਦੇ ਹਨ। ਏਨੇ ਚਿਰ ਵਿਚ ਸਵਰਨ ਕੌਰ, ਨਛੱਤਰ ਕੌਰ ਤੇ ਗੁਰਤੇਜ ਕੌਰ ਦਾਖਲ ਹੁੰਦੀਆਂ ਹਨ। ਉਹ ਬਹੁਤ ਖੁਸ਼ ਹੁੰਦੀਆਂ ਹਨ। ਉਹਨਾਂ ਨੂੰ ਪੱਕੀ ਆਸ ਹੋ ਜਾਂਦੀ ਹੈ ਕਿ ਰਾਜੂ ਤੇ ਬਬਲੀ ਨੇ ਮੰਨ ਜਾਣਾ ਹੈ। ਉਹ ਰਾਜੂ ਅਤੇ ਬਬਲੀ ਦੇ ਅੱਗੇ ਆ ਕੇ ਸ੍ਰੋਤਿਆਂ ਵੱਲ ਨੂੰ ਮੂੰਹ ਕਰਕੇ ਖੜ ਜਾਂਦੀਆਂ ਹਨ। ਰਾਜੂ ਅਤੇ ਬਬਲੀ ਦਿਸਣੋ ਹੱਟ ਜਾਂਦੇ ਹਨ।)*

ਗੁਰਤੇਜ ਕੌਰ: ਦੇਖ ਕਿੰਨੇ ਸੱਜਦੇ ਆ ਨੇੜੇ ਨੇੜੇ ਬੈਠੇ।

ਨਛੱਤਰ ਕੌਰ: ਲੈ ਮਿੰਟਾਂ 'ਚ ਘੇ ਖਿਚੜੀ ਹੋ ਗਏ।

ਸਵਰਨ ਕੌਰ: ਮੈਂ ਤਾਂ ਤੁਹਾਨੂੰ ਦੱਸਿਆ ਸੀ ਕਿ ਜੋੜੀ ਬਹੁਤ ਸੋਹਣੀ ਬਣਨੀ ਆਂ।

ਗੁਰਤੇਜ ਕੌਰ: ਇਹ ਤਾਂ ਸੱਭ ਤੇਰੀਆਂ ਈ ਮਿਹਰਾਂ ਆਂ ਭੈਣ ਸਵਰਨ ਕੁਰੇ।

ਸਵਰਨ ਕੌਰ: ਨਹੀਂ ਭੈਣੇ ਮੈਂ ਕੀ ਕਰਨ ਜੋਗੀ ਆਂ। ਇਹ ਤਾਂ ਸੱਭ ਸੰਜੋਗਾਂ ਦੀਆਂ ਗੱਲਾਂ। ਸੱਭ ਉਹਦੇ ਹੁਕਮ ਨਾਲ ਹੁੰਦਾ। ਬੱਸ ਹੁਣ ਤਾਂ ਕੈਮ ਹੋ। ਵਿਆਹ ਆਪਾਂ ਇਦਾਂ ਕਰਨਾ ਪਈ ਧੂੰਮਾਂ ਪੈ ਜਾਣ। ਮੈਂ ਤਾਂ ਤੁਹਾਥੋਂ ਦੋਨਾਂ ਤੋਂ ਇਕ ਇਕ ਸੂਟ ਲੈਣਾਂ।

ਰਾਜੂ: *(ਆਪਣੀ ਮੰਮੀ ਨਾਲ ਗੱਲ ਕਰਨੀ ਚਾਹੁੰਦਾ ਹੈ)* ਮਾਮ...

ਗੁਰਤੇਜ ਕੌਰ: *(ਰਾਜੂ ਦੀ ਗੱਲ ਅਣਸੁਣੀ ਕਰਕੇ)* ਸੂਟ ਦਾ ਤੂੰ ਫਿਕਰ ਨਾ ਕਰ ਸਵਰਨ ਕੁਰੇ। ਤੈਨੂੰ ਮੇਨ 'ਤੇ ਲੈ ਜਾਣਾ ਬਸ ਜਿਹੜੀ ਮਰਜੀ ਸਟੋਰ ਚੋਂ ਜਿਹੜਾ ਮਰਜੀ ਸੂਟ ਚੱਕ ਲਵੀਂ।

ਬਬਲੀ: *(ਉਹ ਵੀ ਆਪਣੀ ਮਾਂ ਨਾਲ ਗੱਲ ਕਰਨੀ ਚਾਹੁੰਦੀ ਹੈ)* ਮਾਮ...

ਨਛੱਤਰ ਕੌਰ: ਲੈ ਕੁੜੇ ਸਵਰਨ ਕੁਰੇ ਤੂੰ ਤਾਂ ਸੂਟ 'ਤੇ ਈ ਡਿੱਗ ਪਈ। ਮੈਂ ਤਾਂ ਤੈਨੂੰ ਕਾਂਟੇ ਕਰਾ ਕੇ ਦੇਣ ਲਈ ਸੋਚਦੀ ਸੀ।

ਸਵਰਨ ਕੌਰ: ਨਾਂ ਤੂੰ ਮੈਨੂੰ ਕਾਂਟੇ ਕਰਾ ਦੇਈਂ। ਸੂਟ ਤਾਂ ਮੈਨੂੰ ਤੇਰੀ ਕੁੜਮਣੀ ਨੇ ਬਥੇਰੇ ਲੈ ਦੇਣੇ ਆਂ। ਬੱਸ ਨਛੱਤਰ ਕੌਰੇ ਆਪਾਂ ਬੁੜੀਆਂ ਦੀ ਲੇਡੀ ਪਾਰਟੀ ਐਦਾਂ ਕਰਨੀ ਆਂ ਪਈ ਉਥੇ ਚਾਰ ਘੰਟੇ ਗਿੱਧਾ ਪਵੇ। ਬਸ ਇਕ ਵਾਰੀ ਤਾਂ ਦੇਸ ਦੇ ਵਿਆਹਾਂ ਜਿੰਨੀ ਰੌਣਕ ਹੋ ਜਾਵੇ।

ਰਾਜੂ: ਮਾਮ ਮੈਂ ਇਕ ਗੱਲ ਦਸਣੀ ਚਾਹੁੰਦਾਂ...

ਗੁਰਤੇਜ ਕੌਰ: ਚੁੱਪ ਕਰ ਵੇ ਪੈ ਅਰਗਿਆ। ਘਰ ਜਾ ਕੇ ਦੱਸ ਲਵੀਂ ਜੋ ਕੁਝ ਤੈਂ ਦੱਸਣਾ। ਨੀ ਸਵਰਨ ਕੌਰੇ ਉਹ ਜਿਹੜੀ ਤੇਰੀ ਭਤੀਜੀ ਆ, ਜਿਹੜੀ ਬੋਲੀਆਂ ਬਹੁਤ ਪਾਉਂਦੀ ਆ, ਉਹਨੂੰ ਜਰੂਰ ਤੂੰ ਸਾਡੀ ਪਾਰਟੀ 'ਤੇ ਲੈ ਕੇ ਆਈਂ। ਉਹਨੂੰ ਮੇਰੀ ਵਲੋਂ ਹੁਣੇ ਈ ਸੱਦਾ ਦੇ ਦਈਂ। ਉਦਾਂ ਮੈਂ ਕਾਰਡ ਵੀ ਭੇਜੂ ਉਹਨੂੰ ਛਪਿਆਂ 'ਤੇ।

ਰਾਜੂ ਤੇ ਬਬਲੀ: *(ਇਕੱਠੇ)* Will you listen to us for a second।

*(ਉਹਨਾਂ ਵੱਲੋਂ ਇਸ ਤਰਾਂ ਇਕੱਠੇ ਬੋਲਣ ਤੇ ਇਕ ਦਮ ਚੌਂਕ ਜਾਂਦੀਆਂ ਹਨ ਤੇ ਉਹਨਾਂ ਵੱਲ ਡੈਂਬਰਿਆਂ ਵਾਂਗ ਦੇਖਦੀਆਂ ਹਨ।)*

ਰਾਜੂ: ਅਸੀਂ ਤੁਹਾਨੂੰ ਪੁੱਛਣਾ ਚਾਹੁੰਦੇ ਹਾਂ ਕਿ ਇਹ ਤੁਸੀਂ ਕਿਹਦੇ ਵਿਆਹ ਤੇ ਬੋਲੀਆਂ ਪਾਉਣੀਆਂ?

*(ਨਛੱਤਰ ਕੌਰ ਅਤੇ ਗੁਰਤੇਜ ਕੌਰ ਇਕੱਠੀਆਂ ਬੋਲਦੀਆਂ ਹਨ)*

ਗੁਰਤੇਜ ਕੌਰ: ਤੇ ਨਛੱਤਰ ਕੌਰ ਤੁਹਾਡੇ ਵਿਆਹ ਤੇ ਹੋਰ ਕਿਹਦੇ ਤੇ।

ਬਬਲੀ: ਪਰ ਅਸੀਂ ਤਾਂ ਅਜੇ ਵਿਆਹ ਕਰਾਉਣ ਲਈ ਤਿਆਰ ਨਹੀਂ।

ਰਾਜੂ: ਹਾਂ ਅਸੀਂ ਤਾਂ ਵਿਆਹ ਨਹੀਂ ਕਰਾਉਣ ਦਾ ਫੈਸਲਾ ਕੀਤਾ।

ਗੁਰਤੇਜ ਕੌਰ: ਕੀ ਕਿਹਾ?

ਨਛੱਤਰ ਕੌਰ: ਬਬਲੀ ਪੁੱਤ, ਸਿਆਣੀ ਬਣ, ਵੱਡਿਆਂ ਅੱਗੇ ਏਦਾਂ ਨਹੀਂ ਬੋਲੀਦਾ।

ਬਬਲੀ: ਹੋਰ ਕਿੱਦਾਂ ਬੋਲੀਦਾ?

ਨਛੱਤਰ ਕੌਰ: *(ਸਵਰਨ ਕੌਰ ਨੂੰ)* ਸਵਰਨ ਕੁਰੇ, ਕੁੜੇ ਤੂੰ ਕੁੱਛ ਸਮਝਾ ਨਿਆਣਿਆਂ ਨੂੰ...

ਸਵਰਨ ਕੌਰ: ਨਾਂ ਬਾਬਾ ਇਹ ਤਾਂ ਤੁਹਾਡਾ ਕੰਮ ਆ। ਮੈਂ ਤਾਂ ਤੁਹਾਨੂੰ ਦੋਂਹ ਫਾਮਲੀਆਂ ਇਕੱਠੇ ਕਰਨਾ ਸੀ ਉਹ ਦਿੱਤਾ ਕਰ। ਅੱਗੇ ਹੁਣ ਤੁਸੀਂ ਜਾਣੋ ਜਾਂ ਤੁਹਾਡੇ ਨਿਆਣੇ। ਮੈਂ ਤਾਂ ਅੰਦਰ ਜਾ ਕੇ ਬੱਚਨੀ ਨੂੰ ਫੋਨ ਕਰਨਾ ਕਰਦੀ ਆਂ, ਉਹਦੇ ਪੋਤੇ ਨੂੰ ਟੁਆਲਟਾਂ ਲੱਗੀਆਂ।

*(ਸਵਰਨ ਕੌਰ ਸਟੇਜ ਤੋਂ ਚਲੀ ਜਾਂਦੀ ਹੈ ਤੇ ਪਿੱਛੇ ਉਹ ਚਾਰੇ ਰਹਿ ਜਾਂਦੇ ਆ। ਗੁਰਤੇਜ ਕੌਰ ਰਾਜੂ ਨੂੰ ਮੋਢੇ ਤੋਂ ਫੜਕੇ ਨਾਲ ਤੋਰਦੀ ਕਹਿੰਦੀ ਆ)*

ਗੁਰਤੇਜ ਕੌਰ: ਚਲ ਤੁਰ ਘਰ ਨੂੰ। ਤੇਰੇ ਨਾਲ ਘਰ ਜਾ ਕੇ ਗੱਲ ਕਰਦੀ ਆਂ।

*(ਰਾਜੂ ਉਹਦੇ ਕੋਲੋਂ ਮੋਢਾ ਛੁਡਾਉਂਦਾ ਹੈ)*

ਰਾਜੂ: ਐਥੇ ਕੀ ਆ। ਐਥੇ ਈ ਕਰ ਲਾ।

ਨਛੱਤਰ ਕੌਰ: *(ਬਬਲੀ ਨੂੰ ਇਕ ਪਾਸੇ ਲਿਜਾਣ ਦੀ ਕੋਸ਼ਿਸ਼ ਕਰਦੀ ਆ)* ਬਬਲੀ ਪੁੱਤ, ਆ ਅੰਦਰ ਆਈਂ ਜਰਾ, ਮੇਰੀ ਇਕ ਗੱਲ ਸੁਣੀਂ।

ਬਬਲੀ: ਨਹੀਂ ਮਾਂ, ਤੂੰ ਜਿਹੜੀ ਗੱਲ ਕਰਨੀ ਆਂ, ਏਥੇ ਈ ਕਰ ਲਾ।

ਗੁਰਤੇਜ ਕੌਰ: *(ਰਾਜੂ ਨੂੰ)* ਕਿਉਂ ਨਹੀਂ ਵੇ ਤੂੰ ਵਿਆਹ ਕਰਾਉਣਾ? ਕੁੜੀ 'ਚ ਕੋਈ ਨੁਕਸ ਆ, ਅੰਨੀ ਕਾਣੀ ਆ?

ਰਾਜੂ: ਨਹੀਂ ਉਹਦੇ 'ਚ ਕੋਈ ਨੁਕਸ ਨਹੀਂ। ਉਹ ਬੜੀ ਵਧੀਆ ਤੇ ਸਿਆਣੀ ਕੁੜੀ ਆ। ਨਾਲੇ ਉਹਦੀ ਤਾਂ ਏਸ 'ਚ ਕੋਈ ਗੱਲ ਈ ਨਹੀਂ। ਗੱਲ ਤਾਂ ਮੇਰੀ ਆ, ਤੇ ਮੈਂ ਅਜੇ ਨਹੀਂ ਰੈਡੀ।

ਗੁਰਤੇਜ ਕੌਰ: ਜੇ ਨਹੀਂ ਰੈਡੀ ਤਾਂ ਪਹਿਲਾਂ ਕਿਉਂ ਨਹੀਂ ਦੱਸਿਆ?

ਬਬਲੀ: ਤੁਸੀਂ ਸਾਨੂੰ ਦੱਸਣ ਦਾ ਮੋਕਾ ਕਦੋਂ ਦਿੱਤਾ। ਅਸੀਂ ਤੁਹਾਨੂੰ ਦੱਸਣ ਦੀ ਕਈ ਵਾਰੀ ਕੋਸ਼ਿਸ਼ ਕੀਤੀ, ਪਰ ਤੁਸੀਂ ਸਾਡੀ ਕੋਈ ਗੱਲ ਈ ਨਹੀਂ

ਨਛੱਤਰ ਕੌਰ: ਬਬਲੀ ਪੁੱਤ, ਕੀ ਅਸੀਂ ਇਹ ਸੱਭ ਆਪਣੇ ਲਈ ਕਰਦੇ ਆ। ਤੁਹਾਡੇ ਲਈ ਈ ਕਰਦੇ ਆਂ ਕਿ ਤੁਸੀਂ ਖੁਸ਼ ਰਹੋ। ਤੈਨੂੰ ਪਤਾ ਈ ਆ ਦੇਸੋਂ ਰਿਸ਼ਤੇਦਾਰਾਂ ਦੀਆਂ ਕਿੰਨੀਆਂ ਚਿੱਠੀਆਂ ਆਉਂਦੀਆਂ ਤੇਰੇ ਰਿਸ਼ਤੇ ਲਈ। ਪਰ ਅਸੀਂ ਕਿਸੇ ਦਾ ਜੁਆਬ ਨਹੀਂ ਦਿੱਤਾ। ਅਸੀਂ ਕਿਹਾ ਅਸੀਂ ਤਾਂ ਬਬਲੀ ਲਈ ਏਥੇ ਈ ਮੁੰਡਾ ਲੱਭਣਾ, ਜਿਹਨੂੰ ਬਬਲੀ ਗੱਲ ਹੋਣ ਤੋਂ ਪਹਿਲਾਂ ਦੇਖ ਲਵੇ। ਤੈਨੂੰ ਪਤਾ ਈ ਆ ਲੋਕੀ ਕਿੱਦਾਂ ਕੁੜੀਆਂ ਨੂੰ ਦੇਸ ਲਿਜਾਕੇ ਵਿਆਹ ਕਰਨ ਲਈ ਤੰਗ ਕਰਦੇ ਆ।

ਰਾਜੂ: ਲੋਕਾਂ ਦੀਆਂ ਕੁੜੀਆਂ ਘਰੋਂ ਵੀ ਤਾਂ ਤਦੇ ਦੋੜਦੀਆਂ।

ਗੁਰਤੇਜ ਕੌਰ: ਲੋਕਾਂ ਦੀ ਗੱਲ ਤੁਸੀਂ ਛੱਡੋ। ਲੋਕਾਂ ਦੇ ਘਰੀਂ ਤਾਂ ਵਥੇਰਾ ਕੁੱਛ ਹੁੰਦਾ। ਗੱਲ ਤੁਸੀਂ ਆਪਣੀ ਕਰੋ। ਤੁਸੀਂ ਦੋਏ ਸਿਆਣੇ ਬਣੋ ਤੇ ਸਾਡੇ ਆਖੇ ਲੱਗੋ। ਨਹੀਂ ਤਾਂ ਤੁਹਾਡੇ ਪੇਆਂ ਨੇ ਵੀ ਸਾਡੀਆਂ ਗੁੱਤਣੀਆਂ ਪੁੱਟਣੀਆਂ, ਤੇ ਲੋਕਾਂ ਨੇ ਵਾਧੂ ਤੋਏ ਤੋਏ ਕਰਨੀ ਆ। ਇਸ ਲਈ ਤੁਸੀਂ ਕੁੱਛ ਸਾਡੀ ਇੱਜਤ ਦਾ ਖਿਆਲ ਕਰੋ।

ਰਾਜੂ: ਮਾਂ ਤੂੰ ਕਿਹੜੀ ਇੱਜਤ ਦੀ ਗੱਲ ਕਰਦੀ ਆਂ। ਆਪਣੇ ਸਾਰੇ ਲੋਕੀ ਇੱਜਤ ਬਨਾਉਣ ਅਤੇ ਬਚਾਉਣ ਲਈ ਦੋੜੇ ਫਿਰਦੇ ਆ। ਪਤਾ ਨਹੀਂ ਇਹ ਹੈ ਕੀ। ਜਿਹਦੇ ਲਈ ਤੁਸੀਂ ਆਪਣੇ ਨਿਆਣਿਆਂ ਦੀਆਂ ਫੀਲੰਗਜ਼ (feelings) ਦੀ ਵੀ ਪਰਵਾਹ ਨਹੀਂ ਕਰਦੇ।

ਨਛੱਤਰ ਕੌਰ: ਪੁੱਤ ਇੱਜਤ ਈ ਦੁਨਿਆਂ 'ਚ ਸੱਭ ਕੁਛ ਹੁੰਦੀ ਆ। ਤੁਸੀਂ ਦੋਏ ਨਿਆਣੇ ਨਹੀਂ ਸਿਆਣੇ ਆ। ਸਿਆਣਿਆਂ ਆਲੀਆਂ ਗੱਲਾਂ ਕਰੋ।

ਬਬਲੀ: ਸਿਆਣਿਆਂ ਵਾਲੀਆਂ ਈ ਗੱਲਾਂ ਕਰਦੇ ਆਂ ਅਸੀਂ। ਜਦੋਂ ਅਸੀਂ ਅਜੇ ਵਿਆਹ ਲਈ ਤਿਆਰ ਈ ਨਹੀਂ ਤਾਂ ਤੁਹਾਡੇ ਆਖੇ ਲੱਗ ਕਿੱਦਾਂ ਕਰਾ ਲਈਏ?

ਗੁਰਤੇਜ ਕੋਰ: ਫੇਰ ਉਹ ਹੀ ਨਿਆਣਿਆਂ ਵਾਲੀਆਂ ਗੱਲਾਂ। ਕਿਉਂ ਤੁਸੀਂ ਸਾਡੇ ਦੋਹਾਂ ਟੱਬਰਾਂ ਦੀ ਇੱਜਤ ਮਿੱਟੀ 'ਚ ਰੋਲਣ ਤੇ ਤੁਲੇ ਹੋਏ ਆਂ?

ਰਾਜੂ: ਕੀ ਸਾਡੇ ਵਿਆਹ ਨਾਂ ਕਰਾਉਣ ਤੇ ਈ ਤੁਹਾਡੀ ਇੱਜਤ ਮਿੱਟੀ 'ਚ ਰੁਲਦੀ ਆ। ਉਦੋਂ ਇਹ ਇੱਜਤ ਮਿੱਟੀ 'ਚ ਨਹੀਂ ਰੁਲਦੀ, ਜਦੋਂ ਤੁਹਾਡੀ ਜਬਰਦਸਤੀ ਕਰਕੇ ਨਿਆਣੇ ਘਰੋਂ ਦੋੜ ਜਾਂਦੇ ਆ?

ਬਬਲੀ: ਉਦੋਂ ਤੁਹਾਡੀ ਇੱਜਤ ਮਿੱਟੀ 'ਚ ਨਹੀਂ ਰੁਲਦੀ, ਜਦੋਂ ਮਲੋ ਮਲੀ ਦੇ ਕੀਤੇ ਇਨਾਂ ਵਿਆਹਾਂ ਕਾਰਨ ਘਰਾਂ 'ਚ ਜੁੱਤੀ ਖੜਕਦੀ ਹੈ?

ਰਾਜੂ: ਉਦੋਂ ਇਹ ਇੱਜਤ ਮਿੱਟੀ 'ਚ ਨਹੀਂ ਰੁਲਦੀ, ਜਦੋਂ ਤੁਹਾਡੇ ਜਬਰਦਸਤੀ ਕੀਤੇ ਇਹ ਵਿਆਹ ਡਾਈਵੋਰਸਾਂ 'ਚ ਟੁਟਦੇ ਆ?

ਬਬਲੀ: ਉਦੋਂ ਤੁਹਾਡੀ ਇੱਜਤ ਮਿੱਟੀ 'ਚ ਨਹੀਂ ਰੁਲਦੀ ਜਦੋਂ ਨਿਆਣੇ ਬਰਿੱਜਾਂ ਤੇ ਚੱੜਕੇ ਛਾਲਾਂ ਮਾਰਦੇ ਆ, ਸੁਆਸਾਈਡਜ਼ ਕਰਦੇ ਆ?

ਰਾਜੂ: ਦੱਸੋ, ਹੁਣ ਚੁੱਪ ਕਿਉਂ ਆਂ ਤੁਸੀਂ?

*(ਫੇਰ ਦੋਵੇਂ ਜਣੇ ਦਰਸ਼ਕਾਂ (Audience) ਵੱਲ ਮੁੜਦੇ ਹਨ)*

ਰਾਜੂ: ਤੇ ਤੁਸੀਂ, ਹਾਂ ਤੁਸੀਂ ਵੀ ਦੱਸੋ ਕਿ ਕਿੰਨਾ ਕੁ ਚਿਰ ਤੁਸੀਂ ਫੋਕੀਆਂ ਇੱਜਤਾਂ ਬਚਾਉਣ ਲਈ ਜਬਰਦਸਤੀ ਦੇ ਵਿਆਹ ਕਰਦੇ ਰਹੋਂਗੇ। ਕਿੰਨਾ ਕੁ ਚਿਰ?

ਬਬਲੀ: ਤੇ ਇਕ ਸਵਾਲ ਹੋਰ। ਨਿਆਣਿਆਂ ਤੋਂ ਪੁੱਛੇ ਵਗੈਰ, ਇਹ ਜਿਹੜੇ ਵਿਆਹਾਂ ਦੀਆਂ ਗੱਲਾਂ ਤੁਸੀਂ ਕਰਦੇ ਹੋ, ਉਹ ਕਿਹਦੇ ਵਿਆਹਾਂ ਦੀ ਗੱਲ ਹੁੰਦੀ ਹੈ- ਨਿਆਣਿਆਂ ਦੀ ਜਾਂ ਟੱਬਰਾਂ ਦੀ?

ਰਾਜੂ: ਹਾਂ, ਹਾਂ, ਉਹ ਕਿਹਦੇ ਵਿਆਹਾਂ ਦੀ ਗੱਲ ਹੁੰਦੀ ਹੈ।

(ਪਰਦਾ ਡਿਗਦਾ ਹੈ)

# ਨਾਟਕ ਵਿਧਾ:

## ਗੁਰਦਿਆਲ ਸਿੰਘ ਫੁੱਲ

ਵਿਧਾ ਕੀ ਹੈ? ਅਸੀਂ ਜਾਣਦੇ ਹਾਂ ਕਿ ਸਿਰਜਣਾਤਮਿਕ ਸਾਹਿਤਿਕ ਰਚਨਾਵਾਂ ਜਾਂ ਅਭਿਵਿਅਕਤ ਕਰਨ ਵਾਲੀਆਂ ਕਲਾ-ਕਿਰਤਾਂ ਆਪਣੀ ਨਿਵੇਕਲੇ ਤੇ ਸੁਤੰਤਰ ਚਰਿੱਤਰ ਦੀਆਂ ਧਾਰਣੀ ਹੋਣ ਕਾਰਨ, ਕਿਸੇ ਨਾ ਕਿਸੇ ਵਿਧਾ (genre) ਦੇ ਅੰਤਰਗਤ ਆਉਂਦੀਆਂ ਹਨ।

ਵਿਧਾ ਤੋਂ ਭਾਵ ਉਹ ਸਾਂਝੀਆਂ, ਬੁਨਿਆਦੀ ਰੀਤਾਂ ਹਨ, ਜਿਹੜੀਆਂ ਖ਼ਾਸ ਸਿਰਜਣਾਤਮਿਕ ਤੇ ਅਭਿਵਿਅਕਤ ਕਰਨ ਵਾਲੀਆਂ ਕਲਾਵਾਂ ਵਿਚ ਦੁਹਰਾਈਆਂ ਜਾਂਦੀਆਂ ਹਨ। ਰਚਨਾਵਾਂ ਦੇ ਅਨੁਸ਼ਾਸ਼ਨ ਵਿਚ ਬਾਰ ਬਾਰ ਦੁਹਰਾਣੀਆਂ ਜਾਣ ਕਰਕੇ ਇਹ ਰੀਤਾਂ ਕਿਸੇ ਕਲਾ ਦੀਆਂ ਬੁਨਿਆਦੀ ਰੀਤਾਂ ਕਹਾਉਂਦੀਆਂ ਹਨ। ਇਹੋ ਰੀਤਾਂ ਹੀ ਉਹਨਾਂ ਰਚਨਾਵਾਂ ਤੇ ਕਲਾ-ਕਿਰਤਾਂ ਦੀਆਂ ਸੁਤੰਤਰ ਵਿਧਾਵਾਂ ਮੰਨੀਆਂ ਜਾਂਦੀਆਂ ਹਨ, ਜੋ ਉਹਨਾਂ ਨੂੰ ਬਾਕੀ ਦੀਆਂ ਸਾਰੀਆਂ ਕਲਾ-ਕਿਰਤਾਂ ਨਾਲੋਂ ਵੱਖਰਿਆਉਂਦੀਆਂ ਹਨ।

ਸਾਰੀਆਂ ਸਿਰਜਣਾਤਮਿਕ ਤੇ ਅਭਿਵਿਅਕਤੀ ਕਰਨ ਵਾਲੀਆਂ ਕਲਾਵਾਂ ਵਾਂਗ ਨਾਟਕ ਵੀ ਇਕ ਸਿਰਜਣਾਤਮਿਕ ਕਲਾ ਹੈ। ਇਸ ਦੀ ਆਪਣੀ ਨਿਵੇਕਲੀ ਵਿਧਾ ਹੈ।...

...ਨਾਟਕ ਵਿਚ ਇਕ ਖਾਸ ਘਟਨਾ ਜਾਂ ਖਾਸ ਕਹਾਣੀ ਨੂੰ ਖਾਸ ਸਮੇਂ ਤੇ ਹੁਣ ਵਿਚ ਵਾਪਰਦਾ ਵਿਖਾਇਆ ਜਾਂਦਾ ਹੈ। ਨਾਟਕ ਸਮਾਂਗਤ ਕਲਾ ਹੈ। ਇਹ ਨਿਰਾ ਦ੍ਰਿਸ਼-ਕਾਵਿ ਹੀ ਨਹੀਂ, ਚਲੰਤ ਦ੍ਰਿਸ਼-ਕਾਵਿ ਵੀ ਹੈ, ਤਦੇ ਕਿਹਾ ਜਾਂਦਾ ਹੈ ਕਿ ਨਾਟਕ 'ਨਾਂਵ' ਨਹੀਂ ਸਗੋਂ ਇਕ 'ਕਿਰਿਆ' ਹੈ।

ਨਾਟਕ-ਕਲਾ ਸਿਰਜਣਾਤਮਿਕ ਕਲਾ ਦਾ ਉਹ ਰੂਪ ਹੈ, ਜਿਸ ਵਿਚ ਕਿਸੇ ਮੁੱਖ ਸੰਵਾਦ-ਮੂਲਕ ਲੇਖ ਜਾਂ ਕਥਾ ਨੂੰ (ਜਿਸ ਨੂੰ ਅਸੀਂ ਨਾਟਕ ਕਹਿੰਦੇ ਹਾਂ) ਅਭਿਨੇਤਾ ਰਾਹੀਂ ਰੰਗਮੰਚੀ ਸ਼ਿਲਪਾਂ ਦੀ ਸਹਾਇਤਾ ਨਾਲ ਰੰਗਮੰਚ ਉਤੇ ਦਰਸ਼ਕਾਂ ਦੇ ਸਾਹਮਣੇ ਪੇਸ਼ ਕੀਤਾ ਜਾਂਦਾ ਹੈ।

ਨਾਟਕ ਨਿਰੋਲ ਸਾਹਿਤ ਨਹੀਂ, ਸਗੋਂ ਨਾਟਕ ਐਸੀ ਕਲਾ ਹੈ, ਜਿਹੜੀ ਸਾਹਿਤ ਤੋਂ ਪਰੇਰੇ ਦੇ ਅਨੁਭਵ ਨੂੰ ਪ੍ਰਾਪਤ ਕਰਦੀ ਹੈ ਤੇ ਬਹੁਤ ਵਿਲੱਖਣ ਬੋਧ ਕਰਾਉਂਦੀ ਹੈ। ਤਦੇ ਮਰਜ਼ੋਰੀ ਬੋਲਟਨ ਕਹਿੰਦਾ ਹੈ ਕਿ ਅਸਲੀ ਨਾਟਕ ਤਿੰਨ ਪੱਖੀ ਹੁੰਦਾ ਹੈ। ਇਹ ਇਕ ਸਾਹਿਤ ਹੈ, ਜਿਹੜਾ ਸਾਡੀਆਂ ਅੱਖਾਂ ਅੱਗੇ ਤੁਰਦਾ ਤੇ ਬੋਲਦਾ ਹੈ।

ਜਿਵੇਂ ਉਪਰ ਕਿਹਾ ਹੈ ਕਿ ਨਾਟਕ-ਅਭਿਵਿਅਕਤੀ ਦੀ ਅਜਿਹੀ ਵਿਧਾ ਹੈ, ਜਿਹੜੀ ਕੇਵਲ ਸਾਹਿਤ ਨਹੀਂ। ਉਸ ਤੋਂ ਵੱਧ ਬਹੁਤ ਕੁਝ ਹੋਰ ਵੀ ਹੈ ਕਿਉਂਕਿ ਰਚਨਾ ਕੇਵਲ ਲੇਖਕ ਦੁਆਰਾ ਲਿਖਣ 'ਤੇ ਪੂਰੀ ਨੀਂ ਹੁੰਦੀ। ਨਾਟਕ ਇਕ ਅਜਿਹੀ ਅਨੇਕ-ਕਲਾ ਵਿਧਾ ਹੈ, ਇਹ ਅਭਿਨੈ ਮਾਧਿਅਮ ਦੇ ਪਰਦਰਸ਼ਨ ਨਾਲ ਆਪਣੀ ਸੰਪੂਰਨਤਾ ਪਰਾਪਤ ਕਰਦੀ ਹੈ।

ਨਾਟਕ ਪੂਰਨ ਸੰਵਾਦ-ਪ੍ਰਧਾਨ ਵਿਧਾ ਹੈ, ਜਿਸ ਵਿਚ ਵਿਸ਼ਾ ਵਸਤੂ ਦਾ ਹਰ ਪੱਖ, ਕਥਾਨਕ, ਵਿਚਾਰ ਆਦਿ ਸਭ ਕੁਝ ਹੀ ਸੰਵਾਦਾਂ ਦੇ ਮਾਧਿਅਮ ਰਾਹੀਂ ਅਭਿਵਿਅਕਤ ਹੁੰਦਾ ਹੈ।

ਨਾਟਕ ਦੀ ਵਿਧਾ ਦੀ ਇਕ ਵੱਡੀ ਬਦਕਿਸਮਤੀ ਜਾਂ ਤ੍ਰਾਸਦੀ ਇਹ ਹੈ ਕਿ ਇਕ ਪਾਸੇ ਤਾਂ ਉਸ ਨੂੰ ਕੇਵਲ ਮਨੋਰੰਜਨ ਦੇ ਸਾਧਨ ਤੋਂ ਵੱਧ ਕੁਝ ਨਹੀਂ ਸਮਝਿਆ ਜਾਂਦਾ, ਜਿਸ ਕਰਕੇ ਨਾਟਕ ਤੇ ਨਾਟਕ ਨਾਲ ਸਬੰਧਤ ਵਿਅਕਤੀਆਂ ਨੂੰ ਸਮਾਜ ਵਿਚ ਸਨਮਾਨਿਤ ਸਥਾਨ ਪ੍ਰਾਪਤ ਨਹੀਂ ਹੁੰਦਾ ਅਤੇ ਦੂਜੇ ਪਾਸੇ ਨਾਟਕ ਦੀ ਚਰਚਾ ਕਈ ਵਾਰ ਭਾਸ਼ਾ-ਗਤ ਅਭਿਵਿਅਕਤੀ-ਮਾਧਿਅਮਾਂ ਦੇ ਵਾਂਗ ਨਾਟਕ ਨੂੰ ਨਿਰਾ ਸਾਹਿਤ ਮੰਨ ਕੇ ਹੁੰਦੀ ਹੈ ਤੇ ਉਸ ਦੇ ਵਿਸ਼ੇਸ਼ ਕਲਾ ਰੂਪ ਵੱਲ ਧਿਆਨ ਨਹੀਂ ਦਿੱਤਾ ਜਾਂਦਾ। ਪਹਿਲੀ ਗੱਲ ਨਾਟਕ ਰਾਹੀਂ ਮਨੋਰੰਜਨ ਦੀ ਸੰਭਾਵਨਾ, ਉਸ ਵਿਚ ਲੁਕੇ ਅਨੁਭਵ ਪ੍ਰਦਰਸ਼ਨ, ਗੀਤ ਨ੍ਰਿਤ ਆਦਿ ਤੱਤਾਂ ਕਾਰਨ ਹੁੰਦੀ ਹੈ ਤੇ ਦੂਜੀ ਨਾਟਕ ਦੇ ਸ਼ਬਦ ਬੋਧ ਹੋਣ ਕਰਕੇ ਕਈ ਸਾਹਿਤ-ਰੂਪਾਂ ਵਾਂਗ ਅਭਿਵਿਅੰਜਨਾ ਸ਼ਕਤੀ ਦਾ ਸਹਾਰਾ ਲੈਣ ਕਰਕੇ ਹੁੰਦੀ ਹੈ।

ਵਿਧਾ ਦੇ ਰੂਪ ਵਿਚ ਨਾਟਕ ਉਂਜ ਹੀ ਇਕ ਬਹੁਤ ਹੀ ਜਟਿਲ ਵਿਧਾ ਹੈ ਤੇ ਅਭਿਨੇਤਾ ਹੀ ਨਾਟਕਾਰ ਦੇ ਨਾਲ ਸਰਬ-ਪ੍ਰਮੁੱਖ ਤੇ ਸਿਰਜਣਾਸ਼ੀਲ ਬਿੰਦੂ ਹੈ, ਜਿਸ ਨਾਲ ਨਾਟਕ ਦੇ ਪ੍ਰਦਰਸ਼ਨ ਨੂੰ ਇਕ ਪ੍ਰਭਾਵਸ਼ਾਲੀ ਤੇ ਸੱਚੀ-ਸੁੱਚੀ ਕਲਾ ਦਾ ਸਥਾਨ ਪ੍ਰਾਪਤ ਹੁੰਦਾ ਹੈ।

ਸਾਨੂੰ ਇਹ ਤੱਤ ਮੰਨ ਕੇ ਤੁਰਨਾ ਪਵੇਗਾ ਕਿ ਨਾਟਕ ਨਿਰਾ ਸਾਹਿਤਕ ਰੂਪ ਨਹੀਂ ਹੈ। ਆਰੰਭ ਤੇ, ਇਕ ਪੱਧਰ ਤੇ ਭਾਸ਼ਾ ਦੇ ਸਾਹਿਤਿਕ ਕਾਵਿਕ ਰੂਪ ਵਿਚ ਅਭਿਵਿਅਕਤ ਹੋਣ ਦੇ ਨਾਲ ਨਾਲ ਨਾਟਕ ਵਿਚ ਹੋਰ ਵੀ ਬਹੁਤ ਸਾਰੇ ਤੱਤ ਹਨ, ਜਿਹੜੇ ਇਸ ਦੇ ਆਪਣੇ ਤੇ ਵਿਸ਼ੇਸ਼ ਹਨ, ਜਿਹੜੇ ਸਾਰੇ ਦੇ ਸਾਰੇ ਇਕੱਠੇ ਰਲਵੇਂ ਖਾਸ ਰੂਪ ਵਿਚ ਹੁੰਦੇ ਹਨ। ਇਹ ਹੋਰ ਕਿਸੇ ਵੀ ਕਲਾਤਮਿਕ ਤੇ ਸਿਰਜਣਾਤਮਿਕ ਅਭਿਵਿਅਕਤੀ ਦੇ ਮਾਧਿਅਮ ਵਿਚ ਨਹੀਂ ਹੁੰਦੇ।

ਦੂਜੇ ਪਾਸੇ ਨਾਟਕ ਵਿਚ ਕਵਿਤਾ ਦੇ ਮੁਕਾਬਲਤਨ ਕਿਤੇ ਵੱਧ ਸਥੂਲ, ਕਿਤੇ ਵੱਧ ਇੰਦਰੀਆਂ ਨੂੰ ਹਲੂਣਾ ਦੇਣ ਵਾਲਾ ਹੋਣ 'ਤੇ ਵੀ ਇਹ ਨਿਰਾ ਮਨੋਰੰਜਨ ਨਹੀਂ ਹੈ। ਇਹ ਸਮੁੰਦਰੋਂ ਡੂੰਘੇ ਦਿਲ ਦੀਆਂ ਡੂੰਘਾਈਆਂ ਵਿਚ ਉਤਰਨ ਦੀ ਸਮਰੱਥਾ ਰੱਖਦਾ ਹੈ। ਇਸ ਵਿਚ ਇਕੋ ਵੇਲੇ ਵਿਅਕਤੀ ਅਤੇ ਸਮੂਹ ਨੂੰ ਕੀਲਣ ਦੀ ਅਥਾਹ ਸ਼ਕਤੀ ਹੈ। ਸੋ ਨਾਟਕ ਵਿਅਕਤੀ ਤੇ ਸਮੂਹ ਨੂੰ ਇਕੋ ਵੇਲੇ ਪ੍ਰਭਾਵਿਤ ਕਰਨ ਵਾਲੀ ਵਿਲੱਖਣ ਕਲਾ ਵਿਧਾ ਹੈ।

ਨਾਟਕ-ਸਾਹਿਤ-ਵਿਧਾ ਵਿਚ ਨਾਟਕਕਾਰ ਆਪ ਪਾਠਕ/ਦਰਸ਼ਕ ਦੇ ਸਾਹਮਣੇ ਨਹੀਂ ਆਉਂਦਾ ਭਾਵ ਸਿੱਧਾ ਉਹਨਾਂ ਤੀਕ ਨਹੀਂ ਪੁੱਕ ਸਕਦਾ, ਆਪਣੇ ਲਿਖੇ ਸੰਵਾਦਾਂ ਰਾਹੀਂ ਦਰਸ਼ਕਾਂ/ਪਾਠਕਾਂ ਤੱਕ ਪੁੱਜਦਾ ਹੈ।

ਇਸ ਵਿਧਾ ਦੇ ਦੋ ਅਤਿਅੰਤ ਮਹੱਤਵਪੂਰਨ ਅਭਿਵਿਅਕਤੀ ਮਾਧਿਅਮ ਹਨ - ਭਾਸ਼ਾ ਤੇ ਅਭਿਨੇਤਾ। ਇਨ੍ਹਾਂ ਦੋਹਾਂ ਦੇ ਸੰਜੋਗ ਨਾਲ ਨਵੀਂ ਵਿਧਾ ਜਨਮ ਲੈਂਦੀ ਹੈ ਜਿਸ ਨੂੰ ਅਸੀਂ ਅਸਲੀ ਨਾਟਕ-ਵਿਧਾ ਕਹਿੰਦੇ ਹਾਂ। ਇਹ ਵਿਧਾ ਕਈ ਸੂਖਮ ਕਲਾਵਾਂ ਦਾ ਸੰਜੋਗੀ ਸੁਮਾਪੀ ਸੁਮਿੱਲਤ ਵਿਲੱਖਣ ਰੂਪ ਹੈ।

ਇਸ ਲਈ ਨਾਟਕ ਮੁਲਾਂਕਣ ਇਸ ਦੀ ਸਾਹਿਤਿਕਤਾ, ਇਸਦੀ ਅਭਿਨੈਤਆਤਮਿਕਤਾ ਤੇ ਮੰਚ ਅਨੁਕੂਲਤਾ ਆਦਿ ਨੂੰ ਵੱਖ ਵੱਖ ਖਾਨਿਆਂ ਵਿਚ ਰੱਖ ਕੇ ਨਹੀਂ ਕੀਤਾ ਜਾ ਸਕਦਾ।

ਨਾਟਕ ਦੀ ਖੇਡ ਜਾਂ ਨਾਟਕੀ ਪ੍ਰਦਰਸ਼ਨ ਅਸਲ ਵਿਚ ਕਿਸੇ ਨਾ ਕਿਸੇ ਭਾਂਤ ਨਾਲ ਨਾਟਕੀ ਲਿਖਤ ਦੀ ਮੰਚੀ ਬਿੰਬਾਂ ਰਾਹੀਂ ਵਿਆਖਿਆ ਹੀ ਹੁੰਦੀ ਹੈ, ਕਿਉਂਕਿ ਲਿਖੇ ਸ਼ਬਦਾਂ ਜਾਂ ਲਿਖੇ ਪਾਠ ਵਿਚ ਹੀ ਉਸ ਦਾ ਦ੍ਰਿਸ਼ਪਾਨ ਲੁਕਿਆ ਹੋਇਆ ਹੁੰਦਾ ਹੈ।

ਨਾਟਕ ਦੀ ਵਿਧਾ ਨਾਟਕਕਾਰ ਨੂੰ ਸਪੱਸ਼ਟ ਕਰਦੀ ਹੈ ਕਿ ਸ਼ਬਦ ਜਦ ਕਾਰਜ ਵਿਚ ਪਰਿਵਰਤਿਤ ਹੁੰਦਾ ਹੈ, ਤਾਂ ਸ਼ਬਦ ਨਾਟਕ ਵਿਚੋਂ ਖਾਰਜ ਨਹੀਂ ਹੁੰਦਾ, ਸਗੋਂ ਸੰਪੂਰਨ ਹੁੰਦਾ ਹੈ। ਇਸ ਸੂਝ ਨਾਲ ਹੀ ਉਹ ਸਵੈ-ਪ੍ਰਕਾਸ਼ ਦੀ ਸਮਰੱਥਾ ਰੱਖਣ ਵਾਲਾ, ਸੰਵਾਦ ਲਿਖਣ ਦੇ ਸਮਰੱਥ ਹੁੰਦਾ ਹੈ, ਜਿਹੜੇ ਉਸ ਦੇ ਨਾਟਕ ਨੂੰ ਅਸਲੀ ਨਾਟਕ ਕਲਾ ਬਣਾਉਂਦੇ ਹਨ।

ਅਭਿਵਿਅਕਤੀ ਦੀ ਇਕ ਸਾਹਿਤਿਕ ਵਿਧਾ ਦੇ ਰੂਪ ਵਿਚ ਨਾਟਕ ਦਾ ਮੁੱਖ ਤੱਤ ਕਿਸੇ ਮੂਲ ਭਾਵ ਨੂੰ ਤੇ ਵਿਚਾਰ-ਸੂਤਰ ਨੂੰ ਰੂਪਮਾਨ ਕਰਨ ਵਾਲੇ ਕਾਰਜ, ਅਰਥਾਤ ਅਨੁਭਵ-ਮੂਲਕ ਭਾਵ ਦਾ ਜਾਂ ਵਿਚਾਰ ਦਾ ਇਕ ਬਿੰਦੂ ਤੋਂ ਦੂਜੇ ਬਿੰਦੂ ਤੱਕ ਪੁੱਜਣਾ ਹੈ।

ਇਸ ਸਾਰੀ ਚਰਚਾ ਵਿਚੋਂ ਇਹ ਗੱਲ ਉਘੜ ਕੇ ਸਾਹਮਣੇ ਆਉਂਦੀ ਹੈ ਕਿ ਨਾਟਕ ਨਿਰਾ ਸਾਹਿਤ ਨਹੀਂ ਹੈ, ਇਸ ਲਈ ਇਸ ਦੀ ਵਿਧਾ ਸਾਹਿਤ ਵਾਲੀ ਵਿਧਾ ਨਹੀਂ। ਨਾਟਕ ਨਿਰਾ ਮਨੋਰੰਜਨ ਨਹੀਂ, ਇਸ ਕਰਕੇ ਮਨੋਰੰਜਨ ਕਰਨ ਵਾਲੀ ਕਲਾ ਦੀ ਵਿਧਾ ਵੀ ਨਾਟਕ ਦੀ ਵਿਧਾ ਨਹੀਂ ਹੋ ਸਕਦੀ।

ਨਾਟਕ ਦੀ ਵਿਧਾ ਲਿਖਤੀ ਪਾਠ ਨੂੰ ਅਭਿਨੇਤਾਵਾਂ ਦੇ ਮੰਚ 'ਤੇ ਕੀਤੇ ਅਭਿਨੈ ਰਾਹੀਂ ਦਰਸ਼ਕਾਂ ਦੇ ਸਾਹਮਣੇ ਦਰਸ਼ਕਾਂ ਤੀਕ ਪਹੁੰਚਾਣ ਵਾਲੀ ਬਹੁਤ ਹੀ ਵਿਲੱਖਣ ਵਿਧਾ ਹੈ, ਜਿਸ ਰਾਹੀਂ ਲਿਖੇ ਸ਼ਬਦਾਂ 'ਚੋਂ ਕਿਰਿਆ ਰਾਹੀਂ ਸ਼ਬਦਾਂ ਦੇ ਪਾਸਾਰ ਦਾ ਬੋਧ ਹੋ ਜਾਂਦਾ ਹੈ, ਜਿਹੜਾ ਪਾਸਾਰ ਹੀ ਨਾਟਕ ਦੀ ਵਿਲੱਖਣ ਵਿਧਾ ਨੂੰ ਜਨਮ ਦਿੰਦਾ ਹੈ। ਇਹ ਵਿਧਾ ਜਟਿੱਲ ਹੈ; ਜਿਵੇਂ ਬਹੁਤ ਸਾਰੇ ਗੋਲੇ ਚਲਾਉਣ ਵਾਲੇ ਨੂੰ ਬਹੁਤ ਸਾਵਧਾਨ ਰਹਿਣਾ ਪੈਂਦਾ ਹੈ, ਤਿਵੇਂ ਨਾਟਕਕਾਰ ਨੂੰ, ਅਭਿਨੇਤਾਵਾਂ ਨੂੰ, ਵਿਲੱਖਣ ਇਕੱਠ/ਦਰਸ਼ਕਾਂ ਨੂੰ ਸਾਹਮਣੇ ਹੀ ਨਹੀਂ ਰੱਖਣਾ ਪੈਂਦਾ ਸਗੋਂ ਹਰ ਭਾਂਤ ਦਾ ਕਲਾਤਮਿਕ ਸਮਤੁਲਨ ਸੁਰਜੀਤ ਰੱਖਣਾ ਪੈਂਦਾ ਹੈ, ਤਾਂ ਹੀ ਨਾਟਕ ਸੰਪੂਰਨ ਕਲਾ ਦਾ ਰੂਪ ਧਾਰ ਕੇ ਦਰਸ਼ਕਾਂ ਕੋਲੋਂ ਹੁੰਗਾਰਾ ਲੈਣ ਦੇ ਸਮਰੱਥ ਹੋ ਸਕਦਾ ਹੈ।

(ਗੁਰਦਿਆਲ ਸਿੰਘ ਰਚਿਤ ਪੁਸਤਕ 'ਪੰਜਾਬੀ ਨਾਟਕ: ਸਰੂਪ, ਸਿਧਾਂਤ ਤੇ ਵਿਕਾਸ'(ਸਫਾ 7) ਵਿਚੋਂ ਧੰਨਵਾਦ ਸਹਿਤ)

# ਵੈਨਕੂਵਰ ਸੱਥ ਦਾ ਰੰਗ ਮੰਚ: ਸੇਧ ਤੇ ਵਿਕਾਸ

||||

## ਸਾਧੂ ਬਿਨਿੰਗ

(ਵੈਨਕੂਵਰ ਸੱਥ 1983 ਦੇ ਸ਼ੁਰੂ ਤੋਂ ਸਾਹਿਤਕ, ਸਭਿਆਚਾਰਕ ਤੇ ਖਾਸ ਕਰ ਰੰਗ ਮੰਚ ਦੀਆਂ ਸਰਗਰਮੀਆਂ ਕਰਦੀ ਆ ਰਹੀ ਹੈ। ਇਸ ਲੇਖ ਦਾ ਮਨੋਰਥ ਸੱਥ ਦੀਆਂ ਹੁਣ ਤੱਕ ਦੀਆਂ ਸਰਗਰਮੀਆਂ ਨੂੰ ਰੀਕਾਰਡ ਕਰਨ ਦੇ ਨਾਲ ਨਾਲ ਸੱਥ ਦੀ ਕੰਮ ਕਰਨ ਦੀ ਸੇਧ ਤੇ ਇਸ ਸੇਧ ਪਿੱਛੇ ਕੰਮ ਕਰਦੀ ਸੋਚ ਨੂੰ ਅੰਕਿਤ ਕਰਨਾ ਹੈ। ਇਹ ਲੇਖ ਲਿਖਣ ਵੇਲੇ ਇਕ ਅਜੀਬ ਜਿਹਾ ਅਹਿਸਾਸ ਹੋ ਰਿਹਾ ਹੈ ਕਿ ਇਹ ਕੁਝ ਵੀ ਸਾਨੂੰ ਖ਼ੁੱਦ ਨੂੰ ਹੀ ਕਰਨਾ ਪੈ ਰਿਹਾ ਹੈ। ਕਿਸੇ ਵੀ ਕਿਸਮ ਦੀ ਸਰਗਰਮੀ ਕਰਨ ਵਾਲੀ ਜਥੇਬੰਦੀ ਦੀ ਖਾਹਸ਼ ਤੇ ਲੋੜ ਹੁੰਦੀ ਹੈ ਕਿ ਉਹਨਾਂ ਦੀਆਂ ਸਰਗਰਮੀਆਂ ਬਾਰੇ ਉਹਨਾਂ ਦੇ ਫੌਰੀ ਦਾਇਰੇ ਤੋਂ ਬਾਹਰ ਵੀ ਲੋਕਾਂ ਨੂੰ ਪਤਾ ਲੱਗੇ। ਪਰ ਸੱਥ ਦੀ ਤੇ ਵੈਨਕੂਵਰ ਵਰਗੀ ਸਾਹਿਤਕ ਘੇਰੇ ਦੇ ਪੱਖੋਂ ਛੋਟੀ ਥਾਂ ਤੇ ਸਰਗਰਮ ਹੋਰ ਜਥੇਬੰਦੀਆਂ ਅਤੇ ਵਿਕਤੀਆਂ ਦੀ, ਇਹ ਬਦਕਿਸਮਤੀ ਹੀ ਕਹੀ ਜਾ ਸਕਦੀ ਹੈ ਕਿ ਉਹਨਾਂ ਦੀਆਂ ਸਰਗਰਮੀਆਂ ਨੂੰ ਰੀਕਾਰਡ ਕਰਨ ਜਾਂ ਦੂਰ ਵਸਦੇ ਦੂਜੇ ਲੋਕਾਂ ਤੱਕ ਪਹੁੰਚਾਣ ਵਾਲਾ ਕੋਈ ਨਹੀਂ ਹੈ। ਪੰਜਾਬ ਰਹਿੰਦੇ ਪੱਤਰਕਾਰਾਂ ਜਾਂ ਲੇਖਕਾਂ ਵਲੋਂ ਸਾਡੀਆਂ ਨਿੱਤ ਦੀਆਂ ਗਤੀਆਂ ਵਿਧੀਆਂ ਬਾਰੇ ਜਾਣੂ ਹੋਣਾ ਸੰਭਵ ਨਹੀਂ। ਇਕ ਛੋਟੇ ਘੇਰੇ ਵਿਚ ਰਹਿ ਰਹੇ ਅਤੇ ਕੰਮ ਕਰ ਰਹੇ ਲੇਖਕਾਂ ਅਤੇ ਕਲਾਕਾਰਾਂ ਤੋਂ ਇਹ ਆਸ ਰੱਖਣੀ ਜਾਇਜ਼ ਨਹੀ ਕਿ ਉਹ ਇਕ ਦੂਜੇ ਦੀਆਂ ਸਰਗਰਮੀਆਂ ਬਾਰੇ ਗੈਰ-ਜਜ਼ਬਾਤੀ ਤੇ ਬੇਲਾਗ ਹੋ ਕੇ ਚਰਚਾ ਕਰ ਸਕਣ। ਇਹ ਕਹਿ ਕੇ ਅਸੀਂ ਕਿਸੇ ਤੇ ਗਿਲਾ ਨਹੀਂ ਕਰ ਰਹੇ ਕਿਉਂਕਿ ਦੂਜੇ ਲੋਕਾਂ ਦੀਆਂ ਸਰਗਰਮੀਆਂ ਦੇ ਸਬੰਧ ਵਿਚ ਸਾਡਾ ਵੀ ਇਹੀ ਰਵੱਈਆ ਹੈ ਜੋ ਸ਼ਾਇਦ ਸਮੇਂ ਤੇ ਸਥਾਨ ਦੀ ਮਜਬੂਰੀ ਹੈ। ਇਸ ਕਰਕੇ ਸ਼ੁਰੂ ਵਿਚ ਹੀ ਅਸੀਂ ਪਾਠਕਾਂ ਤੋਂ ਇਸ ਗੱਲ ਦੀ ਖ਼ਿਮਾ ਮੰਗ ਰਹੇ ਕਿ ਜੇ ਉਹਨਾਂ ਨੂੰ ਇਹ ਲੱਗੇ ਕਿ ਅਸੀਂ ਆਪਣੇ ਮੂੰਹ ਮੀਆਂ ਮਿਠੂ ਬਣ ਰਹੇ ਹਾਂ ਤਾਂ ਉਹ ਸਾਡੀ ਇਸ ਮਜਬੂਰੀ ਨੂੰ ਧਿਆਨ ਵਿਚ ਰੱਖਣ। ਹਾਂ ਇਹ ਲੇਖ ਲਿਖਦਿਆਂ ਘਟੀਆਪਨ ਜਾਂ ਸਸਤੇਪਨ ਦਾ ਅਹਿਸਾਸ ਬਿਲਕੁਲ ਨਹੀਂ ਹੈ ਕਿਉਂਕਿ ਅਸੀਂ ਜੋ ਕਰ ਚੁੱਕੇ ਹਾਂ ਉਸ ਨੂੰ ਰੀਕਾਰਡ ਕਰਨ ਜਾ ਰਹੇ ਨਾ ਕਿ ਕਿਸੇ ਅਣਕੀਤੇ ਕੰਮ ਜਾਂ ਕਿਸੇ ਅਗਲੇ ਮਨਸੂਬੇ ਬਾਰੇ ਕਿਸੇ ਕਿਸਮ ਦੀ ਅਤਿ ਕਥਨੀ ਕਰਨ। - ਲੇਖਕ)

### ਸਥਾਪਤੀ

ਵੈਨਕੂਵਰ ਸੱਥ ਦੀ ਸ਼ੁਰੂਆਤ ਕੁਝ ਸਥਾਨਕ ਲੇਖਕਾਂ, ਜੋ ਸਮਾਜਕ ਕੰਮਾਂ ਵਿਚ ਵੀ ਸਰਗਰਮ ਸਨ, ਦੇ ਮਿਲ ਬੈਠਣ ਨਾਲ ਹੋਈ। ਇਕਾਸੀ ਬਿਆਸੀ ਵਿਚ ਪੰਜਾਬੀ ਸਾਹਿਤ ਸਭਾ ਜਿਸਦੇ ਅਸੀਂ ਮੈਂਬਰ ਸਾਂ, ਦਾ ਮਾਹੌਲ ਇਸ ਕਦਰ ਵਿਗੜ ਗਿਆ ਸੀ ਕਿ ਉਥੇ ਕਿਸੇ ਕਿਸਮ ਦੀ



ਨਾਟਕ ਪਿਕਟ ਲਾਈਨ ਵਿਚ ਜਗਦੀਸ਼ ਬਿਨਿੰਗ, ਹਰਜੀ ਸਾਂਗਰਾ, ਸੁਖਵੰਤ ਹੁੰਦਲ, ਅੰਜੂ ਹੁੰਦਲ ਤੇ ਜਸ ਬਿਨਿੰਗ

ਸਾਰਥਿਕ ਬਹਿਸ ਜਾਂ ਪੰਜਾਬੀ ਦੇ ਸਾਹਤਿਕ ਵਿਕਾਸ ਲਈ ਕਿਸੇ ਉਸਾਰੂ ਕੰਮ ਕਰਨ ਦੇ ਆਸਾਰ ਬਿਲਕੁਲ ਖਤਮ ਹੋ ਗਏ ਸਨ। ਨਾਲ ਹੀ ਸਾਡੇ ਵਿਚੋਂ ਕੁਝ ਲੋਕ ਪਿਛਲੇ ਛੇ ਸੱਤ ਸਾਲ ਤੋਂ ਵਤਨੋਂ ਦੂਰ ਨੂੰ ਬੜੀਆਂ ਮੁਸ਼ਕਲਾਂ ਨਾਲ ਚਲਾ ਰਹੇ ਸਾਂ ਅਤੇ ਇਹਨਾਂ ਕੋਸ਼ਿਸ਼ਾਂ ਦੇ ਨਾਲ ਨਾਲ ਕੁਝ ਵੱਖਰਾ ਕਰਨਾ ਸੋਚ ਤੇ ਲੋਚ ਰਹੇ ਸਾਂ। ਸਾਹਿਤ ਸਭਾ, ਵਤਨੋਂ ਦੂਰ , ਨਸਲਵਾਦ ਵਿਰੁੱਧ ਲੜਦੀ ਜਥੇਬੰਦੀ ਅਤੇ ਖੇਤ ਮਜ਼ਦੂਰਾਂ ਦੇ ਹੱਕਾਂ ਲਈ ਘੋਲ ਕਰ ਰਹੀ ਜਥੇਬੰਦੀ ਨਾਲ ਅਸੀਂ ਜੁੜੇ ਹੋਏ ਸਾਂ ਅਤੇ ਸਾਡੇ ਵਿਚ ਵਿਚਾਰਾਂ ਦੀ ਹੀ ਨਹੀਂ ਜਾਤੀ ਨੇੜਤਾ ਵੀ ਬਹੁਤ ਸੀ।

ਇਸ ਕਿਸਮ ਦੇ ਪਿਛੋਕੜ ਵਿਚ ਹਰ ਹਫਤੇ ਇਕ ਸ਼ਾਮ ਅਸੀਂ ਮਿਲਦੇ ਤੇ ਸਮਾਜਿਕ ਤੇ ਸਾਹਿਤਕ ਵਿਸ਼ਿਆਂ ਬਾਰੇ ਵਿਚਾਰ ਵਟਾਂਦਰਾ ਕਰਦੇ। ਇਸ ਸਮੇਂ ਸਾਡੀਆਂ ਬਹਿਸਾਂ ਦਾ ਵਿਸ਼ਾ ਬਹੁਤੀ ਵਾਰੀ ਪੰਜਾਬ ਹੀ ਹੁੰਦਾ ਕਿਉਂਕਿ ਪੰਜਾਬ ਵਿਚ ਸਿਆਸਤ ਹੁਣ ਵਾਲੀ ਸਥਿਤੀ ਵੱਲ ਨੂੰ ਬੜੀ ਤੇਜੀ ਨਾਲ ਮੋੜ ਕੱਟ ਰਹੀ ਸੀ। ਕੈਨੇਡਾ ਵਿਚ ਰਹਿ ਰਹੇ ਪੰਜਾਬੀ ਲੋਕਾਂ ਦਾ ਧਿਆਨ ਕੁਦਰਤੀ ਇਸ ਵੱਲ ਕੇਂਦਰਿਤ ਸੀ। ਪਰ ਇਹ ਧਿਆਨ ਉਸ ਪਾਸੇ ਇਸ ਕਦਰ ਕੇਂਦਰਿਤ ਸੀ (ਹੁਣ ਵੀ ਹੈ) ਕਿ ਲੋਕਾਂ ਦਾ ਇਥੇ ਦਰਪੇਸ਼ ਆ ਰਹੀਆਂ ਮੁਸ਼ਕਲਾਂ ਜਿਵੇਂ ਨਸਲਵਾਦ, ਖੇਤ-ਮਜ਼ਦੂਰਾਂ ਦੀ ਲੁੱਟ-ਖਸੁੱਟ, ਜਵਾਨ ਹੋ ਰਹੀ ਨਵੀਂ ਪੀੜੀ ਦੀਆਂ ਸਮੱਸਿਆਵਾਂ, ਔਰਤਾਂ ਨਾਲ ਹੁੰਦੀਆਂ ਵਧੀਕੀਆਂ ਆਦਿ ਵੱਲ ਜਾਣ ਦੀ ਕੋਈ ਸੰਭਾਵਨਾ ਨਜ਼ਰ ਨਹੀਂ ਸੀ ਆਉਂਦੀ। ਵੱਖਰੀਆਂ ਭਗੋਲਿਕ, ਆਰਥਿਕ ਤੇ ਸਮਾਜਿਕ ਸਥਿਤੀਆਂ ਵਿਚ ਘਿਰਿਆ ਪੰਜਾਬੀ ਅਤੇ ਉਸਦਾ ਸਭਿਆਚਾਰ ਅਤੇ ਅਨੇਕਾਂ ਹੋਰ ਇਹੋ ਜਿਹੇ ਸਵਾਲ ਸਨ ਜੋ ਇਕ ਖਾਸ ਕਿਸਮ ਦੀ ਤਵੱਜੋਂ ਦੀ ਮੰਗ ਕਰਦੇ ਸਨ ਪਰ ਉਹਨਾਂ ਨੂੰ ਸਮਝਣ ਜਾਂ ਹੱਲ ਕਰਨ ਦਾ ਕੋਈ ਮੌਕਾ ਨਹੀਂ ਸੀ ਦਿਸਦਾ। ਅਸੀਂ ਸਮਝਦੇ ਸੀ ਕਿ ਜੇ ਅਸੀਂ ਇਕ ਭਾਈਚਾਰੇ (ਕਮਿਊਨਿਟੀ ) ਦੇ ਤੌਰ ਤੇ ਇਹਨਾਂ ਮਸਲਿਆਂ ਵੱਲ ਸਮੇਂ ਸਿਰ ਧਿਆਨ ਨਾ ਦਿੱਤਾ ਤਾਂ ਅਸੀਂ ਇਸ ਸਮਾਜ ਵਿਚ ਇਕ ਬਹੁਤ ਹੀ ਹੇਠਲੇ ਦਰਜੇ ਦੇ ਨਾਗਰਿਕ ਹੋ ਕੇ ਰਹਿ ਜਾਵਾਂਗੇ ਜੋ ਕਿ ਇਥੋਂ ਦੀ ਅਮੀਰ ਹਾਕਮ ਜਮਾਤ ਦੀ ਦਿਲੀ ਖਾਹਿਸ਼ ਵੀ ਸੀ। ਸੋ ਅਸੀਂ ਚਾਹੁੰਦੇ ਸਾਂ ਕਿ ਲੋਕਾਂ ਦਾ ਧਿਆਨ ਇਹਨਾਂ ਮਸਲਿਆਂ ਵੱਲ ਵੀ ਦੁਆਇਆ ਜਾਵੇ।

ਅਸੀਂ ਆਪਣੀਆਂ ਬੜੀਆਂ ਗੈਰ-ਰਸਮੀ (ਇਨਫਾਰਮਲ) ਕਿਸਮ ਦੀਆਂ ਮਿਲਣੀਆਂ ਨੂੰ ਥੋੜਾ ਨਿਸ਼ਚਿਤ (ਫਾਰਮਲ) ਰੂਪ ਦੇਣ ਦੀ ਸੋਚੀ। ਅਸੀਂ ਸਾਹਿਤ ਸਭਾ ਵਿਚ ਤੇ ਹੋਰ ਜਥੇਬੰਦੀਆਂ ਵਿਚ ਆਉਂਦੀਆਂ ਜਥੇਬੰਦਕ ਕਿਸਮ ਦੀਆਂ ਮੁਸ਼ਕਲਾਂ ਤੋਂ ਵੀ ਭਲੀਭਾਂਤ ਜਾਣੂ ਸਾਂ ਇਸ ਕਰਕੇ ਸਾਡੀ ਕੋਸ਼ਿਸ਼ ਸੀ ਕਿ ਆਪਣੀ ਇਸ ਨਵੀਂ ਜਥੇਬੰਦੀ ਨੂੰ ਕੋਈ ਇਸ ਕਿਸਮ ਦਾ ਰੂਪ ਦਿੱਤਾ ਜਾਵੇ ਕਿ ਇਹਨਾਂ ਮੁਸ਼ਕਲਾਂ ਨੂੰ ਘਟਾਇਆ ਜਾ ਸਕੇ। ਇਥੋ ਦੀਆਂ ਨਸਲਵਾਦ ਤੇ ਹੋਰ ਮਸਲਿਆਂ ਤੇ ਸਰਗਰਮੀ ਨਾਲ ਕੰਮ ਕਰਦੀਆਂ ਸੱਜਰੀ ਸੋਚ ਵਾਲੀਆਂ ਜਥੇਬੰਦੀਆਂ ਨਾਲ ਸਾਡੀ ਨੇੜਤਾ ਸੀ ਅਤੇ ਉਹਨਾਂ ਵਿਚ ਜਮਹੂਰੀਅਤ ਵਾਲਾ ਢਾਂਚਾ ਕਾਇਮ ਕਰਨ ਦੀਆਂ ਕੋਸ਼ਿਸ਼ਾਂ ਤੋਂ ਵੀ ਅਸੀਂ ਵਾਕਿਫ ਸਾਂ। ਇਹਨਾਂ ਤਜ਼ਰਬਿਆਂ ਦੇ ਆਧਾਰ ਤੇ ਸਾਡੀ ਪਹਿਲੀ ਸੋਚ ਇਹ ਬਣੀ ਕਿ ਜੇ ਵਿਅਕਤੀਆਂ ਦੀ ਥਾਂ ਕੰਮ ਨੂੰ ਪਹਿਲ ਦਿੱਤੀ ਜਾਵੇ ਤਾਂ ਕੁਝ ਸੁਧਾਰ ਹੋ ਸਕਦਾ ਸੀ। ਜਥੇਬੰਦੀ ਦਾ ਕੋਈ ਰਸਮੀ ਢਾਂਚਾ ਨਾ ਹੋਵੇ ਤੇ ਪ੍ਰਧਾਨ, ਸਕੱਤਰ ਜਾਂ ਹੋਰ ਔਹਦੇਦਾਰੀ ਦੇ ਚੱਕਰ ਤੋਂ ਬਚਿਆ ਜਾਵੇ। ਇਸ ਦੀ ਕੋਈ ਫਾਰਮਲ ਮੈਂਬਰਸ਼ਿੱਪ ਵੀ ਨਾ ਹੋਵੇ ਅਤੇ ਜਿਹੜਾ ਵੀ ਆਪਣੀ ਮਰਜੀ ਨਾਲ ਇਸ ਵਿਚ ਕੰਮ ਕਰਨ ਲਈ

ਤਿਆਰ ਹੋਵੇ ਉਹ ਇਸਦਾ ਮੈਂਬਰ ਹੋ ਸਕਦਾ ਹੈ। ਜੋ ਜਿੰਨਾ ਵੀ ਇਸ ਵਿਚ ਆਪਣੀ ਮਜ਼ਦੂਰੀ ਪਾਵੇਗਾ ਉਸਨੂੰ ਉਸਦਾ ਉਨਾ ਹੀ ਕਰੈਡਿਟ ਮਿਲੇ। ਸਾਡੀ ਸੋਚ ਇਹ ਸੀ ਕਿ ਅਸੀਂ ਕਿਸੇ ਵਿਅਕਤੀ ਜਾਂ ਜਥੇਬੰਦੀ ਲਈ ਨਹੀਂ ਸਗੋਂ ਆਪਣੇ ਲਈ, ਆਪਣੇ ਟੀਚੇ ਲਈ ਕੰਮ ਕਰੀਏ। ਜਿੰਨਾ ਚਿਰ ਸਾਡੇ ਮਿੱਥੇ ਟੀਚੇ ਦੀ ਸਾਂਝ ਰਹੇ ਅਸੀਂ ਮਿਲ ਕੇ ਕੰਮ ਕਰਦੇ ਰਹੀਏ। ਇਸ ਜਥੇਬੰਦੀ ਵਿਚ ਆ ਕੇ ਕੰਮ ਕਰਨ ਦਾ ਇਕੋ ਇਕ ਕਾਰਨ ਹੋਵੇਗਾ ਕਿ ਅਸੀਂ ਇਸ ਵਿਚ ਰਲ ਕੇ ਕੰਮ ਕਰਨਾ ਚਾਹੁੰਦੇ ਹਾਂ। ਤੇ ਜਦੋਂ ਵੀ ਕੋਈ ਚਾਹੇ ਉਹ ਇਸ ਵਿਚੋਂ ਉਠ ਕੇ ਜਾ ਸਕਦਾ ਹੈ। ਸਾਡੇ ਮਨਾਂ ਵਿਚ ਕੰਮ ਕਰਦੀ ਇਸ ਸੋਚ ਕਰਕੇ ਸੁਭਾਵਕ ਹੀ ਸਾਡੇ ਮਨ ਵਿਚ ਪਿੰਡਾਂ ਦੀ ਸੱਥ ਦਾ ਖਿਆਲ ਆਇਆ ਜਿਥੇ ਕੋਈ ਫਾਰਮਲ ਢਾਂਚਾ ਨਹੀਂ ਹੁੰਦਾ ਤੇ ਤਕਰੀਬਨ ਹਰ ਕੋਈ ਆਪਣੇ ਮਨ ਦੀ ਗੱਲ ਕਰਨ ਲਈ ਤੇ ਮਰਜੀ ਨਾਲ ਉਠ ਕੇ ਆਉਣ ਜਾਣ ਲਈ ਆਜ਼ਾਦ ਹੁੰਦਾ ਹੈ। ਅਸੀਂ ਸਰਬਸਮਤੀ ਨਾਲ ਇਸ ਦਾ ਨਾਂ ਸੱਥ ਰੱਖ ਲਿਆ ਤੇ ਆਪਣੀ ਸਥਾਨਕ ਪਹਿਚਾਣ ਦੇ ਚਿੰਨ ਵਜੋਂ ਨਾਲ ਵੈਨਕੂਵਰ ਲਾ ਲਿਆ। ਇਸ ਨਾਂ ਨਾਲ ਅਸੀਂ ਇਕੋ ਵੇਲੇ ਆਪਣੇ ਪਿਛੋਕੜ ਨਾਲ ਜੁੜੇ ਹੋਏ, ਜਮਹੂਰੀ ਅਤੇ ਮੌਜੂਦਾ ਸਮੇਂ ਤੇ ਸਥਾਨ ਨਾਲ ਬੱਝਿਆ ਮਹਿਸੂਸ ਕੀਤਾ।

### ਲੇਖਾਂ ਦਾ ਸਿਲਸਲਾ:

ਜਥੇਬੰਦ ਹੋ ਕੇ ਪਹਿਲਾ ਕੰਮ ਸਾਂਝੇ ਤੌਰ ਤੇ ਲੇਖ ਲਿਖਣਾ ਮਿਥਿਆ। ਵੈਨਕੂਵਰ ਸੱਥ ਦੇ ਕਾਮਿਆਂ ਵਲੋਂ, ਜਿਹਨਾਂ ਵਿਚ ਉਸ ਸਮੇਂ ਸਰਗਰਮ ਸਨ: ਸੁਖਵੰਤ ਹੁੰਦਲ, ਸਾਧੂ, ਅਮਰਜੀਤ ਚਾਹਲ, ਸਰਵਣ ਬੋਲ ਅਤੇ ਭੁਪਿੰਦਰ ਢਿੱਲੋਂ, ਸਾਂਝੇ ਤੌਰ ਤੇ ਲਿਖਿਆ ਪਹਿਲਾ ਲੇਖ **ਪੰਜਾਬੀਆਂ ਦਾ ਮਨੋਰੰਜਨ ਤੇ ਵੀਡੀਓ** ਵਤਨੋਂ ਦੂਰ ਦੇ ਮਈ/ਜੂਨ, 1983 ਵਿਚ ਛਪਿਆ। ਦੂਜਾ ਲੇਖ **ਪੰਜਾਬੀ ਆਵਾਸੀ ਅਤੇ ਉਹਨਾਂ ਨੂੰ ਮਿਲਦੇ ਕੰਮ,** ਅੰਤਰ-ਰਾਸ਼ਟਰੀ ਆਵਾਸ ਦੇ ਸੰਦਰਭ ਵਿਚ ਪੰਜਾਬੀਆਂ ਦੇ ਕੈਨੇਡਾ ਆਉਣ ਅਤੇ ਉਹਨਾਂ ਨੂੰ ਖਾਸ ਖਾਸ ਕਿੱਤਿਆਂ ਵਿਚ ਮਿਲਦੇ ਕੰਮਾਂ ਪਿਛੇ ਛੁਪੀਆਂ ਸਰਮਾਏਦਾਰੀ ਦੀਆਂ ਲੋੜਾਂ ਅਤੇ ਤਾਕਤਾਂ ਬਾਰੇ ਇਕ ਖੋਜ ਭਰਪੂਰ ਲੇਖ ਸੀ। ਇਹ ਲੇਖ ਪਹਿਲਾਂ ਅੰਮ੍ਰਿਤਸਰ ਤੋਂ ਨਿਕਲਦੇ ਪਰਚੇ ਸੁਮੇਤਾ ਵਿਚ ਅਤੇ ਪਿਛੋਂ ਵਤਨੋਂ ਦੂਰ ਦੇ ਸਤੰਬਰ/ਦਸੰਬਰ 1983 ਦੇ ਅੰਕ ਵਿਚ ਅਤੇ ਕੈਨੇਡਾ ਦਰਪਣ ਵਿਚ ਵੀ ਛਪਿਆ। ਸਤੰਬਰ 1983 ਵਿਚ ਇਕ ਲੇਖ ਕੈਨੇਡਾ ਦਰਪਨ ਵਿਚ ਛਪਿਆ ਜੋ ਬੀ. ਸੀ. ਦੀ ਸੋਸ਼ਲ ਕਰੈਡਿਟ ਸਰਕਾਰ ਦੇ ਜੁਲਾਈ 1983 ਵਿਚ ਪੇਸ਼ ਕੀਤੇ ਮਜ਼ਦੂਰ ਵਰਗ ਵਿਰੋਧੀ ਬਜਟ ਬਾਰੇ ਸੀ। ਇਹ ਉਹ ਬਜਟ ਸੀ ਜਿਸ ਵਿਰੁੱਧ ਉਸ ਵਰ੍ਹੇ ਬੀ. ਸੀ. ਵਿਚ 'ਸੋਲੋਡੈਰਿਟੀ' ਨਾਂ ਦੀ ਲਹਿਰ ਨੇ ਜਨਮ ਲਿਆ ਅਤੇ ਜਿਸ ਵਿਚ ਸਮੁੱਚੀ ਮਜ਼ਦੂਰ ਜਮਾਤ ਇਕ ਮੁੱਠ ਹੋ ਗਈ ਸੀ। ਇਸ ਤਰ੍ਹਾਂ ਸੱਥ ਵਲੋਂ ਲੇਖਾਂ ਅਤੇ ਫੇਰ ਨਾਲ ਹੀ ਮਜ਼ਦੂਰਾਂ ਵਲੋਂ ਹੜਤਾਲਾਂ ਤੇ ਨਸਲ ਵਿਰੋਧੀ ਜਦੋਜਹਿਦਾਂ ਆਦਿ ਬਾਰੇ ਰੀਪੋਰਟਾਂ ਤੇ ਇੰਟਰਵਿਊਆਂ ਆਦਿ ਦਾ ਸਿਲਸਲਾ ਵੀ ਲਗਾਤਾਰ ਚਲਾਇਆ ਗਿਆ।

ਇਹਨਾਂ ਲੇਖਾਂ ਅਤੇ ਹੋਰ ਸਰਗਰਮੀਆਂ ਲਈ ਮਿਲਦੇ ਅਸੀਂ ਇਸ ਸੱਭ ਕੁਝ ਦੀ ਸਾਰਥਿਕਤਾ ਬਾਰੇ ਵੀ ਅਕਸਰ ਹੀ ਵਿਚਾਰ ਵਟਾਂਦਰਾ ਕਰਦੇ ਰਹਿੰਦੇ। ਪੰਜਾਬੀ ਵਿਚ ਸੰਜੀਦਾ ਲੇਖ ਲਿਖਣ ਦੀ ਸਾਰਥਿਕਤਾ ਬਾਰੇ ਵੀ ਸਾਨੂੰ ਹਰ ਵਕਤ ਅਹਿਸਾਸ ਰਹਿੰਦਾ ਸੀ ਕਿ ਲੋਕਾਂ ਤੱਕ ਪਹੁੰਚਣ ਲਈ ਇਸਦੀਆਂ ਆਪਣੀਆਂ ਸੀਮਾਵਾਂ ਸਨ। ਇਹ ਅਹਿਸਾਸ ਸੱਥ ਨੂੰ ਰੰਗ ਮੰਚ ਵੱਲ ਲੈ ਕੇ ਜਾਣ ਦਾ ਕਾਰਨ ਬਣਿਆ।

### ਰੰਗਮੰਚ ਬਾਰੇ ਸਪੱਸ਼ਟ ਸੇਧ ਵੱਲ:

ਵੈਨਕੂਵਰ ਵਿਚ ਰੰਗ ਮੰਚ ਦੀ ਸਰਗਰਮੀ 1972 ਤੋਂ ਸ਼ੁਰੂ ਹੋ ਚੁੱਕੀ ਸੀ ਜੋ ਵੱਖਰੇ ਵੱਖਰੇ ਲੋਕਾਂ ਅਤੇ ਜਥੇਬੰਦੀਆਂ ਵਲੋਂ ਹਰ ਕਿਸਮ ਦੀਆਂ ਮੁਸ਼ਕਲਾਂ ਦੇ ਬਾਵਜੂਦ ਹਿੰਮਤ ਅਤੇ ਹੌਸਲੇ ਨਾਲ ਚਲਦੀ ਰੱਖੀ ਜਾ ਰਹੀ ਸੀ। ਪਰ ਇਹ ਕਾਰਜ ਬੜਾ ਰੁਕ ਰੁਕ ਕੇ ਚੱਲ ਰਿਹਾ ਸੀ। ਰੰਗ ਮੰਚ ਕਰਨ ਦੇ ਇਰਾਦੇ ਨਾਲ ਲੋਕ ਸਰਗਰਮ ਹੁੰਦੇ ਫੇਰ ਇਕ ਅੱਧ ਨਾਟਕ ਕਰ ਕੇ ਥੱਕ ਜਾਂਦੇ ਤੇ ਬਹੁਤੀ ਵਾਰੀ ਜਥੇਬੰਦੀ ਵਿਚ ਤ੍ਰੇੜਾਂ ਪੈ ਜਾਂਦੀਆਂ ਤੇ ਮੁੜ ਜਥੇਬੰਦ ਹੋਣ ਨੂੰ ਕਾਫੀ ਸਮਾਂ ਲੱਗ ਜਾਂਦਾ। ਇਹਨਾਂ ਸਰਗਰਮੀਆਂ ਨਾਲ ਸਿੱਧੇ ਅਸਿੱਧੇ ਤੌਰ ਤੇ ਜੁੜ ਕੇ ਜਾਂ ਜੁੜੇ ਲੋਕਾਂ ਨਾਲ ਨੇੜਤਾ ਹੋਣ ਕਰਕੇ ਇਹਨਾਂ ਮੁਸ਼ਕਲਾਂ ਦਾ ਸੱਥ ਵਿਚ ਜੁੜਿਆਂ ਨੂੰ ਵੀ ਪੂਰਾ ਅਹਿਸਾਸ ਸੀ। ਵਤਨੋਂ ਦੂਰ ਤੇ ਕੰਮ ਕਰਦਿਆਂ ਅਸੀਂ ਪਛਲੇ ਕਈ ਸਾਲਾਂ ਤੋਂ ਇਹਨਾਂ ਮੁਸ਼ਕਲਾਂ ਬਾਰੇ ਵਿਚਾਰ ਵਟਾਂਦਰਾ ਕਰਦੇ ਆ ਰਹੇ ਸਾਂ। ਵੈਨਕੂਵਰ ਪੰਜਾਬੀ ਸਾਹਿਤ ਸਭਾ ਵਲੋਂ 77 ਵਿਚ 'ਦੂਜਾ ਪਾਸਾ' ਨਾਟਕ ਕਰਨ ਤੋਂ ਬਾਅਦ ਨਾਟਕ ਦੇ ਕਾਰਜ ਨੂੰ ਚਲਦਾ ਰੱਖਣ ਲਈ ਕੀਤੀਆਂ ਕੋਸ਼ਿਸ਼ਾਂ ਵੀ ਨਾਕਾਮਯਾਬ ਰਹੀਆਂ। ਇਹਨਾਂ ਕੋਸ਼ਿਸ਼ਾਂ ਵਿਚ ਵਤਨੋਂ ਦੂਰ ਦੇ ਸਾਥੀ ਵੀ ਸ਼ਾਮਲ ਸਨ। ਇਸ ਤੇ ਹੋਰ ਵੀ ਗੰਭੀਰਤਾ ਨਾਲ ਵਿਚਾਰ ਕੀਤੀ ਗਈ ਕਿ ਇਸ ਨਾਕਾਮਯਾਬੀ ਦਾ ਕਾਰਨ ਕੀ ਹੈ?

ਇਸ ਵਿਚਾਰ ਵਟਾਂਦਰਾ ਵਿਚੋਂ ਕਿੰਨੇ ਹੀ ਸਵਾਲ ਪੈਦਾ ਹੋਏ ਜਿਨ੍ਹਾਂ ਵੱਲ ਧਿਆਨ ਦਿੱਤੇ ਬਿਨ੍ਹਾਂ ਕੋਈ ਰੰਗ ਮੰਚ ਦੀ ਸਥਾਈ ਸਰਗਰਮੀ ਚਲਦੀ ਰੱਖਣੀ ਸੰਭਵ ਨਹੀਂ ਸੀ ਜਾਪਦੀ। ਇਸ ਤਰ੍ਹਾਂ ਜਾਪਦਾ ਸੀ ਕਿ ਰੰਗ ਮੰਚ ਦੀ ਸਰਗਰਮੀ ਨੂੰ ਨਿਰੰਤਰ ਚਲਦਾ ਰੱਖਣ ਲਈ ਜਥੇਬੰਦੀ ਕੋਲ ਕੁਝ ਸਪੱਸ਼ਟ ਆਸ਼ੇ ਤੇ ਨਾਲ ਹੀ ਉਹਨਾਂ ਆਸ਼ਿਆਂ ਤੱਕ ਪਹੁੰਚਣ ਲਈ ਯੋਗ ਜਥੇਬੰਦੀ ਅਤੇ ਰੰਗ ਮੰਚ ਦੇ ਹਰ ਕਰਮ ਵਿਚ ਆਪਣੀ ਯੋਗਤਾ ਬਾਰੇ ਸਹੀ ਜਾਣਕਾਰੀ ਹੋਣੀ ਜ਼ਰੂਰੀ ਹੈ। ਸਿਰਫ ਨਾਟਕ ਕਰਨ ਦੀ ਭਾਵਨਾ ਨੂੰ ਲੈ ਕੇ ਲੋਕਾਂ ਦੇ ਮਨਪਰਚਾਵੇ ਲਈ ਨਾਟਕ ਕਰਨ ਦੀਆਂ ਸੰਭਾਵਨਾਵਾਂ ਬਹੁਤ ਘੱਟ ਨਜ਼ਰ ਆਉਂਦੀਆਂ ਸਨ। ਇਸੇ ਕਰਕੇ ਇਸ ਪਾਸੇ ਸਰਗਰਮ ਲੋਕਾਂ ਦੀਆਂ ਸੁਹਿਰਦ ਕੋਸ਼ਿਸ਼ਾਂ ਵੀ ਨਿਰਾਸ਼ਤਾ ਵਿਚ ਹੀ ਖਤਮ ਹੋ ਰਹੀਆਂ ਸਨ। ਕੁਝ ਇਸ ਤਰ੍ਹਾਂ ਦੇ ਸਵਾਲਾਂ ਤੇ ਲੰਮਾ ਸਮਾਂ ਵਿਚਾਰ ਵਟਾਂਦਰਾ ਕੀਤਾ ਗਿਆ: ਰੰਗ ਮੰਚ ਕਿਉਂ? ਰੰਗ ਮੰਚ ਕਿਹਦੇ ਲਈ? ਰੰਗ ਮੰਚ ਲਈ ਪ੍ਰਾਪਤ ਸ਼ਕਤੀ, ਯੋਗਤਾ, ਸਮਾਂ, ਸਥਾਨ ਆਦਿ ਦੀਆਂ ਕੀ ਸੀਮਾਵਾਂ ਹਨ? ਰੰਗ ਮੰਚ ਕਿਸ ਵਿਰਸੇ ਨਾਲ ਜੋੜਕੇ ਕੀਤਾ ਜਾਵੇ? ਆਦਿ।

ਇਹਨਾਂ ਸਵਾਲਾਂ ਦੇ ਜਵਾਬ ਢੂੰਡਣ ਦੀ ਪ੍ਰਕਿਰਿਆ ਵਿਚੋਂ ਸਾਡੀ ਰੰਗ ਮੰਚ ਪ੍ਰਤੀ ਸੇਧ ਉਤਪਨ ਹੋਈ। ਇਹ ਜ਼ਾਹਰ ਹੀ ਸੀ ਕਿ ਕੈਨੇਡਾ ਵਿਚ ਵਸ ਰਹੇ ਪੰਜਾਬੀਆਂ ਦਾ ਆਪਣਾ ਕੋਈ ਨਾਟਕ ਦਾ ਵਿਰਸਾ ਨਹੀਂ ਹੈ। ਤੇ ਇਥੋਂ ਦੇ ਰੰਗ ਮੰਚ ਨੂੰ ਉਸਾਰਨ ਲਈ ਅਸੀਂ ਨਾ ਤਾਂ ਪੰਜਾਬ ਜਾਂ ਭਾਰਤ ਦੇ ਰੰਗ ਮੰਚ ਦੇ ਵਿਰਸੇ ਨੂੰ ਲੈ ਕੇ ਤੇ ਨਾ ਹੀ ਕੈਨੇਡਾ ਦੇ ਅੰਗਰੇਜ਼ੀ ਰੰਗ ਮੰਚ ਦੇ ਵਿਰਸੇ ਨੂੰ ਲੈ ਕੇ ਕੈਨੇਡੀਅਨ ਪੰਜਾਬੀ ਰੰਗ ਮੰਚ ਦੀ ਉਸਾਰੀ ਕਰ ਸਕਦੇ ਹਾਂ। ਸਾਨੂੰ ਇਹਨਾਂ ਦੋਹਾਂ ਹੀ ਵਿਰਸਿਆਂ ਤੋਂ ਸੇਧ, ਮੱਦਦ, ਉਤਸ਼ਾਹ ਲੈ ਕੇ ਹੀ ਰੰਗ ਮੰਚ ਦੀ ਸਥਾਪਨਾ ਕਰਨੀ ਹੋਵੇਗੀ ਤਾਂ ਹੀ ਸਾਡੇ ਰੰਗ ਮੰਚ ਦਾ ਕੋਈ ਵਿਲੱਖਣ ਚਿਹਰਾ ਮੁਹਰਾ ਉਭਰ ਸਕੇਗਾ।



ਨਾਟਕ 'ਲੱਤਾਂ ਦੇ ਭੂਤ' ਵਿਚ ਅੰਜੂ ਹੁੰਦਲ, ਜਗਦੀਸ਼ ਬਿਨਿੰਗ ਤੇ ਸੁਖਵੰਤ ਹੁੰਦਲ



ਨਾਟਕ ਹਵੇਲੀਆਂ ਤੇ ਪਾਰਕਾਂ ਵਿਚ ਮੱਖਣ ਟੁੱਟ, ਮਨਜੀਤ ਲੇਲ, ਅਮਨਪਾਲ ਸਾਰਾ ਤੇ ਸੁਖਵੰਤ ਹੁੰਦਲ

ਸੌਭ ਤੋਂ ਪਹਿਲਾ ਸਵਾਲ ਤਾਂ ਇਹੀ ਸੀ ਕਿ ਏਨਾ ਤਰੱਦਦ ਕਰਕੇ ਰੰਗ ਮੰਚ ਕੀਤਾ ਹੀ ਕਿਉਂ ਜਾਵੇ? ਕਿਉਂ ਨਾ ਉਸ ਸਮੇਂ ਦੀ ਉਡੀਕ ਕੀਤੀ ਜਾਵੇ ਜਦੋਂ ਪੰਜਾਬੀ ਸਮਾਜ ਵਿਚ ਵੀ ਸਰਮਾਏ ਦਾ ਇਸ ਕਦਰ ਫੈਲਾਅ ਹੋ ਜਾਏ ਕਿ ਪਰੋਫੈਸ਼ਨਲ ਕੰਪਨੀਆਂ ਹੋਂਦ ਵਿਚ ਆ ਜਾਣ ਤੇ ਉਹ ਆਪਣੀ ਰੋਜ਼ੀ ਰੋਟੀ ਲਈ ਨਾਟਕ ਪੇਸ਼ ਕਰਨ? ਸਾਡੇ ਲਈ ਇਸ ਗੱਲ ਦਾ ਫੈਸਲਾ ਕਰਨਾ ਏਨਾ ਮੁਸ਼ਕਲ ਨਹੀਂ ਸੀ। ਰੋਟੀ ਦੇ ਮਸਲੇ ਨੂੰ ਹੱਲ ਕਰਨ ਲਈ ਬਣੀਆਂ ਨਾਟਕ ਕੰਪਨੀਆਂ ਕਿਹੋ ਜਿਹਾ ਰੰਗ ਮੰਚ ਕਰਨਗੀਆਂ ਇਸਦਾ ਅੰਦਾਜ਼ਾ ਲਾਉਣਾ ਕੋਈ ਮੁਸ਼ਕਲ ਨਹੀਂ ਸੀ। ਅਸੀਂ ਸਾਹਿਤ ਦੀ ਉਸ ਧਿਰ ਨਾਲ ਜੁੜੇ ਹੋਏ ਸੀ ਜੋ ਇਹ ਸਮਝਦੀ ਹੈ ਕਿ ਸਾਹਿਤ ਜੀਵਨ ਲਈ ਹੈ ਤੇ ਸਾਡਾ ਵਿਚਾਰ ਸੀ ਕਿ ਜਿਸ ਤਰ੍ਹਾਂ ਸਾਡੀਆਂ ਦੂਜੀਆਂ ਕੋਸ਼ਿਸ਼ਾਂ ਜੀਵਨ ਨੂੰ ਵਧੀਆ ਬਣਾਉਣ ਵਿਚ ਲੱਗਦੀਆਂ ਹਨ ਉਸੇ ਤਰ੍ਹਾਂ ਸਾਡੀਆਂ ਸਾਹਿਤਕ ਤੇ ਸਭਿਆਚਾਰਕ ਕੋਸ਼ਿਸ਼ਾਂ ਵੀ ਇਸੇ ਪਾਸੇ ਲੱਗਣੀਆਂ ਚਾਹੀਦੀਆਂ ਹਨ। ਜੇ ਸਾਡੇ ਜੀਵਨ ਦੀਆਂ ਬਾਕੀ ਸਰਗਰਮੀਆਂ ਆਪਣੇ ਆਸ ਪਾਸ ਦੇ ਜੀਵਨ ਨੂੰ ਸੋਹਣਾ ਬਣਾਉਣ ਵੱਲ ਸੇਧਤ ਹੋਣ ਤਾਂ ਰੰਗ ਮੰਚ ਦੀ ਸਰਗਰਮੀ ਵੀ ਇਸ ਤੋਂ ਵੱਖਰੀ ਨਹੀਂ ਸੀ ਹੋ ਸਕਦੀ।

ਇਥੇ ਸਾਨੂੰ ਓਸ ਅਲੋਚਨਾ ਦਾ ਵੀ ਅਹਿਸਾਸ ਸੀ ਜੋ ਕਲਾ ਦੇ ਨਾਂ ਤੇ ਸਾਡੇ ਤੇ ਇਲਜ਼ਾਮ ਲਾਉਂਦੀ ਹੈ ਕਿ ਅਸੀ ਅਜਿਹਾ ਕਹਿ ਕੇ ਜਾਂ ਕਰ ਕੇ ਸਾਹਿਤ ਤੇ ਕਲਾ ਦੀ ਤੌਹੀਨ ਕਰਦੇ ਹਾਂ। ਪਰ ਸਾਨੂੰ ਇਹਨਾਂ ਧਾਰਨਾਵਾਂ ਵਿਚ ਕਦੀ ਵੀ ਏਨਾ ਵਜ਼ਨ ਨਹੀ ਦਿਸਿਆ ਕਿ ਅਸੀ ਆਪਣੀ ਪਹੁੰਚ ਬਦਲ ਦੇਈਏ। ਸਾਡੇ ਵਿਚਾਰ ਵਿਚ ਸਾਹਿਤ, ਕਲਾ ਜੀਵਨ ਨਾਲੋਂ ਛੋਟੇ ਹਨ। ਕਲਾ ਅਤੇ ਸਾਹਿਤ ਜੀਵਨ ਲਈ ਹੁੰਦੇ ਹਨ ਨਾ ਕਿ ਜੀਵਨ ਦੀ ਹੋਂਦ ਇਸ ਲਈ ਹੁੰਦੀ ਹੈ ਕਿ ਕਲਾਕਾਰ ਉਸ ਸਾਹਿਤ ਤੇ ਕਲਾ ਪੈਦਾ ਕਰ ਸਕਣ। ਕਲਾ ਅਤੇ ਸਾਹਿਤ ਜੀਵਨ ਵਿਚਲੇ ਸੁਹਜ ਤੇ ਕੁਹਜ ਨੂੰ ਕਲਾਤਮਕ ਤਰੀਕੇ ਨਾਲ ਪ੍ਰਗਟਾਉਂਦੇ ਹਨ ਤਾਂ ਕਿ ਮਨੁੱਖ ਸੁਹਜ ਦਾ ਸ਼ੌਕੀਨ ਬਣੇ ਤੇ ਕੁਹਜ ਨੂੰ ਜ਼ਿੰਦਗੀ ਵਿਚੋਂ ਜਿੰਨਾ ਵੀ ਹੋ ਸਕੇ ਘਟਾਉਣ ਦੀ ਕੋਸ਼ਿਸ਼ ਕਰੇ।

ਜਦੋਂ ਵੀ ਸਾਹਿਤ ਤੇ ਕਲਾ ਬਾਰੇ ਇਸ ਤਰੀਕੇ ਨਾਲ ਗੱਲ ਕੀਤੀ ਜਾਂਦੀ ਹੈ ਤਾਂ ਕੁਝ ਲੋਕ ਇਸ ਦਾ ਮਤਲਬ ਇਹ ਕੱਢ ਲੈਂਦੇ ਹਨ ਕਿ ਸਾਹਤਿਕ ਕਿਰਤਾਂ ਵਿਚ ਕਲਾ ਦੀ ਮਹੱਤਤਾ ਨੂੰ ਘਟਾਇਆ ਜਾ ਰਿਹਾ ਹੈ। ਕੋਈ ਕਿਰਤ ਕਿੰਨੀ ਕਲਾਤਮਕ ਹੈ ਅਤੇ ਉਹ ਲੋਕਾਂ ਤੇ ਕਿਹੋ ਜਿਹਾ ਅਸਰ ਪਾਉਂਦੀ ਹੈ ਇਹ ਬਹੁਤ ਸਾਰੀਆਂ ਗੱਲਾਂ ਤੇ ਨਿਰਭਰ ਕਰਦਾ ਹੈ, ਜਿਵੇਂ ਕਿ ਜਿਸ ਸਮਾਜ ਵਿਚ ਰਹਿੰਦਿਆਂ ਕਿਰਤ ਪੈਦਾ ਕੀਤੀ ਜਾ ਰਹੀ ਹੈ ਉਹ ਸਮਾਜ ਵਿਕਾਸ ਦੇ ਕਿਹੜੇ ਪੜਾਅ 'ਤੇ ਹੈ ਤੇ ਇਸ ਤੋਂ ਅੱਗੇ ਕਲਾਕਾਰ ਦੀ ਸੂਝ, ਸਮਰੱਥਾ ਅਤੇ ਮਿਹਨਤ ਆਦਿ ਤੇ ਵੀ ਬਹੁਤ ਕੁਝ ਨਿਰਭਰ ਕਰਦਾ ਹੈ। ਪੰਜਾਬੀ ਵਿਚ ਅੱਜ ਰਚੇ ਤੇ ਕੀਤੇ ਜਾ ਰਹੇ ਨਾਟਕ ਤਿੰਨ ਸੌ ਸਾਲ ਪਹਿਲਾਂ ਨਹੀਂ ਸੀ ਰਚੇ ਜਾ ਸਕਦੇ ਭਾਵੇਂ ਉਸ ਵਕਤ ਕਲਾ ਨਾਲ ਸੁਹਿਰਦਤਾ ਰੱਖਣ ਵਾਲੇ ਹਜ਼ਾਰਾਂ ਲੋਕ ਵੀ ਕਿਉਂ ਨਾ ਹੁੰਦੇ। ਸਾਡੇ ਖਿਆਲ ਵਿਚ ਸਾਹਿਤ ਤੇ ਕਲਾ ਨੂੰ ਜੀਵਨ ਨਾਲ ਸੰਬੰਧਤ ਕਰਕੇ ਵੇਖਣ ਨਾਲ ਇਸ ਦਾ ਦਰਜਾ ਕਿਸੇ ਤਰ੍ਹਾਂ ਵੀ ਘੱਟ ਨਹੀਂ ਹੁੰਦਾ ਸਗੋਂ ਵੱਧਦਾ ਹੈ, ਕਿਉਂਕਿ ਇਸ ਮਨੋਰਥ ਨਾਲ ਇਸ ਕਾਰਜ ਦੀ ਮਹੱਤਤਾ ਹੋਰ ਵੀ ਵੱਧਦੀ ਹੈ। ਇਹ ਕਹਿ ਕੇ ਤੇ ਕਰਕੇ ਅਸੀ ਜੀਵਨ ਨਾਲ ਜੁੜਦੇ ਹਾਂ ਇਸ ਤੋਂ ਟੁੱਟਦੇ ਜਾਂ ਭੱਜਦੇ ਨਹੀਂ। ਅਸੀਂ ਮਨੋਰਥ ਰਹਿਤ ਸਾਹਿਤ ਤੇ ਕਲਾ ਦੀਆਂ ਪੱਛਮ ਵਿਚ ਲੱਖਾਂ ਉਦਾਹਰਣਾਂ ਲੈ ਸਕਦੇ ਹਾਂ ਜਿਹੜੀਆਂ ਜੀਵਨ ਤੋਂ ਟੁੱਟੀਆਂ ਹੋਈਆਂ ਹਨ ਤੇ ਉਹ ਅਕਸਰ ਉਹਨਾਂ ਹੀ ਲੋਕਾਂ ਦੀਆਂ ਕਿਰਤਾਂ ਹਨ ਜੋ ਇਸ ਜੀਵਨ ਤੋਂ ਟੁੱਟੇ ਹੋਏ ਹਨ। ਜੇ ਅਸੀਂ ਵੀ ਅਸਲੀ ਜੀਵਨ ਨਾਲ ਜੁੜੇ ਨਾ ਹੋਈਏ ਜਾਂ ਜੇ ਇਸ ਸਮਾਜਕ ਢਾਂਚੇ ਵਿਚ ਰਹਿੰਦੇ ਹੋਏ ਹੌਲੀ ਹੌਲੀ ਟੁੱਟ ਜਾਈਏ ਤਾਂ ਆਪਣੇ ਆਪ ਸਾਡੀਆਂ ਕਿਰਤਾਂ ਤੇ ਸਾਹਿਤ ਪ੍ਰਤੀ ਨਜ਼ਰੀਆਂ ਵੀ ਬਦਲ ਜਾਵੇਗਾ, ਪਰ ਜਿੰਨਾ ਚਿਰ ਇਹ ਹੋਣੀ ਨਹੀਂ ਵਾਪਰਦੀ ਅਸੀ ਫੈਸ਼ਨ ਲਈ ਹੀ ਅਜਿਹੇ ਸਾਹਿਤ ਜਾਂ ਕਲਾ ਨੂੰ ਜਨਮ ਕਿਉਂ ਦੇਈਏ? ਅਸੀਂ ਸਮਝਦੇ ਸੀ ਕਿ ਸਾਹਿਤ ਤੇ ਕਲਾ ਦਾ ਵਿਕਾਸ ਸਮਾਜਿਕ ਸੰਦਰਭ ਵਿਚ ਰਹਿੰਦਿਆਂ ਹੀ ਹੋਣਾ ਚਾਹੀਦਾ ਹੈ ਅਤੇ ਸਾਡੇ ਖਿਆਲ ਵਿਚ ਦੁਨੀਆਂ ਦਾ ਉਚ ਪਾਏ ਦਾ ਸਾਹਿਤ ਤੇ ਕਲਾ ਕਿਰਤਾਂ ਇਸ ਗੱਲ ਦਾ ਸਬੂਤ ਹਨ। ਸਾਡੀ ਖੁਸ਼ ਕਿਸਮਤੀ ਲਈ ਕੈਨੇਡਾ ਦੀ ਪੰਜਾਬੀ ਕਮਿਊਨਿਟੀ ਵਿਚੋਂ ਹੀ ਨਹੀ ਵੱਡੀ ਕਮਿਊਨਿਟੀ ਵਿਚੋਂ ਵੀ ਸਾਡੇ ਵਾਲੀ ਸੋਚ ਰੱਖਣ ਵਾਲੇ ਬਹੁਤ ਲੋਕ ਹਨ ਜੋ ਸਾਡੀ ਇਖਲਾਕੀ ਮੱਦਦ ਕਰਦੇ ਸਨ।

ਇਸ ਦੇ ਨਾਲ ਇਹ ਵੀ ਸਾਫ ਹੀ ਸੀ ਕਿ ਇਥੇ ਵੱਸਦੇ ਪੰਜਾਬੀ ਲੋਕਾਂ ਵਿਚ ਨਾਟਕ ਵੇਖਣ ਦੀ ਕੋਈ ਸਪੱਸ਼ਟ ਪਰੰਪਰਾ ਨਹੀ ਹੈ। ਇਥੇ ਯਾਦ ਰੱਖਣਾ ਚਾਹੀਦਾ ਹੈ ਕਿ ਪੰਜਾਬੀ ਆਵਾਸੀਆਂ ਦੀ ਬਹੁਤੀ ਵਸੋਂ ਪੰਜਾਬ ਦੇ ਪਿੰਡਾਂ ਵਿਚੋਂ ਆਈ ਹੈ ਅਤੇ ਉਹਨਾਂ ਨੂੰ ਪਿੰਡਾਂ ਵਿਚ, ਖਾਸ ਤੌਰ 'ਤੇ ਅੱਜ ਤੋਂ ਪੰਦਰਾਂ ਵੀਹ ਵਰ੍ਹੇ ਪਹਿਲਾਂ, ਨਾਟਕ ਵੇਖਣ ਦੇ ਏਨੇ ਮੌਕੇ ਨਹੀਂ ਸਨ ਮਿਲਦੇ। ਇਸ ਕਰਕੇ ਸਾਡੇ ਵਿਚਾਰ ਵਿਚ ਰੰਗ ਮੰਚ ਦੀ ਉਸਾਰੀ ਵਿਚ ਪਹਿਲੀ ਗੱਲ ਇਹ ਸਮਝਣ ਤੇ ਮੰਨਣ ਵਾਲੀ ਸੀ ਕਿ ਰੰਗ ਮੰਚ ਕਰਨਾ ਕਿਸ ਦੇ ਲਈ ਹੈ? ਲੋਕਾਂ ਦੇ ਮਨੋਰੰਜਨ ਦੇ ਸੁਆਦਾਂ ਬਾਰੇ ਇਹ ਵੀ ਜ਼ਾਹਰ ਸੀ ਕਿ ਪੰਜਾਬੀ ਦਰਸ਼ਕ ਲਈ ਕਿਸੇ ਨਾਟਕ ਜਾਂ ਫਿਲਮ ਨੂੰ ਪਸੰਦ ਜਾਂ ਨਾ ਪਸੰਦ ਕਰਨ ਪਿਛੇ ਓਨਾ ਹੱਥ ਉਸ ਨਾਟਕ ਜਾਂ ਫਿਲਮ ਵਿਚ ਵਰਤੀਆਂ ਅਧੁਨਿਕ ਤਕਨੀਕਾਂ ਨਹੀਂ ਸਗੋਂ ਉਸ ਦਾ ਵਿਸ਼ਾ ਅਤੇ ਬੋਲੀ ਹੈ। ਜਿਸ ਵੀ ਕਿਰਤ ਦਾ ਲੋਕ ਆਪਣੇ ਜੀਵਨ ਨਾਲ ਸਿੱਧਾ ਅਸਿੱਧਾ ਸੰਬੰਧ ਜੋੜ ਲੈਣ ਓਨਾ ਹੀ ਉਸ ਕਿਰਤ ਨੂੰ ਮਾਣਦੇ ਹਨ। ਜਿੰਨਾ ਵਿਸ਼ਾ ਉਹਨਾਂ ਦੇ ਜੀਵਨ ਦੇ ਨੇੜੇ ਹੋਵੇਗਾ ਓਨਾ ਹੀ ਵੱਧ ਪਸੰਦ ਉਹਨਾਂ ਨੂੰ ਉਹ ਕਿਰਤ ਹੋਵੇਗੀ। ਪੰਜਾਬੀ ਦਰਸ਼ਕ ਤਕਨੀਕ ਪੱਖੋਂ ਘਟੀਆ ਤੋਂ ਘਟੀਆ ਪੰਜਾਬੀ ਫਿਲਮਾਂ ਵੀ ਓਨੇ ਹੀ ਉਤਸ਼ਾਹ ਨਾਲ ਵੇਖਦੇ ਹਨ ਜਿੰਨੀਆਂ ਧੁਰੇ ਦੀ ਅਧੁਨਿਕ ਤਕਨੀਕ ਨਾਲ ਬਣਾਈਆਂ ਹਿੰਦੀ ਜਾਂ ਅੰਗਰੇਜ਼ੀ ਫਿਲਮਾਂ। ਅਜੇ ਉਹ ਵਕਤ ਨਹੀਂ ਸੀ ਆਇਆ (ਸ਼ਾਇਦ ਅਜੇ ਵੀ ਨਹੀਂ ਆਇਆ) ਜਦੋਂ ਪੰਜਾਬੀ ਦਰਸ਼ਕ ਕਿਸੇ ਪੰਜਾਬੀ ਦੇ ਨਾਟਕ ਜਾਂ ਫਿਲਮ ਨੂੰ ਉਹਦੀ ਤਕਨੀਕ ਕਰਕੇ ਪਸੰਦ ਕਰਦੇ ਜਾਂ ਨਾ ਪਸੰਦ ਕਰਦੇ। ਇਹ ਕਹਿਣਾ ਪੰਜਾਬੀ ਲੋਕਾਂ ਦੇ ਸੁਹਜ ਸੁਆਦ ਦੀ ਤੌਹੀਨ ਕਰਨਾ ਨਹੀਂ ਹੈ ਸਗੋਂ ਇਸ ਦੇ ਵਿਕਾਸ ਦੇ ਇਕ ਦੌਰ ਨੂੰ ਅਸਲੀਅਤ ਦੇ ਤੌਰ ਤੇ ਪੇਸ਼ ਕਰਨਾ ਹੈ। ਸਾਡੀ ਸੋਚ ਸੀ ਕਿ ਜਿਥੇ ਕੈਨੇਡਾ ਵਿਚ ਪੰਜਾਬੀ ਰੰਗ ਮੰਚ ਨੂੰ ਨਿਰੋਲ ਨੀਹਾਂ ਤੇ ਉਸਾਰਨ ਦਾ ਕੰਮ ਹੈ ਉਥੇ ਨਾਲ ਹੀ ਰੰਗ ਮੰਚ ਲਈ ਸੰਜੀਦਾ ਦਰਸ਼ਕ ਵੀ ਪੈਦਾ ਕਰਨ ਦੀ ਲੋੜ ਸੀ। ਇਹ ਦੋਵੇਂ ਕੰਮ ਬਿਲਕੁਲ ਮੁਢੋ ਸ਼ੁਰੂ ਕਰਨ ਨਾਲ ਹੀ ਗੱਲ ਬਣ ਸਕਦੀ ਸੀ।

ਇਸ ਸਿੱਟੇ ਤੇ ਪਹੁੰਚਿਆ ਗਿਆ ਕਿ ਅਜੇ ਇਹ ਜ਼ਰੂਰੀ ਨਹੀਂ ਹੈ ਕਿ ਵਿਤੋਂ ਵੱਧ ਜੋਰ ਲਾ ਕੇ ਨਾਟਕ ਪੇਸ਼ ਕਰਨ ਲਈ ਹਰ ਉਹ ਤਕਨੀਕ ਵਰਤੀ ਜਾਵੇ ਜਿਸ ਦੀ ਕਾਢ ਕੱਢੀ ਜਾ ਚੁੱਕੀ ਹੈ। ਜੇ ਕਿਸੇ ਵੀ ਨਵੀਂ ਤਕਨੀਕ ਨੂੰ

ਸੁਖਾਲਿਆਂ ਵਰਤਿਆ ਜਾ ਸਕਦਾ ਹੋਵੇ ਤਾਂ ਕੋਈ ਰੋਕ ਨਹੀਂ। ਸਾਨੂੰ ਇਸ ਸਿੱਟੇ ਤੇ ਪਹੁੰਚਣ ਲਈ ਵੈਨਕੂਵਰ ਵਿਚ ਸਰਗਰਮ ਦਰਜਨਾਂ ਛੋਟੀਆਂ ਮੋਟੀਆਂ ਨਾਟਕ ਮੰਡਲੀਆਂ ਦੇ ਤਜ਼ਰਬੇ ਤੋਂ ਵੀ ਕਾਫੀ ਮੱਦਦ ਮਿਲੀ। ਕੈਨੇਡਾ ਅਤੇ ਅਮਰੀਕਾ ਦੇ ਦੂਜੇ ਵੱਡੇ ਸ਼ਹਿਰਾਂ ਵਾਂਗ ਵੈਨਕੂਵਰ ਵਿਚ ਵੀ ਹਰ ਕਿਸਮ ਦਾ ਰੰਗ ਮੰਚ ਹੁੰਦਾ ਹੈ। ਇਥੇ ਇਸ ਕਿਸਮ ਦਾ ਰੰਗ ਮੰਚ ਵੀ ਹੈ ਜਿਸਦੀ ਇਕ ਪ੍ਰੋਡਕਸ਼ਨ ਤੇ ਲੱਖਾਂ ਡਾਲਰ ਖਰਚ ਹੁੰਦੇ ਹਨ ਤੇ ਇਸ ਕਿਸਮ ਦਾ ਵੀ ਜਿਥੇ ਸਿਰਫ ਕੁਝ ਸੌ ਡਾਲਰਾਂ ਨਾਲ ਕੰਮ ਚਲਾਇਆ ਜਾਂਦਾ ਹੈ। ਸਵਾਲ ਰੰਗ ਮੰਚ ਵਿਚ ਵਰਤੀਆਂ ਜਾਂਦੀਆਂ ਹਰ ਕਿਸਮ ਦੀਆਂ ਤਕਨੀਕਾਂ ਨੂੰ ਵਰਤਣ ਜਾਂ ਨਾ ਵਰਤਣ ਦਾ ਨਹੀਂ ਸਗੋਂ ਉਹਨਾਂ ਦੀ ਉਪਲਭਤਾ (ਅਵੇਲੇਬਿਲਟੀ) ਦਾ ਸੀ। ਦੂਜੇ ਲੋਕਾਂ ਦੇ ਤਜ਼ਰਬੇ ਤੋਂ ਅਸੀਂ ਸਿੱਟੇ ਤੇ ਪਹੁੰਚੇ ਕਿ ਆਪਣੀ ਚਾਦਰ ਤੋਂ ਵਾਧੂ ਪੈਰ ਪਸਾਰ ਕੇ ਨੰਗਿਆਂ ਹੋਣ ਵਿਚ ਸਿਆਣਪ ਨਹੀਂ। ਜਿੰਨਾ ਚਿਰ ਇਹ ਤਕਨੀਕਾਂ ਸਾਨੂੰ ਸੁਖਾਲਿਆ ਪ੍ਰਾਪਤ ਨਹੀਂ ਹੁੰਦੀਆਂ ਤਾਂ ਓਨਾ ਚਿਰ ਮੰਚ ਦੇ ਕਾਰਜ ਨੂੰ ਰੋਕਿਆ ਨਾ ਜਾਵੇ ਸਗੋਂ ਇਹਨਾਂ ਤੋਂ ਬਿਨ੍ਹਾਂ ਕੰਮ ਚਲਾਇਆ ਜਾਵੇ। ਜੇ ਵਧੀਆ ਅਧੁਨਿਕ ਰੌਸ਼ਨੀਆਂ ਤੇ ਮੰਚ ਦੀਆਂ ਹੋਰ ਤਕਨੀਕਾਂ ਨਾਲ ਭਰਪੂਰ ਥੀਏਟਰ ਕਿਰਾਏ ਤੇ ਲੈਣ ਦੀ ਯੋਗਤਾ ਨਹੀਂ ਤਾਂ ਸਕੂਲ ਦੇ ਆਡੀਟੋਰੀਅਮ ਵਿਚ ਹੀ ਕੰਮ ਚਲਾਉਣਾ ਚਾਹੀਦਾ ਹੈ। ਜੇ ਸੰਗੀਤ ਵਰਤਣ ਦੀ ਯੋਗਤਾ ਵਾਲਾ ਵਿਅਕਤੀ ਸੁਲਭ ਨਹੀਂ ਤਾਂ ਇਸ ਤੋਂ ਬਿਨਾਂ ਕੰਮ ਚਲਾਉਣਾ ਚਾਹੀਦਾ ਹੈ ਨਾ ਕਿ ਇਸ ਨੂੰ ਪੂਰਾ ਕਰਨ ਲਈ ਪਹਿਲਾਂ ਹੀ ਖਾਲੀ ਜੇਬ ਵਿਚੋਂ ਪੈਸੇ ਭਾਲੇ ਜਾਣ। ਸਾਡਾ ਖਿਆਲ ਸੀ ਕਿ ਪੰਜਾਬੀ ਰੰਗ ਮੰਚ ਨੂੰ ਪ੍ਰਾਪਤ ਤਕਨੀਕਾਂ ਆਦਿ ਦੇ ਫਿੱਟ ਨਾ ਕੀਤਾ ਜਾਵੇ ਸਗੋਂ ਇਹਨਾਂ ਚੀਜ਼ਾਂ ਨੂੰ ਰੰਗ ਮੰਚ ਦੇ ਫਿੱਟ ਕੀਤਾ ਜਾਵੇ। ਆਪਣੀ ਸਮਰੱਥਾ ਮੁਤਾਬਕ ਹੀ ਰੰਗ ਮੰਚ ਨੂੰ ਉਸਾਰਨ ਦਾ ਕੰਮ ਸ਼ੁਰੂ ਕੀਤਾ ਜਾਵੇ।

ਨਾਲ ਹੀ ਜਥੇਬੰਦੀ ਦੇ ਅੰਦਰੂਨੀ ਢਾਂਚੇ ਬਾਰੇ ਵੀ ਕਾਫੀ ਵਿਚਾਰ ਵਟਾਂਦਰਾ ਕੀਤਾ ਗਿਆ। ਜਥੇਬੰਦੀਆਂ ਵਿਚ ਆਉਂਦੀਆਂ ਮੁਸ਼ਕਲਾਂ ਨੂੰ ਧਿਆਨ 'ਚ ਰੱਖਦਿਆਂ ਅਸੀਂ ਇਸ ਸਿੱਟੇ ਤੇ ਪਹੁੰਚੇ ਕਿ ਰੰਗ ਕਰਮੀਆਂ ਵਿਚ ਬਰਾਬਰਤਾ ਹੋਵੇ। ਕੋਈ 'ਸਟਾਰ' ਜਾਂ 'ਡਾਇਰੈਕਟਰ' ਜਾਂ ਕਿਸੇ ਹੋਰ ਕਿਸਮ ਦੀ ਚੌਧਰ ਨਾ ਹੋਵੇ। ਰੰਗ ਮੰਚ ਵਿਚ ਸ਼ਾਮਲ ਹਰ ਕੋਈ ਇਕੋ ਜਿਹੀ ਅਹਿਮੀਅਤ ਰੱਖਦਾ ਹੋਵੇ। ਜਥੇਬੰਦੀ ਦੇ ਹਰ ਫੈਸਲੇ ਵਿਚ ਹਰ ਮੈਂਬਰ ਦੀ ਰਾਇ ਲਈ ਜਾਵੇ। ਹਰ ਕੰਮ ਨੂੰ ਜਿਥੋਂ ਤੱਕ ਵੀ ਸੰਭਵ ਹੋ ਸਕੇ ਮਿਲ ਕੇ ਕੀਤਾ ਜਾਵੇ। ਰਸਮੀ ਜਥੇਬੰਦੀਆਂ ਵਾਂਗ ਕੁਝ ਲੋਕਾਂ ਦਾ ਕੰਮ ਕੁਰਸੀਆਂ ਤੇ ਬੈਠਣਾ ਤੇ ਦੂਜਿਆਂ ਦਾ ਕੰਮ ਉਹਨਾਂ ਕੁਰਸੀਆਂ ਨੂੰ ਚੁੱਕਣਾ ਨਾ ਹੋਵੇ। ਕੁਰਸੀ ਤੇ ਬੈਠਣ ਵਾਲਾ ਖੁੱਦ ਆਪਣੀ ਕੁਰਸੀ ਚੁੱਕੇ। ਕੋਈ ਵੀ ਮੰਚਕਰਮੀ ਇਹ ਨਾ ਮਹਿਸੂਸ ਕਰੇ ਕਿ ਉਹ ਕਿਸੇ ਹੋਰ ਲਈ ਕੰਮ ਕਰ ਰਿਹਾ ਹੈ ਸਗੋਂ ਉਹ ਇਹ ਮਹਿਸੂਸ ਕਰੇ ਕਿ ਖੁੱਦ ਲਈ ਆਪਣੇ ਅੰਦਰ ਦੇ ਕਲਾਕਾਰ ਲਈ ਤੇ ਆਪਣੇ ਅਤੇ ਸੰਸਥਾ ਦੇ ਸਾਂਝੇ ਟੀਚੇ ਲਈ ਕੰਮ ਕਰ ਰਿਹਾ ਹੈ। ਜਦੋਂ ਉਹ ਅਜਿਹਾ ਮਹਿਸੂਸ ਨਾ ਕਰੇ ਤਾਂ ਇਸ ਬਾਰੇ ਸੰਸਥਾ ਵਿਚ ਸਵਾਲ ਉਠਾਵੇ ਅਤੇ ਸਥਿਤੀ ਨੂੰ ਸੁਧਾਰਨ ਦੀ ਕੋਸ਼ਿਸ਼ ਕਰੇ। ਜੇ ਸੰਸਥਾ ਵਿਚ ਕੋਈ ਤਰੁੱਟੀਆਂ ਆਉਣ ਤਾਂ ਉਹਨਾਂ ਨੂੰ ਰੋਕਣ ਤੇ ਸੁਧਾਰਨ ਲਈ ਹਰ ਮੈਂਬਰ ਇਕੋ ਜਿਹਾ ਜ਼ਿੰਮੇਵਾਰ ਹੋਵੇ।

ਇਹਨਾਂ ਸਾਰੇ ਸਵਾਲਾਂ ਬਾਰੇ ਲਗਾਤਾਰ ਵਿਚਾਰ ਵਟਾਂਦਰਾ ਚਲਦਾ ਰਿਹਾ ਸੀ। ਸਾਡੀ ਇਹ ਖੁਸ਼ਕਿਸਮਤੀ ਸੀ ਕਿ ਜਦੋਂ ਸਾਡੀ ਸਾਂਝੀ ਸੋਚ ਇਸ ਸੇਧ ਵੱਲ ਵੱਧ ਰਹੀ ਸੀ ਤਾਂ ਪੰਜਾਬ ਦੇ ਰੰਗ ਮੰਚ ਦੀ ਰੂਹ ਗੁਰਸ਼ਰਨ ਸਿੰਘ ਅੰਮ੍ਰਿਤਸਰ ਨਾਟਕ ਕਲਾ ਕੇਂਦਰ ਦੇ ਕਲਾਕਾਰਾਂ ਨੂੰ ਲੈ ਕੇ ਕੈਨੇਡਾ ਦੀ ਇਕ ਸਰਗਰਮ ਜਥੇਬੰਦੀ ਇਪਾਨਾ ਦੇ ਸੱਦੇ ਉਤੇ ਇਥੇ ਆਏ। ਉਹਨਾਂ ਵਲੋਂ ਪੇਸ਼ ਕੀਤੇ ਨਾਟਕ ਦੇਖਣ ਦਾ ਮੌਕਾ ਮਿਲਿਆ ਤੇ ਉਹਨਾਂ ਨਾਲ ਰੰਗ ਮੰਚ ਦੇ ਵੱਖਰੇ ਵੱਖਰੇ ਪਹਿਲੂਆਂ ਬਾਰੇ ਵਿਚਾਰ ਵਟਾਂਦਰਾ ਕਰਨ ਦਾ ਵੀ। ਉਹਨਾਂ ਕੋਲੋਂ ਅੰਮ੍ਰਿਤਸਰ ਨਾਟਕ ਕੇਂਦਰ ਦੇ ਤਜ਼ਰਬੇ ਬਾਰੇ ਵਿਸਥਾਰ ਵਿਚ ਜਾਣਿਆਂ। ਸਾਨੂੰ ਇਸ ਗੱਲ ਦੀ ਖੁਸ਼ੀ ਹੋਈ ਕਿ ਕੈਨੇਡਾ ਵਿਚ ਰੰਗ ਮੰਚ ਉਸਾਰਨ ਲਈ ਅਸੀਂ ਵੀ ਕਾਫੀ ਹੱਦ ਤੱਕ ਉਸ ਤਰ੍ਹਾਂ ਦੇ ਵਿਚਾਰ ਰੱਖਦੇ ਸਾਂ ਜਿਸ ਤਰ੍ਹਾਂ ਦੇ ਗੁਰਸ਼ਰਨ ਸਿੰਘ ਹੋਰਾਂ ਆਪਣੇ ਨਾਟਕ ਕੇਂਦਰ ਨੂੰ ਉਸਾਰਨ ਲਈ ਵਰਤੇ ਸਨ। ਉਹਨਾਂ ਨੇ ਵੀ ਨਾਟਕ ਨੂੰ ਆਪਣੇ ਵਿਤ ਮੂਜਬ ਢਾਲਿਆ ਸੀ ਅਤੇ ਪੰਜਾਬ ਦੇ ਪਿੰਡਾਂ ਵਿਚ ਜਿਥੇ ਕੋਈ ਵੀ ਮੰਚ ਦੀਆਂ ਸੁਵਿਧਾਵਾਂ ਸਲੱਭ ਨਹੀਂ ਸਨ, ਨਾਟਕ ਪੇਸ਼ ਕੀਤੇ ਸਨ। ਅੰਮ੍ਰਿਤਸਰ ਸ਼ਹਿਰ ਵਿਚ ਵੀ ਉਹਨਾਂ ਨੇ ਵਰ੍ਹੇ ਦੀ ਵਰ੍ਹੇ ਲਗਾਤਾਰ ਨਾਟਕ ਪੇਸ਼ ਕਰਕੇ ਨਾਟਕ ਦੇ ਪੱਕੇ ਦਰਸ਼ਕ ਵੀ ਪੈਦਾ ਕੀਤੇ ਸਨ।

ਜ਼ਾਹਰ ਹੈ ਕਿ ਸਾਨੂੰ ਉਹਨਾਂ ਨਾਲ ਮਿਲਣ ਦੇ ਮੌਕੇ ਨੇ ਬਹੁਤ ਉਤਸ਼ਾਹ ਦਿੱਤਾ ਅਤੇ ਸਾਡੀ ਬਣ ਰਹੀ ਸੋਚ ਨੂੰ ਪੱਕਿਆਂ ਹੋਣ ਵਿਚ ਮੱਦਦ ਕੀਤੀ। ਸੱਥ ਦੇ ਰੰਗ ਮੰਚ ਕਰਨ ਦੇ ਇਰਾਦੇ ਕਰਕੇ ਸਾਡੇ ਨਾਲ ਕੁਝ ਪੰਜਾਬ ਕਲਚਰਲ ਐਸੋਸੀਏਸ਼ਨ ਦੇ ਲੋਕ ਵੀ ਸ਼ਾਮਲ ਹੋ ਗਏ ਜੋ 1971-72 ਤੋਂ ਲੋਕ ਨਾਚ ਭੰਗੜਾ ਪੇਸ਼ ਕਰਦੇ ਆ ਰਹੇ ਸਨ ਅਤੇ ਜਿਹਨਾਂ 72 ਵਿਚ ਕੈਨੇਡਾ ਵਿਚ ਪਹਿਲਾ ਨਾਟਕ ਪੇਸ਼ ਕਰਕੇ ਇਥੇ ਪੰਜਾਬੀ ਨਾਟਕ ਦੀ ਨੀਂਹ ਰੱਖੀ ਸੀ। ਇਸ ਨਾਲ ਸੱਥ ਦੀ ਰੰਗ ਮੰਚ ਕਰਨ ਦੀ ਤਿਆਰੀ ਮੁਕੰਮਲ ਰੂਪ ਧਾਰਨ ਕਰ ਗਈ ਅਤੇ ਸਾਰੀ ਸੋਚ ਨੂੰ ਅਮਲੀ ਰੂਪ ਦੇਣ ਲਈ ਅਸੀਂ 1984 ਦੇ ਸ਼ੁਰੂ ਵਿਚ ਨਾਟਕਾਂ ਦਾ ਪ੍ਰੋਗਰਾਮ ਪੇਸ਼ ਕਰਨ ਦਾ ਇਰਾਦਾ ਕੀਤਾ।

**ਸੱਥ ਦੇ ਰੰਗ ਮੰਚ ਦੀ ਸ਼ੁਰੂਆਤ ਤੇ ਇਸਦਾ ਵਿਕਾਸ:**

ਸੱਭ ਤੋਂ ਪਹਿਲੀ ਮੁਸ਼ਕਲ ਸਾਨੂੰ ਇਹ ਪੇਸ਼ ਆਈ ਕਿ ਕਿਹੜੇ ਨਾਟਕਾਂ ਨੂੰ ਚੁਣਿਆ ਜਾਵੇ? ਭਾਵੇਂ ਸਾਡੀ ਪਹਿਲੀ ਚੋਣ ਕੈਨੇਡਾ ਦੇ ਕਿਸੇ ਮਸਲੇ ਬਾਰੇ ਹੀ ਨਾਟਕ ਕਰਨ ਦੀ ਸੀ ਪਰ ਮੁਸ਼ਕਲ ਇਹ ਸੀ ਕਿ ਸਾਡੇ ਕੋਲ ਕੋਈ ਢੁੱਕਵਾਂ ਸਕਰਿਪਟ ਨਹੀਂ ਸੀ। ਦੂਜਾ ਪੰਜਾਬ ਮਸਲਾ ਉਸ ਸਮੇਂ ਏਨਾ ਭੱਖ ਚੁੱਕਾ ਸੀ ਕਿ ਕਿਸੇ ਹੋਰ ਮਸਲੇ ਬਾਰੇ ਸੋਚਣਾ ਵੀ ਸੰਭਵ ਨਹੀਂ ਸੀ।

ਇਹਨਾਂ ਗੱਲਾਂ ਨੂੰ ਧਿਆਨ 'ਚ ਰੱਖਦਿਆਂ ਸੱਥ ਵਲੋਂ ਦੋ ਨਾਟਕ ਤਿਆਰ ਕੀਤੇ ਗਏ, ਇਕ ਸੱਥ ਦੇ ਕਲਾਕਾਰ ਮੈਂਬਰ ਮੱਖਣ ਟੁੱਟ ਦਾ ਲਿਖਿਆ ਹੋਇਆ ਨਾਟਕ 'ਪੰਜਾਬ ਦੀ ਆਵਾਜ਼' ਅਤੇ ਦੂਜਾ ਗੁਰਸ਼ਰਨ ਸਿੰਘ ਦਾ 'ਕੁਰਸੀ ਮੋਰਚਾ ਅਤੇ ਹਵਾ ਵਿਚ ਲਟਕਦੇ ਲੋਕ'। ਇਹ ਦੋਵੇ ਨਾਟਕ ਮਾਰਚ 1984 ਨੂੰ ਪੇਸ਼ ਕੀਤੇ ਗਏ। ਸੱਥ ਵਲੋਂ ਇਹ ਪਹਿਲਾ ਪਬਲਿਕ ਫੰਕਸ਼ਨ ਸੀ। ਭੰਗੜਾ ਗਰੁੱਪ ਦੇ ਮੈਂਬਰਾਂ ਨੇ ਅਗਾਂਹਵਧੂ ਗੀਤਾਂ ਨਾਲ ਸ੍ਰੋਤਿਆਂ ਨੂੰ ਉਹਨਾਂ ਦੇ ਇਤਿਹਾਸਕ ਤੇ ਸਭਿਆਚਾਰਕ ਵਿਰਸੇ ਨਾਲ ਜੋੜੀ ਰੱਖਿਆ। ਇਸ ਮੌਕੇ ਪੰਜਾਬ ਦੀ ਸਥਿਤੀ ਬਾਰੇ ਵੀ ਵਿਚਾਰ ਪੇਸ਼ ਕੀਤੇ ਗਏ ਅਤੇ ਪ੍ਰੀਤ ਲੜੀ ਦੇ ਸੰਪਾਦਕ ਸੁਮੀਤ ਦੇ ਅਤਿਵਾਦੀਆਂ ਵਲੋਂ ਕੀਤੇ ਕਤਲ ਦੀ ਨਿਖੇਧੀ



ਨਾਟਕ 'ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਿਆ' ਵਿਚ ਸੁਖਵਿੰਦਰ ਤੱਖਰ, ਅਮਨਪਾਲ ਸਾਰਾ, ਤੇ ਪਾਲ ਬਿਨਿੰਗ

ਇਕ ਮਤਾ ਵੀ ਪੇਸ਼ ਕੀਤਾ ਗਿਆ। ਨਾਟਕਾਂ ਦੇ ਇਸ ਪਹਿਲੇ ਪ੍ਰੋਗਰਾਮ ਦੀ ਕਾਮਯਾਬੀ ਅਤੇ ਦਰਸ਼ਕਾਂ ਦੇ ਹੁੰਗਾਰੇ ਨੇ ਸੰਥ ਦੇ ਕਾਮਿਆਂ ਦੇ ਹੌਂਸਲੇ ਕਾਫੀ ਵਧਾਏ। ਇਹ ਦੋਵੇਂ ਨਾਟਕ ਪਿਛੋਂ ਵੈਨਕੂਵਰ ਤੋਂ ਛੇ ਸੌ ਮੀਲ ਦੂਰ ਪੈਂਦੇ ਸ਼ਹਿਰਾਂ ਕੁਨੈਲ ਅਤੇ ਵਿਲੀਅਮਜ਼ ਲੇਕ ਵਿਚ ਵੀ ਪੇਸ਼ ਕੀਤੇ ਗਏ।

### ਨਾਟਕ ਪਿਕਟ ਲਾਈਨ

ਸੰਥ ਦੇ ਕਾਮੇ ਉਸ ਸਮੇਂ ਬੀ. ਸੀ. ਦੇ ਖੇਤ ਮਜ਼ਦੂਰਾਂ ਦੀ ਬੜੀ ਗਰਮਜੋਸ਼ੀ ਨਾਲ ਚੱਲ ਰਹੀ ਜਦੋ ਜਹਿਦ ਵਿਚ ਵੀ ਪੂਰੀ ਤਰ੍ਹਾਂ ਸ਼ਾਮਲ ਸਨ। 1984 ਦੀਆਂ ਗਰਮੀਆਂ ਦੇ ਸ਼ੁਰੂ ਵਿਚ ਹੀ ਖੇਤ ਮਜ਼ਦੂਰਾਂ ਵਲੋਂ ਵੈਨਕੂਵਰ ਦੇ ਨਜ਼ਦੀਕ ਹੀ ਲੈਂਗਲੀ ਦੇ ਇਕ ਮਸ਼ਰੂਮ ਫਾਰਮ ਵਿਚ ਹੜਤਾਲ ਕੀਤੀ ਗਈ। ਖੇਤ ਮਜ਼ਦੂਰ, ਜਿਹਨਾਂ ਵਿਚ ਜ਼ਿਆਦਾਤਰ ਪੰਜਾਬੀ ਔਰਤਾਂ ਹੀ ਸਨ, ਨੇ ਬੜੇ ਹੌਂਸਲੇ ਨਾਲ ਇਸ ਜਦੋ ਜਹਿਦ ਨੂੰ ਲੜਿਆ। ਕਮਿਊਨਿਟੀ ਦੇ ਕਿੰਨੇ ਹੀ ਹੋਰ ਅਗਾਂਹਵਧੂ ਲੋਕਾਂ ਵਾਂਗ ਅਸੀਂ ਵੀ ਉਹਨਾਂ ਨਾਲ ਉਹਨਾਂ ਦੀ ਪਿਕਟ ਲਾਈਨ ਤੇ ਮਾਰਚ ਕਰ ਰਹੇ ਹੁੰਦੇ। ਸਾਨੂੰ ਉਹਨਾਂ ਪੰਜਾਬੀ ਔਰਤਾਂ ਨਾਲ ਗੱਲਬਾਤ ਕਰਨ ਦਾ ਮੌਕਾ ਮਿਲਦਾ ਅਤੇ ਅਸੀਂ ਉਹਨਾਂ ਦੀਆਂ ਮੁਸ਼ਕਲਾਂ ਤੋਂ ਜਾਣੂ ਹੁੰਦੇ। ਉਹ ਔਰਤਾਂ ਇਕ ਜਬਰਦਸਤ ਕਿਸਮ ਦੇ ਜਾਤੀ ਇਨਕਲਾਬ ਵਿਚੋਂ ਗੁਜ਼ਰ ਰਹੀਆਂ ਸਨ। ਇਕ ਜਗੀਰੂ ਸੋਚ ਵਾਲੇ ਸਮਾਜ ਚੋਂ ਹੋਣ ਕਰਕੇ ਉਹਨਾਂ ਲਈ ਗਲ੍ਹਾਂ ਵਿਚ ਯੂਨੀਅਨ ਦੇ ਪਲੈਕਾਰਡ ਪਾ ਕੇ ਪਿਕਟ ਲਾਈਨ ਤੇ ਖੜਨਾ ਇਕ ਬਹੁਤ ਵੱਡਾ ਸਟੈੱਪ ਸੀ। ਸਦੀਆਂ ਤੋਂ ਸਥਾਪਤ ਹੋਏ ਇਕ ਕਿਸਮ ਦੇ ਸਮਾਜ ਵਿਚਲੀਆਂ ਕਦਰਾਂ ਕੀਮਤਾਂ ਨੂੰ ਛੱਡ ਕੇ ਇਕ ਨਵੀਂ ਕਿਸਮ ਦੀਆਂ ਕਦਰਾਂ ਕੀਮਤਾਂ ਅਪਨਾਉਣਾ ਸੀ। ਉਹਨਾਂ ਦੇ ਮਨਾਂ ਵਿਚ ਕਈ ਕਿਸਮ ਦੇ ਡਰ ਤੇ ਸ਼ੰਕੇ ਉਤਪਨ ਹੁੰਦੇ। ਮਾਲਕ ਜਿਹੜੇ ਉਹਨਾਂ ਨਾਲ ਅਜੇ ਵੀ ਜਗੀਰੂ ਸਮਾਜ ਦੀਆਂ ਕਦਰਾਂ ਕੀਮਤਾਂ ਨਾਲ ਪੇਸ਼ ਆਉਣ ਤੇ ਤੁਲੇ ਹੋਏ ਸਨ, ਆਪਣੇ ਹਮਾਇਤੀਆਂ, ਰਿਸ਼ਤੇਦਾਰਾਂ, ਦੋਸਤਾਂ, ਇਲਾਕਾਬਾਜੀ ਤੇ ਧਾਰਮਿਕ ਭਾਵਨਾਂਵਾਂ ਨੂੰ ਵਰਤ ਉਹਨਾਂ ਤੇ ਹਰ ਕਿਸਮ ਦਾ ਦਬਾਅ ਪਾਉਂਦੇ। ਪਰ ਉਹ ਆਪਣੇ ਹੱਕਾਂ ਲਈ ਅੜੀਆਂ ਰਹੀਆਂ ਤੇ ਇਕ ਦੂਜੀ ਨੂੰ ਹੱਲਾ ਸ਼ੇਰੀ ਦੇ ਕੇ ਆਪਣੇ ਹੌਂਸਲੇ ਬੁਲੰਦ ਰੱਖਦੀਆਂ ਰਹੀਆਂ।

ਉਹਨਾਂ ਨੂੰ ਇਸ ਪ੍ਰਕਿਰਿਆ ਚੋਂ ਲੰਘਦਿਆਂ ਦੇਖ ਤੇ ਆਪ ਵੀ ਉਸ ਜਦੋ ਜਹਿਦ ਦਾ ਹਿੱਸਾ ਹੁੰਦਿਆਂ ਅਸੀਂ ਮਿਲ ਕੇ ਨਾਟਕ 'ਪਿਕਟ ਲਾਈਨ'* ਲਿਖਿਆ। ਇਹ ਨਾਟਕ ਸੰਥ ਦੇ ਉਸੇ ਸਾਲ ਨਵੰਬਰ 16 ਨੂੰ ਕੀਤੇ ਗਏ ਦੂਜੇ ਫੰਕਸ਼ਨ ਵਿਚ ਪੇਸ਼ ਕੀਤਾ ਗਿਆ। ਇਸ ਫੰਕਸ਼ਨ ਵਿਚ ਦੂਜਾ ਨਾਟਕ ਗੁਰਸ਼ਰਨ ਸਿੰਘ ਦਾ 'ਹਵਾਈ ਗੋਲੇ' ਜੋ ਸੰਥ ਵਲੋਂ 84 ਦੀਆਂ ਗਰਮੀਆਂ ਵਿਚ ਇਥਾਨਾ ਦੇ ਇਕ ਪ੍ਰੋਗਰਾਮ ਵਿਚ ਐਬਟਸਫੋਰਡ ਵਿਖੇ ਪੇਸ਼ ਕੀਤਾ ਗਿਆ ਸੀ। ਸੰਥ ਦੇ ਇਸ ਫੰਕਸ਼ਨ ਵਿਚ ਉਹਨਾਂ ਹੀ ਦਿਨਾਂ ਦੌਰਾਨ ਇੰਦਰਾ ਗਾਂਧੀ ਦੇ ਕਤਲ ਉਪਰੰਤ ਸਿੱਖਾਂ ਉਪਰ ਹੋਏ ਵਹਿਸ਼ੀ ਹਮਲੇ ਬਾਰੇ ਵੀ ਚਰਚਾ ਕੀਤੀ ਗਈ ਅਤੇ ਪੰਜਾਬ



ਨਾਟਕ 'ਜ਼ਹਿਰ ਦੀ ਫ਼ਸਲ' ਵਿਚ ਮਾਈਕ ਬੈਂਸ, ਅੰਜੂ ਹੁੰਦਲ, ਮੱਖਣ ਟੁੱਟ ਤੇ ਮਨਜੀਤ ਲੇਲ

ਅਤੇ ਭਾਰਤ ਭਰ ਵਿਚ ਹਰ ਕਿਸਮ ਦੀ ਹੋ ਰਹੀ ਕਤਲੋਗਾਰਤ ਵਿਰੁੱਧ ਇਕ ਮਤਾ ਪਾਸ ਕੀਤਾ ਗਿਆ।

'ਪਿਕਟ ਲਾਈਨ' ਦੇ ਲਿਖਣ ਤੇ ਤਿਆਰ ਕਰਨ ਦੌਰਾਨ ਸੰਥ ਵਲੋਂ ਲੰਮੇ ਸਮੇਂ ਦੌਰਾਨ ਬਣੀ ਆਪਣੀ ਸੋਚ ਨੂੰ ਅਮਲੀ ਰੂਪ ਦੇਣ ਦਾ ਪੂਰਾ ਮੌਕਾ ਮਿਲਿਆ। ਇਹ ਨਾਟਕ ਲਿਖਿਆ ਵੀ ਸਾਂਝੇ ਤੌਰ ਤੇ ਗਿਆ ਅਤੇ ਤਿਆਰ ਵੀ ਸਾਂਝੇ ਤੌਰ ਤੇ ਕੀਤਾ ਗਿਆ। ਨਾਟਕ ਪੇਸ਼ ਕਰਨ ਬਾਰੇ ਹਰ ਫੈਸਲਾ ਸਾਂਝੇ ਤੌਰ ਤੇ ਕੀਤਾ ਗਿਆ। ਇਸ ਵਿਚਲੇ ਬਾਰਾਂ ਪਾਤਰਾਂ ਨੂੰ ਨਿਭਾਹ ਰਹੇ ਹਰ ਕਲਾਕਾਰ ਨੂੰ ਨਾ ਕਿ ਸਿਰਫ ਆਪਣਾ ਕਿਰਦਾਰ ਪੂਰੀ ਤਰ੍ਹਾਂ ਡਿਵੈਲਪ ਕਰਨ ਅਤੇ ਯੋਗ ਵੇਸ਼ ਭੂਸ਼ਾ ਬਾਰੇ ਫੈਸਲਾ ਕਰਨ ਦੀ ਖੁੱਲ ਸੀ ਸਗੋਂ ਦੂਜੇ ਪਾਤਰਾਂ ਬਾਰੇ ਵੀ ਆਪਣੀ ਰਾਇ ਦੇਣ ਦਾ ਪੂਰਾ ਅਧਿਕਾਰ ਸੀ। ਹਰ ਕਲਾਕਾਰ ਨੇ ਪਹਿਲਾਂ ਆਪਣੇ ਪਾਤਰ ਨੂੰ ਦੂਜਿਆਂ ਪਾਤਰਾਂ ਅਤੇ ਸਥਿਤੀ ਦੇ ਸੰਦਰਭ ਵਿਚ ਦੂਜੇ ਕਲਾਕਾਰਾਂ ਨਾਲ ਵਿਚਾਰ ਵਟਾਂਦਰਾ ਕਰ ਕੇ ਚੰਗੀ ਤਰ੍ਹਾਂ ਸਮਝਿਆ। ਹਰ ਕਲਾਕਾਰ ਨੇ ਆਪ ਹੀ ਆਪਣੇ ਪਾਤਰ ਨੂੰ ਉਸਾਰਨ ਦੀ ਕੋਸ਼ਿਸ਼ ਕੀਤੀ ਅਤੇ ਦੂਜਿਆਂ ਨੇ ਜਦੋਂ ਵੀ ਉਹਨਾਂ ਨੂੰ ਕਿਸੇ ਪਾਤਰ ਵਿਚ ਕੋਈ ਕਮੀ ਮਹਿਸੂਸ ਹੋਈ ਉਸ ਸੰਬੰਧੀ ਆਪਣੀ ਰਾਇ ਦਿੱਤੀ। ਇਸ ਪ੍ਰੋਡਕਸ਼ਨ ਵਿਚ ਪੰਜ ਔਰਤ ਪਾਤਰ ਸਨ ਤੇ ਇਹਨਾਂ ਵਿਚੋਂ ਤਿੰਨ ਪਹਿਲਾਂ ਕਦੀ ਵੀ ਸਟੇਜ ਤੇ ਨਹੀਂ ਸੀ ਗਈਆਂ ਅਤੇ ਇਕ ਕੈਨੇਡੀਅਨ ਜੰਮ ਪਲ ਹੋਣ ਕਰਕੇ ਪੰਜਾਬੀ ਦੇ ਸਹੀ ਉਚਾਰਨ ਵਿਚ ਵੀ ਔਖ ਮਹਿਸੂਸ ਕਰਦੀ ਸੀ। ਪੇਸ਼ਕਾਰੀ ਵਿਚ ਸ਼ਾਮਲ ਗਿਆਰਾਂ ਕਲਾਕਾਰਾਂ ਤੋਂ ਬਿਨ੍ਹਾਂ ਬਾਹਰੋਂ ਇਕ ਜਣੇ ਦੀ ਜ਼ਿੰਮੇਵਾਰੀ ਇਸ ਪ੍ਰਕਿਰਿਆ ਦੌਰਾਨ ਤਾਲਮੇਲ ਰੱਖਣ ਦੀ ਸੀ। ਇਸ ਤਰ੍ਹਾਂ ਕਲਾਕਾਰਾਂ ਵਿਚ ਸਹੀ ਮਹਿਨਿਆਂ ਵਿਚ ਬਰਾਬਰਤਾ ਲਿਆਉਣ ਦੇ ਅਮਲ ਵਿਚੋਂ ਸੰਥ ਨੇ ਨਾਟਕ ਦੀ ਨਿਰਦੇਸ਼ਨਾ ਵਿਚ ਇਕ ਨਵਾਂ ( ਘੱਟੋ ਘੱਟ ਸਾਡੇ ਲਈ) ਤਜ਼ਰਬਾ ਕੀਤਾ। ਬਿਜਾਏ ਰਸਮੀ ਇਕ ਨਿਰਦੇਸ਼ਕ ਦੇ ਸਾਰਿਆਂ ਦੀ ਸਾਂਝੀ ਕੋਸ਼ਿਸ਼ ਨਾਲ ਨਾਟਕ ਦੀ ਸਫਲ ਨਿਰਦੇਸ਼ਨਾ ਕੀਤੀ ਗਈ। ਕੁਝ ਸਮਕਾਲੀਆਂ ਇਸ ਨੂੰ ਨਿਰਦੇਸ਼ਨਾ-ਰਹਿਤ ਨਾਟਕ ਕਹਿਣ ਦੀ ਕੋਸ਼ਿਸ਼ ਕੀਤੀ ਜੋ ਸਾਡੇ ਖਿਆਲ ਵਿਚ ਸਹੀ ਵਿਆਖਿਆ ਨਹੀਂ ਸੀ।

ਪਾਤਰਾਂ ਦੀ ਵੇਸ਼ ਭੂਸ਼ਾ ਦੇ ਫੈਸਲੇ ਤੇ ਮੰਚ ਤੇ ਵਰਤੀ ਜਾਣ ਵਾਲੀ ਸਮੱਗਰੀ ਬਾਰੇ ਫੈਸਲੇ ਵੀ ਸਰਬਸਮਤੀ ਨਾਲ ਕੀਤੇ ਗਏ ਅਤੇ ਵਰਤੀਆਂ ਜਾਣ ਵਾਲੀਆਂ ਚੀਜ਼ਾਂ ਨੂੰ ਇਕੱਤਰ ਕਰਨ ਵਿਚ ਵੀ ਸਾਰਿਆਂ ਨੇ ਹਿੱਸਾ ਲਿਆ। ਇਸ ਤਰ੍ਹਾਂ ਪਿਕਟ ਲਾਈਨ ਲਿਖੇ ਜਾਣ ਤੋਂ ਲੈ ਕੇ ਪੇਸ਼ ਕਰਨ ਤੱਕ ਸਹੀ ਮਹਿਨਿਆਂ ਵਿਚ ਇਕ ਸਾਂਝੀ ਕੋਸ਼ਿਸ਼ ਹੋ ਨਿਬੜਿਆ। ਕਲਾਕਾਰਾਂ ਵਿਚ ਵਿਕਸਿਤ ਹੋਈ ਆਪਸੀ ਸਮਝ ਤੇ ਆਪਣੇ ਕਾਰਜ ਪ੍ਰਤੀ ਸੁਹਿਰਦਤਾ ਅਤੇ ਸਮਝ ਨੇ ਇਕ ਨਿਹਾਇਤ ਔਖੇ ਕਾਰਜ ਨੂੰ ਮੁਕਾਬਲਤਨ ਕਾਫੀ ਸਹਿਜ ਬਣਾ ਦਿੱਤਾ। ਪੇਸ਼ਕਾਰੀ ਦੇ ਇਸ ਤਜ਼ਰਬੇ ਤੋਂ ਹੋਈ ਸੰਤੁਸ਼ਟਤਾ ਅਤੇ ਦਰਸ਼ਕਾਂ ਤੋਂ ਮਿਲੀ ਹੱਲਾ ਸ਼ੇਰੀ ਅਤੇ ਦੋਸਤਾਂ ਦੀ ਸੁਹਿਰਦ ਅਲੋਚਨਾ ਵੀ ਸਾਰਿਆਂ ਨੇ ਸਾਂਝਿਆਂ ਅਪਣਾਈ ਜਿਸਤੋਂ ਅਗਲੇ ਨਾਟਕਾਂ ਦੀ ਤਿਆਰੀ ਸਮੇਂ ਕਾਫੀ ਮੱਦਦ ਮਿਲੀ। ਇਸ ਨਾਟਕ ਨੇ ਖੇਤ ਮਜ਼ਦੂਰਾਂ ਦੀ ਜਦੋ ਜਹਿਦ ਨੂੰ ਵੀ ਲੋਕਾਂ ਸਾਹਮਣੇ ਇਕ ਨਵੇਂ ਰੂਪ ਵਿਚ ਪੇਸ਼ ਕੀਤਾ ਅਤੇ ਇਸ ਪ੍ਰਤੀ ਉਹਨਾਂ ਦੀ ਸਮਝ ਦੇ ਦਾਇਰੇ ਨੂੰ ਵਧਾਇਆ ਅਤੇ ਉਹਨਾਂ ਨੂੰ ਇਹਨਾਂ ਮਜ਼ਦੂਰਾਂ ਦੀ ਮੱਦਦ ਕਰਨ ਲਈ ਉਤਸ਼ਾਹਿਤ ਕੀਤਾ। ਇਸ ਨਾਟਕ ਬਾਰੇ ਨਾਟਕ ਦੇ ਲੇਖਕਾਂ ਨਾਲ ਕੈਨੇਡਾ ਦੇ ਇਕ ਨੈਸ਼ਨਲ ਪੱਧਰ ਦੇ ਅੰਗਰੇਜ਼ੀ ਮੈਗਜ਼ੀਨ 'ਫ਼ਿਊਜ਼' ਵਿਚ ਇਕ ਲੰਮੀ ਇੰਟਰਵਿਊ ਛਪੀ ਜਿਸਨੇ ਖੇਤ ਮਜ਼ਦੂਰਾਂ ਦੇ ਘੋਲ ਅਤੇ ਪੰਜਾਬੀ ਵਿਚ ਨਾਟਕ ਦੀ ਸਰਗਰਮੀ ਦੀ ਕੈਨੇਡਾ ਭਰ ਦੇ ਲੋਕਾਂ ਵਿਚ ਜਾਣਕਾਰੀ ਕਰਵਾਈ। ਇਸ ਸਮੇਂ ਸੰਥ ਦੇ ਸਰਗਰਮ ਮੈਂਬਰਾਂ ਵਿਚ ਸੁਖਵੰਤ ਹੁੰਦਲ, ਸਾਧੂ, ਮੱਖਣ ਟੁੱਟ, ਅੰਜੂ ਹੁੰਦਲ, ਜਗਦੀਸ਼ ਬਿਨਿੰਗ, ਅਮਨਪਾਲ ਸਾਰਾ, ਪਾਲ ਬਿਨਿੰਗ, ਹਰਜਿੰਦਰ ਸਾਂਗਰਾ, ਬਲਵਿੰਦਰ ਰੋਡੇ, ਇੰਦਰਜੀਤ ਰੋਡੇ, ਜਸ ਬਿਨਿੰਗ, ਗੁਰਚਰਨ

ਖੇਤ ਮਜ਼ਦੂਰਾਂ ਬਾਰੇ ਲੇਖ ਅਤੇ ਉਹਨਾਂ ਨਾਲ ਵਾਰਤਾਲਾਪ ਲਿਖੇ ਗਏ। ਇਸੇ ਦੌਰਾਨ ਇਕ ਸਥਾਨਕ ਅਖਬਾਰ ਜੋ ਇਕ ਫਿਰਕੇ ਦੇ ਲੋਕਾਂ ਦਾ ਪੱਖ ਪੂਰਦੀ ਸੀ ਵਿਚ ਸੱਥ ਦੇ ਖਿਲਾਫ ਛਪੇ ਖਤਾਂ ਤੇ ਵਾਦ ਵਿਵਾਦ ਵੀ ਚੱਲਿਆ ਅਤੇ ਸੱਥ ਦੇ ਕੰਮਾਂ ਦੀ ਫਿਰਕਾਪ੍ਰਸਤੀਆਂ ਵਲੋਂ ਵਿਰੋਧਤਾ ਵੀ ਹੋਣ ਲੱਗੀ। ਇਸ ਸੱਭ ਕੁਝ ਨੇ ਸੱਥ ਨੂੰ ਨਿਰਉਤਸ਼ਾਹ ਕਰਨ ਦੀ ਥਾਂ ਸਗੋਂ ਹੋਰ ਨਵੀਂ ਸ਼ਕਤੀ ਦਿੱਤੀ।

ਅਗਲੇ ਸਾਲ 1985 ਦੇ ਸ਼ੁਰੂ ਵਿਚ ਭਾ ਜੀ ਗੁਰਸ਼ਰਨ ਸਿੰਘ ਇਕ ਵਾਰ ਫੇਰ ਇਪਾਨਾ ਦੇ ਸੱਦੇ ਤੇ ਕੈਨੇਡਾ ਆਏ। ਉਹਨਾਂ ਨਾਲ ਪਿਛਲੇ ਦੋ ਸਾਲਾਂ ਦੇ ਤਜ਼ਰਬੇ ਬਾਰੇ ਵਿਚਾਰ ਵਟਾਂਦਰਾ ਕੀਤਾ ਅਤੇ ਉਹਨੀ ਸਾਨੂੰ ਕਈ ਵੱਡਮੁੱਲੇ ਸੁਝਾਅ ਦਿੱਤੇ। ਇਸੇ ਸਮੇਂ ਸੱਥ ਨੇ ਉਹਨਾਂ ਨਾਲ ਮਿਲ ਕੇ ਉਹਨਾਂ ਵਲੋਂ ਸੋਹਣ ਸਿੰਘ ਸੀਤਲ ਦੇ ਨਾਵਲ 'ਤੇ ਅਧਾਰਿਤ ਨਾਟਕ 'ਤੂਤਾਂ ਵਾਲਾ ਖੂਹ' ਤਿਆਰ ਕੀਤਾ। ਮੰਚ ਤੇ ਪ੍ਰਭਾਵਸ਼ਾਲੀ ਪੇਸ਼ਕਾਰੀ ਤੋਂ ਬਾਅਦ ਇਸ ਨਾਟਕ ਦੀ ਵੀਡੀਓ ਵੀ ਤਿਆਰ ਕੀਤੀ ਗਈ ਜੋ ਸਥਾਨਕ ਟੈਲੀਵੀਜ਼ਨ ਪ੍ਰੋਗਰਾਮ ਤੇ ਫਿਰਕਾਪ੍ਰਸਤੀਆਂ ਦੀ ਵਿਰੋਧਤਾ ਦੇ ਬਾਵਜੂਦ ਪੇਸ਼ ਕੀਤੀ ਗਈ।

ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ, ਸੱਥ ਦੇ ਆਸ਼ਿਆ ਵਿਚ ਇਹ ਵੀ ਸ਼ਾਮਲ ਸੀ ਕਿ ਲੋਕਾਂ ਦਾ ਧਿਆਨ ਪੰਜਾਬ ਦੀ ਸਿਆਸਤ ਵਲੋਂ ਸਥਾਨਕ ਮਸਲਿਆ ਵੱਲ ਖਿੱਚਣਾ ਹੈ। ਪਰ ਇਸ ਦਾ ਮਤਲਬ ਇਹ ਨਹੀਂ ਸੀ ਕਿ ਸੱਥ ਨੂੰ ਪੰਜਾਬ ਦੇ ਮਸਲੇ ਨਾਲ ਕੋਈ ਦਿਲਚਸਪੀ ਨਹੀਂ ਸੀ ਜਾਂ ਉਥੇ ਹੋ ਰਹੇ ਮਾਸੂਮਾਂ ਦੇ ਕਤਲਾਂ ਦਾ ਦੁੱਖ ਨਹੀਂ ਸੀ। ਕਮਿਊਨਿਟੀ ਵਿਚ ਬਣੇ ਸੱਦ ਭਾਵਨਾ ਫੋਰਮ (ਫੋਰਮ ਫਾਰ ਕਮਿਊਨਲ ਹਾਰਮਨੀ) ਦਾ ਮੁੱਖ ਬੁਲਾਰਾ ਵੀ ਸੱਥ ਦਾ ਹੀ ਇਕ ਮੈਂਬਰ ਸੁਖਵੰਤ ਹੁੰਦਲ ਸੀ ਤੇ ਜਿਸ ਨੂੰ ਜ਼ਿੰਮੇਵਾਰੀ ਲਈ ਧਮਕੀਆਂ ਤੇ ਗਾਲਾਂ ਵੀ ਸਹਿਣੀਆਂ ਪਈਆਂ। ਕਹਿਣ ਤੋਂ ਭਾਵ ਕਿ ਅਸੀਂ ਪੰਜਾਬ ਮਸਲੇ ਤੋਂ ਗੱਲ ਕਰਦਿਆਂ ਡਰਦੇ ਜਾਂ ਸ਼ਰਮਾਉਂਦੇ ਨਹੀਂ ਸੀ। ਪਰ ਸਾਡਾ ਵਿਚਾਰ ਸੀ ਕਿ ਲੋਕਾਂ ਨੂੰ ਉਹਨਾਂ ਦੀ ਰੋਜ਼ਾਨਾ ਜ਼ਿੰਦਗੀ ਦੀਆਂ ਮੁਸ਼ਕਲਾਂ ਨੂੰ ਵੀ ਸਥਾਨਕ ਸੰਦਰਭ ਵਿਚ ਰੱਖ ਕੇ ਦੇਖਣਾ ਚਾਹੀਦਾ ਹੈ। ਹੋ ਇਸ ਤੋਂ ਬਿਲਕੁਲ ਰਿਹਾ ਸੀ। ਉਦਾਹਰਣ ਵਜੋਂ ਪੂਰੀ ਤਰ੍ਹਾਂ ਲੁੱਟੇ ਜਾ ਰਹੇ ਖੇਤ ਮਜ਼ਦੂਰ ਵੀ ਆਪਣੀ ਤੁਲਣਾ ਆਪਣੇ ਪਿੰਡ ਦੇ ਲੋਕਾਂ ਨਾਲ ਕਰਕੇ ਆਪਣੇ ਆਪ ਨੂੰ ਵਧੀਆ ਹਾਲਾਤ ਵਿਚ ਖਿਆਲਦੇ ਅਤੇ ਇਥੋਂ ਦੇ ਜੀਵਨ ਦੀ ਮਿਆਰ ਤੋਂ ਕਿਥੇ ਥੱਲੇ ਰਹਿ ਕੇ ਵੀ ਸੰਤੁਸ਼ਟ ਮਹਿਸੂਸ ਕਰਦੇ ਸਨ। ਨਾਲ ਹੀ ਸਾਡੀ ਇਹ ਵੀ ਕੋਸ਼ਿਸ਼ ਸੀ ਕਿ ਇਥੋਂ ਦੇ ਜੀਵਨ ਦੇ ਵੱਖਰੇ ਵੱਖਰੇ ਪਹਿਲੂਆਂ ਤੇ ਆ ਰਹੀਆਂ ਸਮੱਸਿਆਵਾਂ 'ਤੇ ਰੋਸ਼ਨੀ ਪਾਈ ਜਾਵੇ।

## ਨਾਟਕ ਲੱਤਾਂ ਦੇ ਭੂਤ

ਕਮਿਊਨਿਟੀ ਦਾ ਇਕ ਭੱਖਦਾ ਮਸਲਾ ਪੰਜਾਬੀ ਔਰਤਾਂ ਦੀ ਦੋਹਰੀ ਤਿਹਰੀ ਲੁੱਟ ਖਸੁੱਟ ਦਾ ਸੀ। ਇਸ ਸੰਬੰਧੀ ਕਮਿਊਨਿਟੀ ਵਿਚ ਕਈ ਵਿਅਕਤੀ ਤੇ ਜਥੇਬੰਦੀਆਂ ਬੜੀ ਹਿੰਮਤ ਅਤੇ ਸਰਗਰਮੀ ਨਾਲ ਸ਼ਲਾਹੁਣਯੋਗ ਕੰਮ ਕਰ ਰਹੇ ਸਨ। ਇਸ ਸੰਬੰਧੀ ਇਕਾ ਦੁੱਕਾ ਨਾਟਕ ਵੀ ਕੀਤੇ ਜਾ ਚੁੱਕੇ ਸਨ। ਸੱਥ ਦੇ ਇਕ ਦੋ ਮੈਂਬਰਾਂ ਨੂੰ ਇਕ ਐਸੀ ਦੁਖਇਆਰੀ ਔਰਤ ਨਾਲ ਵਿਸਥਾਰ ਵਿਚ ਗੱਲਬਾਤ ਕਰਨ ਦਾ ਮੌਕਾ ਮਿਲਿਆ ਜਿਸ ਨੂੰ ਵੱਖਰੇ ਵੱਖਰੇ ਲੋਕਾਂ ਆਪਣੀ ਗਰਜ ਲਈ ਵਰਤਿਆ ਸੀ। ਇਹੋ ਜਿਹੇ ਅਨੇਕਾਂ ਕੇਸ ਸੁਣਨ ਵਿਚ ਆਉਂਦੇ ਸਨ। ਪਰ ਕਿਸੇ ਇਕ ਬਾਰੇ ਇਸ ਵਿਸਥਾਰ ਵਿਚ ਜਾਣ ਸਕਣਾ ਸਾਡੇ ਲਈ ਇਸ ਮਸਲੇ ਨੂੰ ਇਕ ਨਾਟਕ ਰਾਹੀਂ ਪੇਸ਼ ਕਰਨ ਵਿਚ ਕਾਫੀ ਸਹਾਈ ਹੋਇਆ। ਸੱਥ ਨੇ 1985 ਵਿਚ ਨਾਟਕ 'ਲੱਤਾਂ ਦੇ ਭੂਤ' ਪੇਸ਼ ਕੀਤਾ। ਨਾਟਕ ਦਾ ਵਿਸ਼ਾ ਲੋਕਾਂ ਦੀਆਂ ਆਪਣੀਆਂ ਜ਼ਿੰਦਗੀਆਂ ਨਾਲ ਸਬੰਧ ਰੱਖਦਾ ਸੀ। ਦਰਸ਼ਕਾਂ ਦੇ ਪ੍ਰਤੀਕਰਮ ਅਨੁਸਾਰ ਨਾਟਕ ਦੀ ਪੇਸ਼ਕਾਰੀ ਵੀ ਪ੍ਰਭਾਵਸ਼ਾਲੀ ਰਹੀ।




ਨਾਟਕ 'ਤੂਤਾਂ ਵਾਲੇ ਖੂਹ ' ਵਿਚ ਅਮਨਪਾਲ ਸਾਰਾ, ਸਾਧੂ ਬਿਨਿੰਗ, ਸੁਖਵੰਤ ਹੁੰਦਲ ਤੇ ਮੱਖਣ ਟੁੱਟ
(ਪਿਛੋਕੜ ਵਿਚ ਗੁਰਸ਼ਰਨ ਸਿੰਘ ਦਿਖਾਈ ਦਿੰਦੇ ਹਨ ਜਿਹਨਾਂ ਇਸ ਨਾਟਕ ਦੀ ਨਿਰਦੇਸ਼ਨਾ ਕੀਤੀ ਸੀ)

## ਪਿਕਟ ਲਾਈਨ ਅੰਗਰੇਜ਼ੀ ਵਿਚ

ਸਾਲ 1986 ਵਿਚ ਸਾਨੂੰ ਵੈਨਕੂਵਰ ਵਿਚ ਹਰ ਸਾਲ ਹੋਣ ਵਾਲੇ ਅੰਤਰ-ਰਾਸ਼ਟਰੀ ਮੇਲੇ 'ਫੋਕ ਮਿਊਜ਼ਕ ਫੈਸਟੀਵਲ' ਵਿਚ 'ਪਿਕਟ ਲਾਈਨ' ਨੂੰ ਅੰਗਰੇਜ਼ੀ ਵਿਚ ਕਰਨ ਦਾ ਸੱਦਾ ਆਇਆ। ਇਹ ਸਾਡੇ ਲਈ ਨਵੀਂ ਵੰਗਾਰ ਸੀ। ਪਰ ਇਸ ਲਈ ਹਾਂ ਕਰਨ ਤੋਂ ਪਹਿਲਾਂ ਸਾਡੇ ਲਈ ਇਸਦੇ ਕਈ ਪਹਿਲੂਆਂ ਨੂੰ ਵਿਚਾਰਨਾ ਬਹੁਤ ਜ਼ਰੂਰੀ ਸੀ। ਸਿਰਫ ਸੱਦਾ ਮਿਲਣ ਕਰਕੇ ਤਾਂ ਨਾਟਕ ਨੂੰ ਅੰਗਰੇਜ਼ੀ ਵਿਚ ਕਰਨ ਦੀ ਕੋਈ ਤੁਕ ਨਹੀਂ ਸੀ। ਕਾਫੀ ਸੋਚ ਵਿਚਾਰ ਦੇ ਬਾਅਦ ਅਸੀ ਨਾਟਕ ਅੰਗਰੇਜ਼ੀ ਵਿਚ ਕਰਨ ਦਾ ਫੈਸਲਾ ਕਰ ਲਿਆ। ਇਸ ਪੱਖ ਵਿਚ ਫੈਸਲਾ ਕਰਨ ਦੇ ਸਾਡੇ ਕਈ ਕਾਰਨ ਸਨ। ਸੱਭ ਤੋਂ ਪਹਿਲਾਂ ਤਾਂ ਇਹ ਹੀ ਕਿ ਇਸ ਨਾਲ ਸਾਨੂੰ ਸਮੁੱਚੀ ਕੈਨੇਡੀਅਨ ਕਮਿਊਨਿਟੀ ਨਾਲ ਤੇਲਮੇਲ ਪੈਦਾ ਕਰਨ ਦਾ ਮੌਕਾ ਮਿਲਦਾ ਸੀ ਜਿਹੜਾ ਕਿ ਸੱਥ ਦੇ ਆਸ਼ਿਆਂ ਦਾ ਹਿੱਸਾ ਸੀ ਕਿਉਂਕਿ ਅਸੀਂ ਕਦੀ ਵੀ ਆਪਣੇ ਆਪ ਨੂੰ 'ਗੈਟੋਆਈਜ਼' (ਸਮੁੱਚੀ ਕਮਿਊਨਿਟੀ ਨਾਲੋਂ ਟੁੱਟ ਕੇ ਰਹਿਣਾ) ਕਰਨ ਵਿਚ ਯਕੀਨ ਨਹੀਂ ਕੀਤਾ। ਦੂਜਾ ਅਸੀਂ ਆਪਣੇ ਆਪ ਨੂੰ ਤੇ ਪੰਜਾਬੀ ਰੰਗ ਮੰਚ ਨੂੰ ਵੱਖਰੀਆਂ ਸਥਿਤੀਆਂ ਵਿਚ ਰੱਖ ਕੇ ਦੇਖਣਾ ਚਾਹੁੰਦੇ ਸਾਂ ਕਿ ਪਤਾ ਲੱਗ ਸਕੇ ਕਿ ਇਹਨਾਂ ਸਥਿਤੀਆਂ ਵਿਚ ਅਸੀਂ ਕੀ ਹਾਂ ਅਤੇ ਕਿੱਥੇ ਹਾਂ? ਤੀਜਾ, ਨਾਟਕ ਨੂੰ ਅੰਗਰੇਜ਼ੀ ਵਿਚ ਕਰਨ ਪਿੱਛੇ ਸਾਡੀ ਭਾਵਨਾ ਆਪਣੀ ਕਮਿਊਨਿਟੀ ਦੇ ਵੱਧ ਰਹੇ ਹਿੱਸੇ, ਦੂਜੀ ਪੀੜੀ, ਨਾਲ ਨੇੜਤਾ ਵਧਾਉਣਾ ਵੀ ਸੀ। ਸਾਨੂੰ ਮਹਿਸੂਸ ਹੁੰਦਾ ਸੀ ਕਿ ਜੇ ਇਸ ਪੀੜੀ ਨਾਲ ਜਥੇਬੰਦਕ ਤੌਰ ਤੇ ਕੋਈ ਨੇੜਤਾ ਨਾ ਪੈਦਾ ਹੋ ਸਕੀ ਤਾਂ ਇਹ ਆਪਣੇ ਭਾਈਚਾਰੇ ਨਾਲੋਂ ਸਦਾ ਲਈ ਟੁੱਟ ਜਾਣਗੇ। ਵੈਨਕੂਵਰ ਫੋਕ ਮਿਊਜ਼ਕ ਫੈਸਟੀਵਲ ਦੇ ਸੱਦੇ ਨੂੰ ਪ੍ਰਵਾਨ ਕਰਨ ਪਿੱਛੇ ਇਕ ਕਾਰਨ, ਭਾਵੇਂ ਘੱਟ ਮਹੱਤਤਾ ਵਾਲਾ ਹੀ ਸੀ, ਉਹ ਪੈਸੇ ਦਾ ਵੀ ਸੀ। ਉਹਨਾਂ ਨੇ ਸਾਨੂੰ ਦੋ ਸ਼ੋਅ ਕਰਨ ਦਾ ਇਕ ਹਜ਼ਾਰ ਡਾਲਰ ਦੇਣਾ ਸੀ। ਸੱਥ ਲਈ ਇਹ ਇਕ ਵੱਡੀ ਰਕਮ ਸੀ ਤੇ ਇਕ ਨਵਾਂ ਤਜ਼ਰਬਾ ਅਤੇ ਅਹਿਸਾਸ।

'ਪਿਕਟ ਲਾਈਨ' ਨੂੰ ਅੰਗਰੇਜ਼ੀ ਵਿਚ ਉਲਥਾ ਕੇ ਸਫਲਤਾ ਪੂਰਵਕ ਪੇਸ਼ ਕਰਨ ਵਿਚ ਸੱਥ ਪੂਰੀ ਕਾਮਯਾਬ ਰਹੀ। ਇਹ ਕੰਮ ਸਾਡੇ ਆਸ਼ਿਆਂ ਨਾਲੋਂ ਵੀ ਕਿਤੇ ਜ਼ਿਆਦਾ ਮਹੱਤਤਾ ਵਾਲਾ ਹੋ ਨਿਬੜਿਆ। ਇਸ ਨਾਲ ਸੱਥ ਦੇ ਕਾਮਿਆਂ ਦਾ ਘੇਰਾ ਵਧਿਆ। ਨਾਟਕ ਨੂੰ ਅੰਗਰੇਜ਼ੀ ਵਿਚ ਕਰਨ ਲਈ ਸੱਥ ਵਿਚ ਨਵੀਂ ਪੀੜੀ ਦੇ ਕੁਝ ਨੌਜਵਾਨ ਕਲਾਕਾਰ ਸ਼ਾਮਲ ਹੋਏ ਤੇ ਹੁਣ ਤੱਕ ਵੀ ਸਰਗਰਮ ਹਨ ਜਿਹਨਾਂ ਵਿਚੋਂ ਹਰਜਿੰਦਰ ਸਾਂਗਰਾ, ਪਿੰਦੀ ਗਿੱਲ, ਨਿੰਕ ਸਹੋਤਾ, ਸੀਤਲ ਢਿੱਲੋਂ ਅਤੇ ਭਾਵਨਾ ਭੰਗੂ ਦੇ ਨਾਂ ਵਰਨਣਯੋਗ ਹਨ।

ਸਥਾਨਕ ਅੰਗਰੇਜ਼ੀ ਮੀਡੀਏ ਨੇ ਸੱਥ ਦੀ ਇਸ ਕੋਸ਼ਿਸ਼ ਵੱਲ ਹਾਂ ਪੱਖੀ ਧਿਆਨ ਦਿੱਤਾ। ਬੀ. ਸੀ. ਦੇ

1972 ਤੋਂ 1975 ਤੱਕ ਰਹਿ ਚੁੱਕੇ ਪ੍ਰੀਮੀਅਰ ਡੇਵ ਬੈਰਟ ਜੋ ਵੈਨਕੂਵਰ ਦੇ ਇਕ ਰੇਡੀਓ 'ਤੇ ਹੋਸਟ ਸਨ, ਨੇ 'ਪਿਕਟ ਲਾਈਨ' ਦੇ ਲੇਖਕਾਂ ਨਾਲ ਇਕ ਇੰਟਰਵਿਊ ਕੀਤੀ। ਇੰਟਰਵਿਊ ਦੇ ਅਖੀਰ ਤੇ ਉਸ ਨੇ ਕਾਫੀ ਪ੍ਰਭਾਵਤ ਤੇ ਜਜ਼ਬਾਤੀ ਹੋ ਕੇ ਕਿਹਾ ਕਿ ਸੰਥ ਨੇ ਇਸ ਕੰਮ ਨਾਲ ਕੈਨੇਡੀਅਨ ਸਭਿਆਚਾਰ ਵਿਚ ਗੁਣਾਤਮਕ ਵਾਧਾ ਕੀਤਾ ਹੈ। ਦੂਜਿਆਂ ਦੇ ਇਸ ਤਰ੍ਹਾਂ ਧਿਆਨ ਦੇਣ ਨਾਲ ਸੰਥ ਦੇ ਕਾਮਿਆਂ ਦਾ ਸਵੈਮਾਣ ਅਤੇ ਸਵੈ-ਭਰੋਸਾ ਵਧਿਆ। 'ਪਿਕਟ ਲਾਈਨ' ਅੰਗਰੇਜ਼ੀ ਵਿਚ ਕਰਨ ਦੇ ਅਤੇ ਅੰਗਰੇਜ਼ੀ ਵਿਚ ਹੋਰ ਨਾਟਕ ਕਰਨ ਦੇ ਉਸ ਤੋਂ ਬਾਅਦ ਅਨੇਕਾਂ ਮੌਕੇ ਮਿਲੇ ਅਤੇ ਇਸ ਕੰਮ ਲਈ ਮਿਲਦੇ ਸੌ ਡਾਲਰ ਤੇ ਕਦੀ ਦੋ ਸੌ ਡਾਲਰਾਂ ਨਾਲ ਸੰਥ ਦੀ ਆਰਥਿਕ ਹਾਲਤ ਵਿਚ ਵੀ ਲੋੜੀਂਦਾ ਫਰਕ ਪੈਂਦਾ ਰਿਹਾ।

### ਨਾਟਕ 'ਹਵੇਲੀਆਂ ਅਤੇ ਪਾਰਕਾਂ' ਅਤੇ 'ਕਿਹਦਾ ਵਿਆਹ'

ਕੈਨੇਡਾ ਵਿਚਲੀ ਪੰਜਾਬੀ ਕਮਿਊਨਿਟੀ ਨੂੰ ਦਰਪੇਸ਼ ਆ ਰਹੀਆਂ ਮੁਸ਼ਕਲਾਂ ਵਿਚੋਂ ਦੋ ਸਾਨੂੰ ਕਾਫੀ ਗੰਭੀਰ ਦੇ ਦਿਲਚਸਪ ਵੀ ਲੱਗਦੀਆਂ ਸਨ ਜਿਹਨਾਂ ਵਲ ਹੁਣ ਅਸੀਂ ਧਿਆਨ ਦੇਣ ਦਾ ਇਰਾਦਾ ਕੀਤਾ। ਇਕ ਤਾਂ ਇਥੇ ਆ ਕੇ ਵਸੇ ਸਿਆਣੀ ਉਮਰ ਦੇ ਪੰਜਾਬੀਆਂ ਦੀਆਂ ਮੁਸ਼ਕਲਾਂ ਬਾਰੇ ਲੋਕਾਂ ਦਾ ਧਿਆਨ ਦੁਆਉਣਾ ਸੀ। ਇਸ ਸਬੰਧ ਵਿਚ ਅਸੀਂ ਵੈਨਕੂਵਰ ਨੂੰ ਪਿੱਠਭੂਮੀ ਵਿਚ ਰੱਖ ਕੇ ਇਕ ਨਾਟਕ ਲਿਖਿਆ 'ਹਵੇਲੀਆਂ ਤੇ ਪਾਰਕਾਂ'। ਵੈਨਕੂਵਰ (ਹੁਣ ਤਾਂ ਹੋਰ ਵੀ ਕਈ ਥਾਂਵਾਂ 'ਤੇ) ਪੰਜਾਬੀ ਬਜ਼ੁਰਗ ਪਾਰਕਾਂ ਵਿਚ ਬੈਠੇ ਜਾਂ ਬੱਸ ਅੱਡਿਆਂ ਤੇ ਬੈਂਚਾਂ ਤੇ ਬੈਠੇ ਦਿਖਾਈ ਦਿੰਦੇ ਹਨ। ਇਹਨਾਂ ਥਾਂਵਾਂ ਤੇ ਉਹ ਗੋਰਿਆਂ ਦੇ ਨਸਲਵਾਦ ਦਾ ਨਿੱਤ ਸ਼ਿਕਾਰ ਹੁੰਦੇ ਹਨ। ਇਸ ਨਾਟਕ ਰਾਹੀਂ ਅਸੀਂ ਧਾਰਮਿਕ ਅਦਾਰਿਆਂ ਦੀਆਂ ਕਮੇਟੀਆਂ ਤੇ ਕਮਿਊਨਟੀ ਦੇ ਹੋਰ ਚੌਧਰੀਆਂ ਨੂੰ ਇਹ ਚੇਤਾ ਦੁਆਉਣ ਦੀ ਕੋਸ਼ਿਸ਼ ਕੀਤੀ ਕਿ ਇਹਨਾਂ ਬਜ਼ੁਰਗਾਂ ਦੇ ਬੈਠਣ ਉਠਣ ਲਈ ਕਿਸੇ ਯੋਗ ਥਾਂ ਦਾ ਹੋਣਾ ਕਮਿਉਨਿਟੀ ਦੀ ਲੋੜ ਵੀ ਹੈ ਅਤੇ ਜ਼ਿੰਮੇਵਾਰੀ ਵੀ।

ਮਾਰਚ 8, 1987 ਵਿਚ ਕੀਤੇ ਇਸ ਨਾਟਕ ਦੀ ਪੇਸ਼ਕਾਰੀ ਕਾਫੀ ਢਿੱਲੀ ਰਹੀ। ਮੁੱਖ ਕਾਰਨ ਆਵਾਜ਼ ਦਾ ਦਰਸ਼ਕਾਂ ਤੱਕ ਚੰਗੀ ਤਰ੍ਹਾਂ ਨਾ ਪਹੁੰਚਣਾ ਸੀ। ਆਵਾਜ਼ ਦੇ ਪ੍ਰਬੰਧ ਵਿਚ ਵੀ ਕਮੀ ਸੀ ਪਰ ਨਾਲ ਹੀ ਦਰਸ਼ਕਾਂ ਦੀ ਗਿਣਤੀ ਵੀ ਇਸ ਵਾਰ ਕੁਝ ਜ਼ਿਆਦਾ ਹੀ ਸੀ। ਜਿਹਨਾਂ ਲੋਕਾਂ ਤੱਕ ਆਵਾਜ਼ ਠੀਕ ਠਾਕ ਪਹੁੰਚੀ ਉਹਨਾਂ ਨਾਟਕ ਦਾ ਵਾਹਵਾ ਅਨੰਦ ਮਾਣਿਆ ਕਿਉਂਕਿ ਵਿਸ਼ਾ ਤੇ ਵਾਰਤਾਲਾਪ ਦੀ ਬੋਲੀ ਉਹਨਾਂ ਲਈ ਓਪਰੀ ਨਹੀਂ ਸੀ। ਹਾਲ ਵਿਚ ਬੈਠੇ ਕਿੰਨੇ ਹੀ ਲੋਕ ਇਹਨਾਂ ਪਾਤਰਾਂ ਨਾਲ ਆਪਣੇ ਆਪ ਦਾ ਸਬੰਧ ਦੇਖ ਸਕਦੇ ਸਨ।

ਇਸੇ ਹੀ ਪ੍ਰੋਗਰਾਮ ਵਿਚ ਛੋਟੇ ਬੱਚਿਆਂ ਕੋਲੋਂ ਦੋ ਨਿੱਕੇ ਨਿੱਕੇ ਸਕਿਟ 'ਤਾਂ ਤੁਹਾਡੇ ਕੁੜੀ ਹੋਈ ਹੋਣੀ ਆਂ' ਤੇ 'ਆਓ ਘਰ ਘਰ ਖੇਡੀਏ' ਤਿਆਰ ਕਰਾਏ ਗਏ ਸਨ। ਇਹ ਨਾਟਕ ਸਾਧੂ, ਸੁਖਵੰਤ ਹੁੰਦਲ ਅਤੇ ਜਗਦੀਸ਼ ਬਿਨਿੰਗ ਵਲੋਂ ਲਿਖੇ ਗਏ ਸਨ। ਇਹਨਾਂ ਵਿਚ ਬੱਚਿਆਂ ਦੀਆਂ ਖੇਡਾਂ ਰਾਹੀਂ ਘਰਾਂ ਵਿਚ ਹੁੰਦੀ ਮੁੰਡਿਆਂ ਅਤੇ ਕੁੜੀਆਂ ਦੀ ਪਰਵਰਿਸ਼ ਬਾਰੇ ਸਵਾਲ ਉਠਾਏ ਗਏ ਸਨ। ਪਰ ਇਹਨਾਂ ਦੀ ਪੇਸ਼ਕਾਰੀ ਵੀ ਸ੍ਰੋਤਿਆਂ ਤੀਕ ਪੂਰੀ ਆਵਾਜ਼ ਨਾ ਪਹੁੰਚਣ ਦੇ ਕਾਰਨ ਕਾਮਯਾਬ ਨਾ ਰਹੀ।

ਇਸੇ ਸਮੇਂ ਸੰਥ ਵਲੋਂ ਤਿਆਰ ਕੀਤਾ ਦੂਜਾ ਨਾਟਕ 'ਕਿਹਦਾ ਵਿਆਹ' ਸੀ। ਇਹ ਨਾਟਕ ਜਵਾਨ ਹੋ ਰਹੀ ਪੀੜ੍ਹੀ ਦੀ ਵਿਆਹ ਦੀ ਸਮੱਸਿਆ ਬਾਰੇ ਸੀ। ਇਸ ਵਿਚ ਮਾਪਿਆਂ ਵਲੋਂ ਬੱਚਿਆਂ ਤੋਂ ਉਹਨਾਂ ਦੀ ਮਰਜੀ ਜਾਣੇ ਬਿਨ੍ਹਾਂ ਉਨ੍ਹਾਂ ਦੇ ਜੀਵਨ ਸਾਥੀ ਚੁਨਣ ਉਪਰ ਕਿੰਤੂ ਕੀਤਾ ਗਿਆ ਸੀ। ਇਸ ਵਿਚ ਇਥੋਂ ਦੀ ਦੂਜੀ ਪੀੜ੍ਹੀ ਦੇ ਬੱਚਿਆਂ ਦਾ ਕਿਰਦਾਰ ਵੀ ਇਸੇ ਪੀੜ੍ਹੀ ਦੇ ਬੱਚੇ ਨਿਭਾਅ ਰਹੇ ਸਨ ਅਤੇ ਉਹਨਾਂ ਦੀ ਬੋਲੀ ਅੰਗਰੇਜ਼ੀ ਤੇ ਪੰਜਾਬੀ ਦਾ ਮਿਸ਼ਰਣ ਸੀ ਜੋ ਸ੍ਰੋਤਿਆ ਨੂੰ ਬਹੁਤ ਜਚਿਆ। ਨਾਟਕ ਵਿਚ ਜਾਣ ਬੁੱਝ ਕੇ ਬੱਚਿਆ ਦੇ ਪਾਸੇ ਨੂੰ ਠੀਕ ਠਹਿਰਾਇਆ ਗਿਆ ਸੀ ਅਤੇ ਮਾਪਿਆਂ ਉਪਰ ਤੇ ਉਹਨਾਂ ਦੀਆਂ ਕਦਰਾਂ ਕੀਮਤਾਂ ਉਪਰ ਚੋਟ ਕੀਤੀ ਗਈ ਸੀ। ਇਹ ਕਰਨ ਦਾ ਮਕਸਦ ਇਸ ਮਸਲੇ ਬਾਰੇ ਕਮਿਉਨਟੀ ਵਿਚ ਬਹਿਸ ਚਲਾਉਣ ਦਾ ਸੀ। ਸੰਥ ਆਪਣੇ ਇਸ ਮਕਸਦ ਵਿਚ ਕਾਫੀ ਹੱਦ ਤੱਕ ਕਾਮਯਾਬ ਰਹੀ। ਪਿਛੋਂ ਇਸ ਨਾਟਕ ਨੂੰ ਵੀਡੀਓ ਤੇ ਰੀਕਰਾਡ ਕਰ ਕੇ ਮਲਟੀਕਲਚਰਲ ਚੈਨਲ ਤੇ ਦਿਖਾਇਆ ਗਿਆ। ਇਸ ਨਾਲ ਪੰਜਾਬੀ ਹੀ ਨਹੀਂ ਇਥੋਂ ਦੀ ਸਮੁੱਚੀ ਭਾਰਤੀ ਕਮਿਉਨਿਟੀ ਵਿਚ ਇਸ ਵਿਸ਼ੇ ਬਾਰੇ ਬਹਿਸ ਚੱਲੀ ਤੇ ਸੰਥ ਦਾ ਇਹ ਨਾਟਕ ਸੱਭ ਤੋਂ ਵੱਧ ਚਰਚਿਤ ਹੋਇਆ।

### ਅੰਗਰੇਜ਼ੀ ਵਿਚ 'ਡਿਫਰੈਂਟ ਏਜ ਸੇਮ ਕੇਜ' (ਹਰ ਉਮਰ ਦਾ ਇਕੋ ਰੋਣਾ)

ਵੈਨਕੂਵਰ ਸੰਥ ਦੀਆਂ ਔਰਤ ਮੈਂਬਰਾਂ ਨੂੰ ਵੈਨਕੂਵਰ ਔਰਤਾਂ ਬਾਰੇ ਹੋ ਰਹੀ ਇਕ ਕਾਂਨਫਰੰਸ ਵਿਚ ਨਾਟਕ ਪੇਸ਼ ਕਰਨ ਦਾ ਸੱਦਾ ਆਇਆ। ਇਹ ਨਾਟਕ ਵੀ ਅੰਗਰੇਜ਼ੀ ਵਿਚ ਹੀ ਕਰਨਾ ਸੀ। ਸੰਥ ਦੀਆਂ ਮੈਂਬਰਾਂ ਅੰਜੂ ਹੁੰਦਲ, ਜਗਦੀਸ਼ ਬਿਨਿੰਗ, ਹਰਜਿੰਦਰ ਸਾਂਗਰਾ ਤੇ ਪਿੰਦੀ ਗਿੱਲ ਨੇ ਮਿਲ ਕੇ ਨਾਟਕ 'ਡਿਫਰੈਂਟ ਏਜ ਸੇਮ ਕੇਜ' ਲਿਖਿਆ ਅਤੇ ਤਿਆਰ ਕੀਤਾ। ਇਸ ਵਿਚ ਮਰਦ ਪਾਤਰਾਂ ਦੇ ਰੋਲ ਵੀ ਇਹਨਾਂ ਆਪ ਹੀ ਨਿਭਾਉਣ ਦਾ ਫੈਸਲਾ ਕੀਤਾ। ਇਸ ਵਿਚ ਤਿੰਨ ਵੱਖਰੇ ਵੱਖਰੇ ਸਕਿਟ ਸਨ। ਪਹਿਲੇ ਵਿਚ ਇਕ ਪੰਜਾਬੀ ਘਰ ਵਿਚ ਮੁੰਡੇ ਅਤੇ ਕੁੜੀ ਦੀ ਪਰਵਰਿਸ਼ ਵਿਚ ਅਪਣਾਈ ਜਾਂਦੀ ਵੱਖਰੀ ਪਹੁੰਚ ਦਿਖਾਈ ਗਈ ਹੈ। ਦੂਜੇ ਵਿਚ ਇਕ ਮਰਦ ਤੇ ਔਰਤ ਦਾ ਅਸਮਾਨਤਾ ਭਰਿਆ ਜੀਵਨ ਰੂਪਮਾਨ ਕੀਤਾ ਗਿਆ। ਤੇ ਤੀਜੇ ਵਿਚ ਇਕ ਆਵਾਸੀ ਪਰਵਾਰ ਦੀਆਂ ਆਰਥਿਕ ਮਜ਼ਬੂਰੀਆਂ ਕਰਕੇ ਸਿਆਣੀ ਉਮਰ ਦੀ ਔਰਤ ਨੂੰ ਫਾਰਮਾਂ ਵਿਚ ਕੰਮ ਕਰਨੇ ਲਈ ਭੇਜਣ ਦੀ ਕਿਰਿਆ ਦਿਖਾਈ ਗਈ ਹੈ। ਪੱਚੀ ਕੁ ਮਿੰਟ ਦੇ ਇਸ ਨਾਟਕ ਨੇ ਕਾਂਨਫਰੰਸ ਵਿਚ ਆਏ ਹੋਏ ਸ੍ਰੋਤਿਆਂ ਦਾ ਪੂਰੀ ਤਰ੍ਹਾਂ ਧਿਆਨ ਖਿੱਚੀ ਰੱਖਿਆ ਤੇ ਨਾਟਕ ਤੋਂ ਪਿਛੋਂ ਹੋਏ ਵਾਰਤਾਲਾਪ ਵਿਚ ਬਹੁਤ ਸਾਰੀਆਂ ਵੱਖਰੀਆਂ ਵੱਖਰੀਆਂ ਕਮਿਊਨਿਟੀਆਂ ਵਿਚੋਂ ਆਈਆਂ ਹੋਈਆਂ ਔਰਤਾਂ ਨੇ ਕਿਹਾ ਕਿ ਇਹ ਇਕੱਲੇ ਪੰਜਾਬੀਆਂ ਜਾਂ ਭਾਰਤੀਆਂ ਦੀ ਹੀ ਸਮੱਸਿਆ ਨਹੀਂ ਸਗੋਂ ਸਾਰੇ ਲੋਕਾਂ ਦੀ ਇਹੋ ਜਿਹੀ ਸਮੱਸਿਆ ਹੈ। ਬਹੁਤ ਸਾਰੀਆਂ ਔਰਤਾਂ ਨੇ ਕਿਹਾ ਕਿ ਉਹ ਨਾਟਕ ਵਿਚਲੀਆਂ ਸਾਰੀਆਂ ਔਰਤ ਪਾਤਰਾਂ ਨਾਲ ਆਪਣੀ ਨੇੜਤਾ ਦੇਖ ਤੇ ਮਹਿਸੂਸ ਕਰ ਸਕਦੀਆਂ ਹਨ। ਸੰਥ ਦਾ ਇਹ ਨਾਟਕ ਗੈਰ-ਪੰਜਾਬੀਆਂ ਵਿਚ ਬਹੁਤ ਹਰਮਨ ਪਿਆਰਾ ਹੋਇਆ ਅਤੇ ਹੈ ਵੀ 1987 ਤੋਂ ਲੈ ਕੇ ਵੈਨਕੂਵਰ ਤੇ ਆਸ ਪਾਸ ਦੇ ਇਲਾਕਿਆਂ ਵਿਚ ਇਸ ਨਾਟਕ ਨੂੰ ਪੇਸ਼ ਕਰਨ ਦੇ ਦੋ ਦਰਜਨ ਦੇ ਕਰੀਬ ਸੱਦੇ ਆਏ ਹਨ। ਨਾਟਕ ਤੋਂ ਬਾਅਦ ਦਰਸ਼ਕ, ਜੋ ਅਕਸਰ ਦੂਜੀਆਂ ਕਮਿਊਨਿਟੀਆਂ 'ਚੋਂ ਹੁੰਦੇ ਹਨ, ਸੰਥ ਦੇ ਕਲਾਕਾਰਾਂ ਨਾਲ ਆਪਣੀਆਂ ਸਮੱਸਿਆਵਾਂ ਸਾਂਝੀਆਂ ਕਰਦੇ ਹਨ ਅਤੇ ਜਿਸ ਨਾਲ ਸੰਥ ਦੇ ਮੈਂਬਰਾਂ ਦਾ ਇਕ ਕਮਿਊਨਿਟੀ ਦੇ ਮੈਂਬਰ ਹੋਣ ਨਾਤੇ ਦੂਜਿਆਂ ਨਾਲ ਅਦਾਨ ਪ੍ਰਦਾਨ ਹੁੰਦਾ ਹੈ ਜੋ ਆਪਸੀ ਸਮਝ ਵਧਾਉਣ ਵਿਚ ਬਹੁਤ ਸਹਾਈ ਹੁੰਦਾ ਹੈ। ਇਹ ਦੇਖਣ ਵਿਚ ਆਇਆ ਹੈ ਕਿ ਸਮੱਸਿਆਵਾਂ ਦੀ ਸਾਂਝ ਵੱਖਰੀਆਂ ਵੱਖਰੀਆਂ ਕਮਿਊਨਿਟੀਆਂ ਚੋਂ ਆਏ ਲੋਕਾਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਵਿਚ ਬਹੁਤ ਸਹਾਈ ਹੁੰਦੀ ਹੈ। ਇਸ ਤਰ੍ਹਾਂ ਸੰਥ ਦੇ ਇਹ ਨਾਟਕ ਇਕੋ ਸਮੇਂ ਦੋ ਕਾਰਜ ਪੂਰੇ ਕਰਦੇ ਹਨ।

ਇਸੇ ਨਾਟਕ 'ਹਰ ਉਮਰ ਦਾ ਇਕੋ ਰੋਣਾ' ਨੂੰ ਪੰਜਾਬੀ ਵਿਚ ਵੀ ਵੈਨਕੂਵਰ ਦੇ ਮੁੱਖ ਪੰਜਾਬੀ ਬਾਜ਼ਾਰ ਵਿਚ ਇਕ ਨੁਕੜ ਨਾਟਕ ਦੇ ਤੌਰ ਤੇ 1989 ਦੀਆਂ ਗਰਮੀਆਂ ਵਿਚ ਬੜੀ ਸਫਲਤਾ ਨਾਲ ਪੇਸ਼ ਕੀਤਾ ਗਿਆ। ਇਸ ਦੀ ਸਫਲਤਾ ਤੋਂ ਕੈਨੇਡਾ ਵਿਚ ਵੀ ਨੁਕੜ ਨਾਟਕ ਵਰਗੇ ਤਜ਼ਰਬੇ ਕਰਨ ਦੀ ਆਸ ਬੱਝਦੀ ਹੈ। ਭਾਵੇਂ ਸੰਥ ਵਲੋਂ ਇਸ ਪਾਸੇ ਅਜੇ ਕੋਈ ਹੋਰ ਤਜ਼ਰਬਾ ਨਹੀਂ ਹੋ ਸਕਿਆ ਪਰ ਇਸ ਸੰਬੰਧੀ ਕੋਸ਼ਿਸ਼ ਜ਼ਰੂਰ ਹੈ।

### 'ਪਿਕਟ ਲਾਈਨ' ਤੇ 'ਜ਼ਹਿਰ ਦੀ ਫਸਲ' ਅੰਗਰੇਜ਼ੀ ਅਤੇ ਪੰਜਾਬੀ ਵਿੱਚ

ਪਿਕਟ ਲਾਈਨ ਦੀ ਅੰਗਰੇਜ਼ੀ ਵਿਚ ਪੇਸ਼ਕਾਰੀ ਨੇ ਅਤੇ ਸੰਥ ਦੇ ਮੈਂਬਰਾਂ ਦੀ ਖੇਤ ਮਜ਼ਦੂਰਾਂ ਤੇ ਨਸਲਵਾਦ ਦੇ ਘੋਲਾਂ ਵਿਚ ਸ਼ਮੂਲੀਅਤ ਕਰਕੇ ਸੰਥ ਦੇ ਸਥਾਨਕ ਮਜ਼ਦੂਰ ਜਥੇਬੰਦੀਆਂ ਨਾਲ ਬੜੇ ਨੇੜਲੇ ਸਬੰਧ ਪੈਦਾ ਕਰ ਦਿੱਤੇ ਸਨ। ਵੈਨਕੂਵਰ ਵਿਚ 1988 ਵਿਚ ਸ਼ੁਰੂ ਹੋਏ 'ਮਈਵਰਕਸ' ਨਾਂ ਦੇ ਸਲਾਨਾ ਮੇਲੇ ਵਿਚ ਸੰਥ ਨੂੰ ਆਪਣੇ ਨਾਟਕ ਪੇਸ਼ ਕਰਨ ਦਾ ਸੱਦਾ ਮਿਲਿਆ। ਅਸੀਂ ਸੰਥ ਵਲੋਂ ਖੇਤ ਮਜ਼ਦੂਰਾਂ ਬਾਰੇ ਨਾਟਕ 'ਪਿਕਟ ਲਾਈਨ' ਦੇ ਨਾਲ ਇਕ ਨਵਾਂ ਨਾਟਕ 'ਜ਼ਹਿਰ ਦੀ ਫਸਲ' ਲਿਖਿਆ ਤੇ ਤਿਆਰ ਕੀਤਾ। ਇਹ ਦੋਵੇ ਨਾਟਕ ਮਾਰਚ 1988 ਵਿਚ ਬੀ. ਸੀ. ਦੇ ਵੱਖ ਵੱਖ ਸ਼ਹਿਰਾਂ ਵਿਚ ਇਕ ਖੇਤ ਮਜ਼ਦੂਰਾਂ ਦੀ ਜਥੇਬੰਦੀ ਨਾਲ ਰਲ ਕੇ ਇਕ ਟੂਰ ਵਜੋਂ ਪੰਜਾਬੀ ਵਿਚ ਪੇਸ਼ ਕੀਤੇ ਗਏ। ਇਸ ਟੂਰ ਦੇ ਅਖੀਰ ਤੇ ਇਹ ਦੋਵੇ ਨਾਟਕ ਅੰਗਰੇਜ਼ੀ ਵਿਚ ਵੈਨਕੂਵਰ ਦੇ 'ਮਈਵਰਕਸ' ਵਿਚ ਪੇਸ਼ ਕੀਤੇ ਗਏ। ਅੰਗਰੇਜ਼ੀ ਵਿਚ ਹੋਣ ਕਰਕੇ ਇਹਨਾਂ ਨੂੰ ਅੰਗਰੇਜ਼ੀ ਮੀਡੀਏ ਵਿਚ ਕਾਫੀ ਭਰਵਾਂ ਹੁੰਗਾਰਾ ਮਿਲਿਆ।



ਨਾਟਕ 'ਕਿਹਦਾ ਵਿਆਹ' ਦੀ ਰੀਹਰਸਲ ਤੋਂ ਬਾਅਦ ਸੱਥ ਦੇ ਰੰਗ ਕਰਮੀ (ਬੈਠੇ) ਪਿੰਦੀ ਗਿੱਲ, ਹਰਜੀ ਸਾਂਗਰਾ, ਅੰਮ੍ਰਿਤ ਮਾਨ, ਅੰਜੂ ਹੁੰਦਲ; (ਖੜੇ)ਸੁਖਵੰਤ ਹੁੰਦਲ, ਸਾਧੂ ਬਿਨਿੰਗ, ਮੱਖਣ ਟੁੱਟ ਤੇ ਨਿੱਕ ਸਹੋਤਾ

**ਅੰਗਰੇਜ਼ੀ ਵਿਚ ਨਾਟਕ 'ਏ ਲੈਸਨ ਆਫ ਏ ਡਿਫਰੈਂਟ ਕਾਈਂਡ' ਤੇ 'ਨੋ ਸਮਾਲ ਮੈਟਰ'**

ਇਥੇ ਪੰਜਾਬੀਆਂ ਦੀ ਬਹੁ ਸੰਖਿਆ ਲੋਕ ਦਫਤਰਾਂ ਅਤੇ ਘਰਾਂ ਦੀ ਸਫਾਈ ਕਰਨ ਦੇ ਕਿੱਤੇ ਵਿਚੋਂ ਆਪਣੀ ਰੋਟੀ ਕਮਾਉਂਦੇ ਹਨ। ਇਸ ਕਿੱਤੇ ਵਿਚ ਵੀ ਖੇਤੀ ਬਾੜੀ ਦੇ ਕਿੱਤੇ ਵਾਂਗ ਹੀ ਆਪਣੇ ਲੋਕਾਂ ਦੀ ਆਪਣੇ ਲੋਕਾਂ ਹੱਥੋਂ ਹੀ ਲੁੱਟ ਖਸੁੱਟ ਹੁੰਦੀ ਹੈ। ਨਾਟਕ 'ਏ ਲੈਸਨ ਆਫ ਏ ਡਿਫਰੈਂਟ ਕਾਈਂਡ' (ਲੇਖਕ ਸਾਧੂ) ਮਜ਼ਦੂਰਾਂ ਦੇ ਇਸ ਹਿੱਸੇ ਉਪਰ ਰੋਸ਼ਨੀ ਪਉਂਦਾ ਹੈ। ਇਹ ਨਾਟਕ ਪਿਛਲੇ ਡੇੜ ਸਾਲ ਵਿਚ ਪੰਜ ਵਾਰ ਖੇਡਿਆ ਜਾ ਚੁੱਕਾ ਹੈ।

ਘਰਾਂ ਵਿਚ ਔਰਤਾਂ ਉਪਰ ਹੁੰਦੇ ਤਸ਼ੱਦਦ ਬਾਰੇ ਸੱਥ ਦੇ ਮੈਂਬਰਾਂ ਅੰਜੂ ਹੁੰਦਲ, ਜਗਦੀਸ਼ ਬਿਨਿੰਗ, ਹਰਜਿੰਦਰ ਸਾਂਗਰਾ, ਸੁਖਵੰਤ ਹੁੰਦਲ ਤੇ ਸਾਧੂ ਵਲੋਂ ਨਾਟਕ 'ਨੋ ਸਮਾਲ ਮੈਟਰ' (ਨਿੱਕੀ ਜਿਹੀ ਗੱਲ ਨਹੀਂ) ਲਿਖਿਆ ਗਿਆ। ਇਸ ਨਾਟਕ ਨੂੰ ਪੰਜਾਬੀ ਵਿਚ ਇਕ ਵੀਡੀਓ ਡਰਾਮੇ ਦੇ ਤੌਰ ਤੇ ਰੀਕਾਰਡ ਕੀਤਾ ਗਿਆ ਹੈ ਅਤੇ ਅੰਗਰੇਜ਼ੀ ਵਿਚ ਇਕ ਵਾਰ ਵਿਚ ਪੇਸ਼ ਕੀਤਾ ਜਾ ਚੁੱਕਾ ਹੈ ਅਤੇ ਦੋ ਥਾਂਹੀ ਹੋਰ ਕਰਨ ਦਾ ਸੱਦਾ ਆ ਚੁੱਕਾ ਹੈ

**ਅੰਤਿਕਾ**

ਜਿਵੇਂ ਪਹਿਲਾਂ ਜ਼ਿਕਰ ਕੀਤਾ ਹੈ ਕਿ ਨਾਟਕਾਂ ਦੇ ਨਾਲ ਨਾਲ ਸੱਥ ਦੀਆਂ ਹੋਰ ਸਰਗਰਮੀਆਂ ਵੀ ਜਾਰੀ ਰਹਿੰਦੀਆਂ ਹਨ। 1988 ਵਿਚ ਸੱਥ ਦੇ ਮੈਂਬਰਾਂ ਸਾਧੂ, ਸੁਖਵੰਤ ਹੁੰਦਲ ਅਤੇ ਗੁਰਮੇਲ ਨੇ ਨਾਵਲ ਮਲੂਕਾ ਦਾ ਅਨੁਵਾਦ ਕਰ ਕੇ ਛਪਵਾਇਆ ਅਤੇ ਇਸਦੇ ਲੇਖਕ ਸਾਧੂ ਸਿੰਘ ਧਾਮੀ ਨੂੰ ਜੋ ਸਵਿਟਜ਼ਰਲੈਂਡ ਰਹਿੰਦੇ ਹਨ, ਕੈਨੇਡਾ ਸੱਦਿਆ। ਮਲੂਕਾ ਨਾਵਲ ਤੇ ਅਧਾਰਿਤ ਇਕ ਨਾਟਕ 'ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਾ' ਵੀ ਤਿਆਰ ਕੀਤਾ ਗਿਆ ਅਤੇ ਨਾਵਲ ਦੇ ਰੀਲੀਜ਼ ਸਮਾਗਮ ਸਮੇਂ ਪੇਸ਼ ਕੀਤਾ ਗਿਆ। ਇਸ ਕਾਰਜ ਪਿਛੇ ਹੋਰ ਚੀਜ਼ਾਂ ਦੇ ਨਾਲ ਨਾਲ ਇਕ ਮਨਸ਼ਾ ਇਹ ਵੀ ਸੀ ਕਿ ਕੈਨੇਡਾ ਵਿਚ ਪਹਿਲੀਆਂ ਵਿਚ ਆਏ ਲੋਕਾਂ ਦੀ ਅੱਜ ਦੀ ਪੰਜਾਬੀ ਕਮਿਊਨਿਟੀ ਵਿਚ ਜਾਣਪਛਾਣ ਕਰਾਈ ਜਾਵੇ। ਸੱਥ ਨੂੰ ਆਪਣੇ ਇਸ ਮਕਸਦ ਵਿਚ ਕਾਫੀ ਹੱਦ ਤੱਕ ਕਾਮਯਾਬੀ ਹਾਸਲ ਹੋਈ।

ਇਸੇ ਤਰ੍ਹਾਂ ਸਾਲ 1989 ਨੂੰ ਕਾਮਾਗਾਟਾ ਮਾਰੂ ਦੀ ਪਝੱਤਰਵੀਂ ਵਰ੍ਹੇ ਗੰਢ ਮਨਾਉਣ ਦੇ ਸੰਬੰਧ ਵਿਚ ਸੱਥ ਨੇ ਆਪਣਾ ਯੋਗਦਾਨ ਪਾਇਆ। ਇਸ ਸੰਬੰਧੀ ਖੋਜ ਕਰਕੇ ਕੁਝ ਪੁਰਾਣੇ ਪਹਿਲਾਂ ਅਣਛਪੇ ਦਸਤਾਵੇਜ ਲੱਭੇ ਗਏ ਅਤੇ ਉਹਨਾਂ ਨੂੰ ਪੰਜਾਬੀ ਵਿਚ ਅਨੁਵਾਦ ਕੀਤਾ ਗਿਆ। ਕਾਮਾਗਾਟਾ ਮਾਰੂ ਸੰਬੰਧੀ ਤਸਵੀਰਾਂ ਦੀ ਨੁਮਾਇਸ਼ ਤਿਆਰ ਕੀਤੀ ਗਈ ਜਿਸ ਨੂੰ ਕੈਨੇਡਾ ਭਰ ਵਿਚ ਦਿਖਾਇਆ ਗਿਆ। ਇਸ ਨੁਮਾਇਸ਼ ਨੂੰ ਵੈਨਕੂਵਰ ਦੀ ਸਿਟੀ ਕਾਉਂਸਲ ਵਲੋਂ ਹੈਰੀਟੇਜ ਅਵਾਰਡ ਵੀ ਦਿੱਤਾ ਗਿਆ। ਕਾਮਾਗਾਟਾ ਮਾਰੂ ਤੇ ਅਧਾਰਿਤ ਇਕ ਨਾਟਕ 'ਸਮੁੰਦਰੀ ਸ਼ੇਰ ਨਾਲ ਟੱਕਰ' ਵੀ ਲਿਖਿਆ ਗਿਆ। ਸੱਥ ਦਾ ਇਹ ਇਕੋ ਇਕ ਨਾਟਕ ਹੈ ਜੋ ਅਜੇ ਤੱਕ ਖੇਡਿਆ ਨਹੀਂ ਗਿਆ।

ਕਾਮਾਗਾਟਾ ਮਾਰੂ ਦੇ ਸੰਬੰਧ ਵਿਚ ਹੀ **ਵਤਨ** ਦਾ ਪਹਿਲਾ ਅੰਕ ਇਕ ਵਿਸ਼ੇਸ਼ ਅੰਕ ਦੇ ਤੌਰ ਤੇ ਕੱਢਿਆ ਗਿਆ ਜੋ ਇਸ ਵਿਚਲੀ ਸਮੱਗਰੀ ਦੀ ਮਹੱਤਤਾ ਕਰਕੇ ਸਾਂਭਣਯੋਗ ਦਸਤਾਵੇਜ ਬਣ ਗਿਆ। ਇਹ ਮੈਗਜ਼ੀਨ ਬੰਦ ਹੋ ਚੁੱਕੇ **ਵਤਨੋਂ ਦੂਰ** ਨੂੰ ਹੀ ਨਵੇਂ ਸਿਰਿਓਂ ਸ਼ੁਰੂ ਦੀ ਕੋਸ਼ਿਸ਼ ਸੀ। ਪਰ ਅਸੀਂ ਇਸ ਦਾ ਨਾਂ ਬਦਲਣ ਦਾ ਫੈਸਲਾ ਕਰ ਲਿਆ ਕਿਉਂਕਿ ਪਹਿਲਾ ਨਾਂ ਹੁਣ ਸਾਡੀਆਂ ਭਾਵਨਾਵਾਂ ਦੀ ਪੂਰੀ ਤਰ੍ਹਾਂ ਤਰਜ਼ਮਾਨੀ ਨਹੀਂ ਸੀ ਕਰਦਾ।

ਪੰਜਾਬੀ ਦੇ ਮੈਗਜ਼ੀਨ ਵਤਨ ਦੇ ਨਾਲ ਨਾਲ ਸੱਥ ਨੇ ਦੂਜੀ ਪੀੜੀ ਦੇ ਬੱਚਿਆਂ ਅਤੇ ਮਾਪਿਆਂ ਵਿਚਕਾਰ ਅਤੇ ਭਾਰਤੀ ਕਮਿਊਨਿਟੀ ਤੇ ਵੱਡੀ ਕਮਿਊਨਿਟੀ ਵਿਚਕਾਰ ਨੇੜਤਾ ਵਧਾਉਣ ਅਤੇ ਅੰਗਰੇਜ਼ੀ ਪੜ੍ਹਨ ਲਿਖਣ ਵਾਲੇ ਭਾਰਤੀ ਪਿਛੋਕੜ ਦੇ ਲੋਕਾਂ ਲਈ ਇਕ ਅੰਗਰੇਜ਼ੀ ਵਿਚ ਮੈਗਜ਼ੀਨ ਅੰਕੁਰ ਸ਼ੁਰੂ ਕੀਤਾ। ਇਸ ਦੇ ਪਹਿਲੇ ਅੰਕ ਨੂੰ ਇਕ ਖਾਸ ਫੰਕਸ਼ਨ 'ਤੇ ਮਾਰਚ 1991 ਵਿਚ ਰੀਲੀਜ਼ ਕੀਤਾ ਗਿਆ। ਸਮੁੱਚੀ ਕਮਿਊਨਿਟੀ ਵਲੋਂ ਇਸ ਮੈਗਜ਼ੀਨ ਨੂੰ ਸਲਾਹਿਆ ਗਿਆ ਅਤੇ ਜੀ ਆਇਆਂ ਆਖਿਆ ਗਿਆ। ਵੈਨਕੂਵਰ ਦੇ ਮੁੱਖ ਅਖਬਾਰ ਸਨ ਵਿਚ ਅੰਕੁਰ ਸੰਬੰਧੀ ਇਕ ਹਾਂ ਪੱਖੀ ਲੇਖ ਵੀ ਛਪਿਆ। ਇਸ ਮੈਗਜ਼ੀਨ ਦੇ ਪਹਿਲੇ ਦੋ ਅੰਕ ਕੱਢਣ ਲਈ ਇਕ ਪਾਲਿਟ ਪਰਾਜੈਕਟ ਦੇ ਤੌਰ 'ਤੇ ਵੈਨਕੂਵਰ ਸੱਥ ਨੂੰ ਮਲਟੀਕਲਚਰਲ ਵਿਭਾਗ ਵਲੋਂ ਦਸ ਹਜ਼ਾਰ ਡਾਲਰ ਦੀ ਗਰਾਂਟ ਨੂੰ ਪ੍ਰਾਪਤ ਹੋਈ ਸੀ। ਵੈਨਕੂਵਰ ਸੱਥ ਨੂੰ ਆਪਣੇ ਅੱਠ ਸਾਲਾਂ ਦੇ ਕੰਮ ਦੌਰਾਨ ਪ੍ਰਾਪਤ ਹੋਈ ਇਹ ਪਹਿਲੀ ਗਰਾਂਟ ਸੀ।

ਵੈਨਕੂਵਰ ਸੱਥ ਦੇ ਕਾਮੇ ਆਪਣੀ ਬਣੀ ਸੋਚ 'ਤੇ ਚਲਦਿਆਂ ਆਪਣੀ ਯੋਗਤਾ ਤੇ ਸਮਰੱਥਾ ਅਨੁਸਾਰ ਲਗਾਤਾਰ ਸਰਗਰਮੀਆਂ ਕਰਦੇ ਆ ਰਹੇ ਹਨ। ਇਹਨਾਂ ਸਰਗਰਮੀਆਂ ਲਈ, ਚਾਹੇ ਇਹ ਨਾਟਕਾਂ ਦੇ ਪ੍ਰੋਗਰਾਮ ਹੋਣ ਜਾਂ ਸਮੇਂ ਸਮੇਂ ਕੀਤੀਆਂ ਜਾਂਦੀਆਂ ਇਕਤੱਤਰਤਾਵਾਂ ਹੋਣ, ਲੋਕਾਂ ਵਲੋਂ ਹਰ ਕਿਸਮ ਦਾ ਸਹਿਯੋਗ ਮਿਲਿਆ ਹੈ। ਬਹੁਤ ਸਾਰੇ ਲੋਕ ਸਾਡੇ ਪ੍ਰੋਗਰਾਮਾਂ ਵਿਚ ਸਮਾਂ ਦੇ ਕੇ ਮੱਦਦ ਕਰਦੇ ਹਨ ਅਤੇ ਦੂਜੇ ਮਾਲੀ ਸਹਾਇਤਾ ਕਰਦੇ ਹਨ ਜੋ ਖਾਸ ਸ਼ੁਕਰੀਏ ਦੇ ਹੱਕਦਾਰ ਹਨ ਅਤੇ ਜਿਹਨਾਂ ਦੀ ਮੱਦਦ ਬਿਨ੍ਹਾਂ ਸੱਥ ਦਾ ਕੋਈ ਵੀ ਕੰਮ ਨੇਪਰੇ ਨਹੀਂ ਚੜ ਸਕਦਾ।

**ਨੋਟ:**

* ਇਸ ਲੇਖ ਵਿਚ ਚਰਚਾ ਅਧੀਨ ਆਏ ਸੱਥ ਦੇ ਨਾਟਕ 'ਪਿਕਟ ਲਾਈਨ', 'ਲੱਤਾਂ ਦੇ ਭੂਤ', 'ਹਵੇਲੀਆਂ ਤੇ ਪਾਰਕਾਂ', 'ਕਿਹਦਾ ਵਿਆਹ', 'ਜ਼ਹਿਰ ਦੀ ਫਸਲ', ' ਮਲੂਕੇ ਦਾ ਪਹਿਲਾ ਵਿਸ਼ਵ ਵਿਦਿਆਲਿਆ', 'ਸਮੁੰਦਰੀ ਸ਼ੇਰ ਨਾਲ ਲੜਾਈ' ਸਾਧੂ ਅਤੇ ਸੁਖਵੰਤ ਹੁੰਦਲ ਦੇ ਲਿਖੇ ਹੋਏ ਹਨ।

** ਇਸ ਲੇਖ ਵਿਚ ਕੋਸ਼ਿਸ਼ ਕੀਤੀ ਗਈ ਹੈ ਕਿ ਇਸ ਨੂੰ ਗੈਰ-ਜਜ਼ਬਾਤੀ ਪੱਧਰ ਤੇ ਰੱਖਿਆ ਜਾਵੇ ਜੋ ਕਿ ਇੰਨਾ ਸੁਖਾਲਾ ਕੰਮ ਨਹੀਂ ਹੈ। ਕੋਸ਼ਿਸ਼ ਰਹੀ ਹੈ ਕਿ ਵਿਅਕਤੀਗਤ ਪੱਧਰ ਤੋਂ ਗੱਲ ਉਪਰ ਰਹੇ, ਇਸੇ ਕਰਕੇ ਘੱਟ ਤੋਂ ਘੱਟ ਨਾਂ ਵਰਤੇ ਹਨ ਅਤੇ ਜਿਹਨਾਂ ਦੇ ਨਾਂ ਇਸ ਵਿਚ ਨਹੀਂ ਆਏ ਪਰ ਆਉਣੇ ਚਾਹੀਦੇ ਸਨ ਅਸੀਂ ਉਹਨਾਂ ਤੋਂ ਖਿਮਾ ਮੰਗਦੇ ਹਾਂ।

********************

ਨਾਲ ਹੀ ਸਾਨੂੰ ਇਥੋਂ ਦੀ ਜ਼ਿੰਦਗੀ ਦੇ ਹੋਰ ਮਸਲਿਆਂ ਬਾਰੇ, ਇਥੋਂ ਦੇ ਆਰਥਿਕ ਤੇ ਸਮਾਜਿਕ ਢਾਂਚੇ ਦੇ ਜੀਵਨ ਉਪਰ ਪੈ ਰਹੇ ਅਸਰਾਂ ਬਾਰੇ: ਦੁਖਾਂ ਬਾਰੇ, ਖੁਸ਼ੀਆਂ ਬਾਰੇ, ਗਮਾਂ ਬਾਰੇ, ਪਿਆਰਾਂ ਬਾਰੇ, ਨਫਰਤਾਂ ਬਾਰੇ, ਬੱਚਿਆਂ ਬਾਰੇ, ਬਜ਼ੁਰਗਾਂ ਬਾਰੇ, ਜਨਮਾਂ ਬਾਰੇ, ਮੌਤਾਂ ਬਾਰੇ, ਕਤਲਾਂ ਬਾਰੇ, ਖੁਦਕਸ਼ੀਆਂ ਬਾਰੇ, ਗੱਲ ਕੀ ਜ਼ਿੰਦਗੀ ਦੇ ਹਰ ਪਹਿਲੂ ਬਾਰੇ ਧਿਆਨ ਦੇਣ ਦੀ ਲੋੜ ਹੈ।

ਸਾਡੀ ਇਥੇ ਜਵਾਨ ਹੋ ਰਹੀ ਅਗਲੀ ਪੀੜ੍ਹੀ ਨਾਲ ਸਭਿਆਚਾਰਕ ਸਰਗਰਮੀਆਂ ਵਿਚ ਸਿਹਤਮੰਦ ਸੰਪਰਕ ਬਣਾਈ ਰੱਖਣਾ ਵੀ ਸਾਡੇ ਫੌਰੀ ਏਜੰਡੇ 'ਤੇ ਹੋਣਾ ਚਾਹੀਦਾ ਹੈ। ਸਾਡੇ ਜੀਵਨ ਦੀ ਇਸ ਅਤਿ ਗੰਭੀਰ ਸਮੱਸਿਆ ਵਿਚ ਬੋਲੀ ਦਾ ਬਹੁਤ ਵੱਡਾ ਸਵਾਲ ਹੈ ਜਿਸ ਬਾਰੇ ਸ਼ਿੱਦਤ ਤੇ ਗੰਭੀਰਤਾ ਨਾਲ ਸੋਚਣ ਦੀ ਲੋੜ ਹੈ। ਸਾਡੇ ਖਿਆਲ ਵਿਚ ਅਗਾਂਹਵਧੂ ਹੋਣ ਦਾ ਮਤਲਬ ਇਹ ਨਹੀਂ ਕਿ ਅਸੀਂ ਇੰਗਲੈਂਡ 'ਚੋਂ ਚੱਲੀ ਸੰਗੀਤ ਦੀ ਨਵੀਂ ਲਹਿਰ ਦੀ ਨਿਖੇਧੀ ਕਰ ਕੇ ਆਪਣੇ ਆਪ ਨੂੰ ਸੁਰਖਰੂ ਸਮਝੀਏ। ਲੋੜ ਹੈ ਕੋਈ ਇਹੋ ਜਿਹੇ ਥਾਂ ਤੇ ਵਸੀਲੇ ਪੈਦਾ ਕੀਤੇ ਜਾਣ ਜਿਥੇ ਇਸ ਪੀੜ੍ਹੀ ਨਾਲ ਸਹੀ ਕਿਸਮ ਦਾ ਸੰਪਰਕ ਜੋੜਿਆ ਜਾ ਸਕੇ। ਜਵਾਨ ਹੋ ਰਹੇ ਬੱਚਿਆਂ ਨੇ ਜੀਵਨ ਦੀਆਂ ਹੋਰ ਗਤੀ ਵਿਧੀਆਂ ਦੇ ਨਾਲ ਨਾਲ ਸਭਿਅਚਾਰਕ ਕੰਮਾਂ ਵਿਚ ਵੀ ਸਰਗਰਮ ਹੋਣਾ ਹੈ ਤੇ ਜੇ ਸਾਡੇ ਕੋਲ ਉਹਨਾਂ ਦੀਆਂ ਇਹਨਾਂ ਗਤੀ ਵਿਧੀਆਂ ਉਪਰ ਅਸਰ ਪਾ ਸਕਣ ਦੇ ਵਸੀਲੇ ਤੇ ਯੋਗਤਾ ਨਾ ਹੋਈ ਤਾਂ ਫੇਰ ਉਹਨਾਂ ਦੀਆਂ ਸਭਿਆਚਾਰਕ ਸੇਧਾਂ ਦੀ ਅਲੋਚਨਾ ਕਰਨ ਦਾ ਵੀ ਸਾਨੂੰ ਹੱਕ ਨਹੀਂ ਹੋਵੇਗਾ। ਸੋ ਸਾਡੇ ਲਈ ਇਹ ਜ਼ਰੂਰੀ ਹੈ ਕਿ ਅਸੀਂ ਰੰਗਮੰਚ ਦੀ ਸਰਗਰਮੀ ਕਰਦੇ ਸਮੇਂ ਇਹਨਾਂ ਗੱਲਾਂ ਨੂੰ ਆਪਣੇ ਜ਼ਿਹਨ ਵਿਚ ਰੱਖੀਏ।

## ❏■❏ ਧੰਨਵਾਦ ❏■❏

ਇਸ ਅੰਕ ਨਾਲ ਵਤਨ ਤੀਜੇ ਵਰ੍ਹੇ ਵਿਚ ਦਾਖਲ ਹੋ ਰਿਹਾ ਹੈ। ਅਸੀਂ ਇਸ ਮੌਕੇ ਉਹਨਾਂ ਸਾਰਿਆਂ ਦੋਸਤਾਂ, ਮਿੱਤਰਾਂ, ਸਹਿਯੋਗੀਆਂ ਦਾ ਧੰਨਵਾਦ ਕਰਦੇ ਹਾਂ ਜਿਹਨਾਂ ਤੋਂ ਪਿਛਲੇ ਦੋ ਸਾਲਾਂ ਦੌਰਾਨ ਸਾਨੂੰ ਵੱਡਮੁੱਲੀ ਮਦਦ ਮਿਲਦੀ ਰਹੀ ਹੈ। ਬੇਸ਼ਕ ਸਾਰਿਆਂ ਦੇ ਨਾਂ ਲਿਖ ਕੇ ਧੰਨਵਾਦ ਕਰਨਾ ਸਾਡੇ ਲਈ ਮੁਸ਼ਕਿਲ ਹੈ ਪਰ ਫਿਰ ਵੀ ਅਸੀਂ ਉਹਨਾਂ ਕੁੱਝ ਦੋਸਤਾਂ ਦੇ ਨਾਂ ਲਿਖਣਾ ਚਾਹਾਂਗੇ ਜੋ ਸਾਨੂੰ ਲਗਾਤਾਰ ਵਤਨ ਦੀ ਟੀਮ ਦੇ ਮੈਂਬਰਾਂ ਵਾਂਗ ਸਹਿਯੋਗ ਦਿੰਦੇ ਆਏ ਹਨ। ਇਹ ਹਨ: ਹਰਮਿੰਦਰ ਪੂਰੇਵਾਲ, ਇਕਵਾਲ ਰਾਮੂਵਾਲੀਆ, ਮੁਖਤਿਆਰ ਸਿੰਘ, ਹਰਕੰਵਲਜੀਤ, ਜੁਗਿੰਦਰ ਰੰਧਾਵਾ, ਸੁਰਿੰਦਰ ਧੰਜਲ , ਸੋਹਣ ਪੂੰਨੀ, ਸ਼ਿੰਦਰ ਬਰਾੜ ਅਤੇ ਜਗਦੀਸ਼ ਬਿਨਿੰਗ । ਇਸਦੇ ਨਾਲ ਹੀ ਅਸੀਂ ਉਹਨਾਂ ਸਾਰੇ ਲੇਖਕਾਂ ਦਾ ਧੰਨਵਾਦ ਕਰਦੇ ਹਾਂ ਜਿਹਨਾਂ ਨੇ ਸਮੇਂ ਸਮੇਂ ਵਤਨ ਨੂੰ ਆਪਣੀਆਂ ਮੌਲਿਕ ਰਚਨਾਵਾਂ ਭੇਜੀਆਂ ਹਨ। ਸਾਨੂੰ ਪੂਰਾ ਯਕੀਨ ਹੈ ਕਿ ਸਾਡੇ ਇਹ ਸਨੇਹੀ ਭਵਿੱਖ ਵਿਚ ਵੀ ਵਤਨ ਨੂੰ ਇਸੇ ਤਰ੍ਹਾਂ ਸਹਿਯੋਗ ਦਿੰਦੇ ਰਹਿਣਗੇ। ਇਸ ਤੋਂ ਇਲਾਵਾ ਉਹਨਾਂ ਸਾਰੇ ਵਿਅਕਤੀਆਂ ਦਾ ਵੀ ਅਸੀਂ ਧੰਨਵਾਦ ਕਰਦੇ ਹਾਂ ਜਿਹਨਾਂ ਦੀਆਂ ਖਿੱਚੀਆਂ ਫੋਟੋਆਂ ਅਸੀਂ ਇਸ ਅੰਕ ਵਿਚ ਸ਼ਾਮਲ ਕਰ ਰਹੇ ਹਾਂ। ਸਾਨੂੰ ਅਫਸੋਸ ਹੈ ਇਹਨਾਂ ਸਾਰੇ ਲੋਕਾਂ ਬਾਰੇ ਪੂਰੀ ਜਾਣਕਾਰੀ ਨਾ ਹੋਣ ਕਰਦੇ ਇਹਨਾਂ ਸਾਰਿਆਂ ਦੇ ਨਾਂ ਲਿਖ ਕੇ ਧੰਨਵਾਦ ਕਰਨ ਤੋਂ ਅਸੀਂ ਅਸਮਰਥ ਹਾਂ। - ਅਦਾਰਾ ਵਤਨ

ਇਹ ਅੰਕ ਕੱਢਣ ਦਾ ਇਕ ਕਾਰਨ ਇਹ ਵੀ ਸੀ ਕਿ ਸਾਡੀਆਂ ਇਥੋਂ ਦੀਆਂ ਰੰਗਮੰਚ ਦੀਆਂ ਸਰਗਰਮੀਆਂ ਬਾਰੇ ਜਾਣਕਾਰੀ ਦਾ ਕੋਈ ਇਕ ਸੋਮਾ ਹੋਵੇ। ਇਹ ਸਰਗਰਮੀਆਂ ਭਾਵੇਂ ਅਜੇ ਏਨੀਆਂ ਜ਼ਿਆਦਾ ਨਹੀਂ ਕਿ ਅਸੀਂ ਖਾਹ ਮਖਾਹ ਆਕੜ ਵਿਚ ਆ ਜਾਈਏ, ਪਰ ਇਹ ਏਨੀਆਂ ਘੱਟ ਵੀ ਨਹੀਂ ਕਿ ਅਸੀਂ ਕਿਸੇ ਤਰ੍ਹਾਂ ਇਹਨਾਂ ਬਾਰੇ ਸ਼ਰਮਸਾਰ ਹੋਈਏ। ਇਸ ਜਾਣਕਾਰੀ ਦੀ ਘਾਟ ਕਰਕੇ ਜਦੋਂ ਕੋਈ ਕੈਨੇਡਾ ਦੇ ਰੰਗਮੰਚ ਬਾਰੇ ਗੱਲ ਕਰਨ ਲੱਗਦਾ ਹੈ ਤਾਂ ਉਹਨਾਂ ਨੂੰ ਇਸ ਮੁਸ਼ਕਲ ਦਾ ਸਾਹਮਣਾ ਕਰਨਾ ਪੈਂਦਾ ਹੈ। ਇਸ ਸਬੰਧੀ ਉਦਾਹਰਣ ਵਜੋਂ ਅਸੀਂ ਦੋ ਲੇਖਾਂ ਦਾ ਜ਼ਿਕਰ ਕਰ ਸਕਦੇ ਹਾਂ ਜੋ ਸਾਡਾ ਧਿਆਨ ਖਿੱਚਦੇ ਹਨ, ਜਾਂ ਕਹਿ ਲਵੋ ਕਿ ਜੋ ਸਾਡਾ ਧਿਆਨ ਨਹੀਂ ਖਿੱਚਦੇ, ਉਹ ਹਨ ਡਾਕਟਰ ਸ. ਨ. ਸੇਵਕ ਦਾ ਲੇਖ 'ਵਿਦੇਸ਼ਾਂ ਵਿਚ ਪੰਜਾਬੀ ਨਾਟਕ' (ਪਰਵਾਸੀ ਪੰਜਾਬੀ ਸਾਹਿਤ - ਸੰਪਾਦਿਕ, ਸੁਰਿੰਦਰਪਾਲ ਸਿੰਘ, 1990) ਤੇ ਡਾਕਟਰ ਮਨਜੀਤਪਾਲ ਕੌਰ,'ਨਾਟ ਚਿੰਤਨ: ਬਿਦੇਸ਼ ਵਿਚ ਪੰਜਾਬੀ ਨਾਟਕ' (ਮੰਚਣ - 1988-6)। ਇਹਨਾਂ ਦੋਹਾਂ ਵਿਦਵਾਨਾਂ ਦੀ ਹੀ ਜਾਣਕਾਰੀ ਪ੍ਰਕਾਸ਼ਤ ਹੋ ਚੁੱਕੇ ਨਾਟਕਾਂ ਤੱਕ ਸੀਮਤ ਹੈ, ਕੈਨੇਡਾ ਵਿਚ ਰੰਗਮੰਚ ਦੀ ਕੀ ਸਰਗਰਮੀ ਹੁੰਦੀ ਹੈ ਇਸ ਬਾਰੇ ਇਹਨਾਂ ਦੋਵਾਂ ਦੀ ਜਾਣਕਾਰੀ ਨਾ ਹੋਣ ਬਰਾਬਰ ਹੈ। ਅਸੀਂ ਆਸ ਕਰਦੇ ਹਾਂ ਕਿ ਵਤਨ ਦੇ ਇਸ ਅੰਕ ਵਿਚਲੀ ਸਮੱਗਰੀ ਸ਼ਾਇਦ ਕੁਝ ਹੱਦ ਤੱਕ ਇਸ ਕਮੀ ਨੂੰ ਵੀ ਪੂਰਾ ਕਰੇਗੀ।

ਸਾਨੂੰ ਪੂਰਨ ਆਸ ਹੈ ਕਿ ਇਸ ਅੰਕ ਵਿਚ ਰਹਿ ਗਈਆਂ ਕਮੀਆਂ ਤੇ ਰੰਗਮੰਚ ਸਬੰਧੀ ਜਾਣਕਾਰੀ ਵਿਚ ਰਹਿ ਗਈਆਂ ਉਕਾਈਆਂ ਤੋਂ ਪਾਠਕ ਸਾਨੂੰ ਜਾਣੂੰ ਕਰਵਾ ਦੇਣਗੇ।

**Watan**
**P.O. Box 67681, Stn. 'O'**
**Vancouver, B.C., V5W 3V2**

**Vol. 3, No. 1**
**Fall, 1991**
**July/August/September**

2nd class
Mail Regd. No.
8753

**TO:**

# ਕੈਨੇਡਾ ਵਿਚ ਖੇਡੇ ਗਏ ਪੰਜਾਬੀ ਨਾਟਕ

| ਨਾਟਕ | ਲੇਖਕ | ਨਾਟਕ | ਲੇਖਕ | ਨਾਟਕ | ਲੇਖਕ |
|---|---|---|---|---|---|
| ਤੀਜੀ ਪਾਸ | ਪ੍ਰੋ: ਬਲਬੀਰ ਸਿੰਘ | ਜਿਨ ਸੱਚ ਪਲੈ ਹੋਇ | ਗੁਰਸ਼ਰਨ ਸਿੰਘ | ਤਾਂ ਤੁਹਾਡੇ ਕੁੜੀ ਜੰਮੀ | ਸਾਧੂ ਬਿਨਿੰਗ |
| ਚਮਕੌਰ ਦੀ ਗੜ੍ਹੀ | ਹਰਚਰਨ ਸਿੰਘ | ਮਹਿਲੀਂ ਵਸਦੀਆਂ ਧੀਆਂ | ਸੁਰਜੀਤ ਕਲਸੀ | ਹੌਵੇਰੀ ਤੇ ਆਓ | ਸੁਖਵੰਤ ਹੁੰਦਲ |
| ਮੁਨਸ਼ੀ ਜੀ | ਕਪੂਰ ਸਿੰਘ ਘੁੰਮਣ | ਇਕ ਕੁੜੀ ਇਕ ਸੁਪਨਾ | ਅਜਮੇਰ ਰੋਡੇ | ਘਰ ਘਰ ਖੇਡੀਏ | ਜਗਦੀਸ਼ ਬਿਨਿੰਗ |
| ਰੱਤਾ ਸਾਲੂ | ਹਰਚਰਨ ਸਿੰਘ | ਚੇਤਨਾ | ਸੁਰਜੀਤ ਕਲਸੀ | ਉੱਠਣ ਦਾ ਵੇਲਾ | ਪੰਜਾਬ ਨਾਟਕ ਕਲਾ |
| ਕਣਕ ਦੀ ਬੱਲੀ | ਬਲਵੰਤ ਗਾਰਗੀ | ਪੰਜਾਬ ਦੀ ਆਵਾਜ਼ | ਮੱਖਣ ਟੁੱਟ | | ਕੇਂਦਰ |
| ਲੋਹਾ ਕੁੱਟ | ਬਲਵੰਤ ਗਾਰਗੀ | ਸ਼ਹੀਦ ਦੀ ਵਾਪਸੀ | ਗੁਰਸ਼ਰਨ ਸਿੰਘ | ਕੁੱਝ ਸੋਚਣਾ ਚਾਹੀਦਾ ਹੈ | ਸੁਖਵੰਤ ਹੁੰਦਲ |
| ਦੂਜਾ ਪਾਸਾ | ਅਜਮੇਰ ਰੋਡੇ | ਜਗੀਰੂ ਲੰਬੜ | ਸਾਧੂ ਬਿਨਿੰਗ | ਜਨਾਬ ਅਸੀਂ ਹਾਜ਼ਰ ਹਾਂ | ਦਰਸ਼ਨ ਮਿਤਵਾ |
| ਚਿੰਗਾੜੀ | ਰਾਜ ਚੌਹਾਨ | ਕੁਰਸੀ, ਮੋਰਚਾ ਤੇ ਹਵਾ | ਗੁਰਸ਼ਰਨ ਸਿੰਘ | ਅੰਨ੍ਹੇ ਨਿਸ਼ਾਨਚੀ | ਅਜਮੇਰ ਔਲਖ |
| ਕਾਮਾਗਾਟਾ ਮਾਰੂ | ਅਜਮੇਰ ਰੋਡੇ | ਵਿਚ ਲਟਕਦੇ ਲੋਕ | | ਜ਼ਹਿਰ ਦੀ ਫਸਲ | ਸਾਧੂ ਬਿਨਿੰਗ |
| ਰਾਣੀ ਜਿੰਦਾਂ | ਹਰਚਰਨ ਸਿੰਘ | ਪਿਕਟ ਲਾਈਨ | ਸਾਧੂ ਬਿਨਿੰਗ | | ਸੁਖਵੰਤ ਹੁੰਦਲ |
| ਜ਼ਫ਼ਰਨਾਮਾ | ਹਰਚਰਨ ਸਿੰਘ | | ਸੁਖਵੰਤ ਹੁੰਦਲ | ਮਲੂਕੇ ਦਾ ਪਹਿਲਾ | ਸਾਧੂ ਬਿਨਿੰਗ |
| ਸਰਹੰਦ ਦੀ ਕੰਧ | ਹਰਚਰਨ ਸਿੰਘ | ਹਵਾਈ ਗੋਲੇ | ਗੁਰਸ਼ਰਨ ਸਿੰਘ | ਵਿਸ਼ਵ ਵਿਦਿਆਲਿਆ | ਸੁਖਵੰਤ ਹੁੰਦਲ |
| ਵੀਜ਼ਾ | ਅਜਮੇਰ ਰੋਡੇ | ਇਨਕਲਾਬ ਜ਼ਿੰਦਾਬਾਦ | ਗੁਰਸ਼ਰਨ ਸਿੰਘ | ਕਲਾਕਾਰ | --- |
| ਤੂੜੀ ਵਾਲਾ ਕੋਠਾ | ਅਜਮੇਰ ਔਲਖ | ਤੂਤਾਂ ਵਾਲਾ ਖੂਹ | ਗੁਰਸ਼ਰਨ ਸਿੰਘ | ਹਰ ਉਮਰ ਦਾ | ਅੰਜੂ ਹੁੰਦਲ |
| ਜੰਗੀ ਰਾਮ ਦੀ ਹਵੇਲੀ | ਗੁਰਸ਼ਰਨ ਸਿੰਘ | ਬਾਬਾ ਬੋਲਦਾ ਹੈ | ਗੁਰਸ਼ਰਨ ਸਿੰਘ | ਇਕੋ ਰੋਣਾ | ਜਗਦੀਸ਼ ਬਿਨਿੰਗ |
| ਜਦੋਂ ਰੋਸ਼ਨੀ ਹੁੰਦੀ ਹੈ | ਗੁਰਸ਼ਰਨ ਸਿੰਘ | ਮਸਲਾ ਬੱਕਰੀ ਦਾ | ਬੂਟਾ ਸਿੰਘ | | ਹਰਜੀ ਸਾਂਗਰਾ |
| ਟੋਆ | ਗੁਰਸ਼ਰਨ ਸਿੰਘ | ਚੌਰਸਤੇ ਵਿਚ ਦੋ ਆਦਮੀ | ਜੰਗ ਸਿੰਘ | | ਪਿੰਦੀ ਗਿੱਲ |
| ਚਾਂਦਨੀ ਚੌਕ ਤੋਂ | ਗੁਰਸ਼ਰਨ ਸਿੰਘ | ਲੱਤਾਂ ਦੇ ਭੂਤ | ਸਾਧੂ ਬਿਨਿੰਗ | ਸ਼ਰਬਤੀ | ਜੰਗ ਬਹਾਦਰ ਸਿੰਘ |
| ਸਰਹੰਦ ਤੱਕ | | | ਸੁਖਵੰਤ ਹੁੰਦਲ | ਪਰਖ | ਗੁਰਸ਼ਰਨ ਸਿੰਘ |
| ਮਿੱਟੀ ਦਾ ਮੁੱਲ | ਗੁਰਸ਼ਰਨ ਸਿੰਘ | ਸਿਉਂਕ | ਗੁਰਸ਼ਰਨ ਸਿੰਘ | ਕਰਮਾ ਕੈਨੇਡੀਅਨ | ਸਰਬਜੀਤ ਧਾਲੀਵਾਲ |
| ਇਕ ਮਾਂ ਦੋ ਮੁਲਕ | ਹਰਸਰਨ ਸਿੰਘ | ਬਿਗਾਨੇ ਬੋਹੜ ਦੀ ਛਾਂ | ਅਜਮੇਰ ਔਲਖ | ਨਵੀਂ ਪੀੜ੍ਹੀ | ਕਰਨੈਲ ਮਾਨ |
| ਕਿਵ ਕੂੜੇ ਤੁੱਟੇ ਪਾਲ | ਗੁਰਿਆਲ ਸਿੰਘ ਫੁੱਲ | ਤੀਸਰੀ ਅੱਖ | ਅਜਮੇਰ ਰੋਡੇ | ਪੁਨਰ ਜਨਮ | ਰਮਿੰਦਰ ਸੰਧੂ |
| ਤਮਾਸ਼ਾ | ਗੁਰਸ਼ਰਨ ਸਿੰਘ | ਕਿਹਦਾ ਵਿਆਹ | ਸਾਧੂ ਬਿਨਿੰਗ | ਅਜੀਤ ਰਾਮ | ਆਤਮਜੀਤ |
| ਇਹ ਲਹੂ ਕਿਸਦਾ ਹੈ | ਗੁਰਸ਼ਰਨ ਸਿੰਘ | | ਸੁਖਵੰਤ ਹੁੰਦਲ | ਗੱਲ ਕੁਰਸੀ ਦੀ | ਗੁਰਸ਼ਰਨ ਸਿੰਘ |
| ਅਹਿਸਾਸ | ਗੁਰਸ਼ਰਨ ਸਿੰਘ | ਹਵੇਲੀਆਂ ਤੇ ਪਾਰਕਾਂ | ਸਾਧੂ ਬਿਨਿੰਗ | ਗੱਲ ਰੋਟੀ ਦੀ | |
| ਹੋਰ ਦੀ ਉਠਸੀ ਮਰਦ | ਗੁਰਸ਼ਰਨ ਸਿੰਘ | | ਸੁਖਵੰਤ ਹੁੰਦਲ | | |
| ਕਾ ਚੇਲਾ | | | | | |

**ਵਤਨ**

Watan (The Country) is a literary and cultural quarterly of Punjabi - the mother tongue of East Punjab (India) and West Punjab (Pakistan)- published by Watan Publication. The contributors include well-known Punjabi writers through out the world.

ਤਿੰਨ ਡਾਲਰ